2

# ਆਦਿ ਸਾਖੀਆਂ

(ਸੰਸ਼ੋਧਿਤ ਤੇ ਵਧਾਇਆ ਹੋਇਆ ਤੀਜਾ ਸੰਸਕਰਣ)

ਸੰਪਾਦਕ

**ਪਿਆਰ ਸਿੰਘ**

**ਲਾਹੌਰ ਬੁਕ ਸ਼ਾਪ**

2, ਲਾਜਪਤ ਰਾਏ ਮਾਰਕੀਟ, ਲੁਧਿਆਣਾ

# ਸ਼ੰਭੂ ਨਾਥ ਵਾਲੀ ਜਨਮ ਪਤ੍ਰੀ ਬਾਬੇ ਨਾਨਕ ਜੀ ਕੀ

ਪ੍ਰਸਿੱਧ ਨਾਂ

# ਆਦਿ ਸਾਖੀਆਂ

ਡਾ. ਪਿਆਰ ਸਿੰਘ

੫



ਸੰਪਾਦਕ : ਪਿਆਰ ਸਿੰਘ ਐਮ. ਏ., ਪੀ-ਐਚ. ਡੀ.
ਪ੍ਰੋਫ਼ੈਸਰ ਤੇ ਮੁਖੀ (ਸਾਬਕ)
ਪੰਜਾਬੀ ਭਾਸ਼ਾ, ਸਾਹਿੱਤ ਤੇ ਸਭਿਆਚਾਰ ਵਿਭਾਗ,
ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ

ਪਹਿਲਾ ਸੰਸਕਰਣ : ਅਕਤੂਬਰ, 1969

ਦੂਜਾ ਸੰਸਕਰਣ : ਦਸੰਬਰ, 1972

ਤੀਜਾ ਸੰਸ਼ੋਧਿਤ ਤੇ ਵਧਾਇਆ ਹੋਇਆ ਸੰਸਕਰਣ :
ਅਕਤੂਬਰ, 1983

ਮੁੱਲ : 100 ਰੁਪਏ

ਸ. ਜੀਵਨ ਸਿੰਘ, ਮਾਲਿਕ, ਲਾਹੌਰ ਬੁਕ ਸ਼ਾਪ, 2, ਲਾਜਪਤ ਰਾਏ ਮਾਰਕੀਟ, ਲੁਧਿਆਣਾ, ਦੁਆਰਾ ਪ੍ਰਕਾਸ਼ਿਤ ਅਤੇ ਸ. ਪਿਆਰਾ ਸਿੰਘ, ਮਾਲਿਕ, ਹਰਮੁੱਖ ਪ੍ਰਿੰਟਰਜ਼, ਮਹਾਂ ਸਿੰਘ ਗੇਟ ਮਾਰਕੀਟ, ਅੰਮ੍ਰਿਤਸਰ ਦੁਆਰਾ ਮੁਦ੍ਰਿਤ

# ਮੁਖਬੰਧ

## (ਤੀਜਾ ਸੰਸਕਰਣ)

'ਆਦਿ ਸਾਖੀਆਂ' ਦੇ ਪ੍ਰਕਾਸ਼ਨ ਦੀ ਯੋਜਨਾ ਨੂੰ ਹੱਥ ਵਿਚ ਲੈਣ ਦੀ ਵਿਸਤ੍ਰਿਤ ਕਹਾਣੀ ਭੂਮਿਕਾ ਦੇ ਪ੍ਰਕਰਣ ੧ (ਪੁਸਤਕ ਪਰਿਚਯ) ਵਿਚ ਦਿੱਤੀ ਗਈ ਹੈ। ਇਥੇ ਸਾਡਾ ਉੱਦੇਸ਼ ਕੇਵਲ ਕਦਰਦਾਨਾਂ ਦੇ ਹੱਥੋਂ ਇਸ ਨੂੰ ਮਿਲੀ ਮਾਨਿਅਤਾ ਦਾ ਵੰਨਗੀ ਮਾਤ੍ਰ ਉੱਲੇਖ ਕਰਨਾ ਹੈ। ੧੯੬੮ ਵਿਚ, ਜਦੋਂ ਮੇਰਾ ਥੀਸਿਸ, A Critical Survey of Seventeenth Century Punjabi Prose, ਪੰਜਾਬ ਯੂਨੀਵਰਸਿਟੀ ਵਲੋਂ ਪਰਵਾਨ ਹੋ ਗਇਆ, ਤਾਂ ਉਸ ਨੂੰ ਵਾਚਣ ਦੀ ਖ਼ੁਸ਼ੀ ਡਾ. ਡਬਲਿਓ. ਐਚ. ਮੈਕਲਾਉਡ ਨੇ ਲਈ। ਇਹ ਸਜਨ ਗੁਰੂ ਬਾਬੇ ਦੀਆਂ ਜਨਮਸਾਖੀਆਂ ਉੱਤੇ ਪਿਛਲੇ ਕਈ ਸਾਲਾਂ ਤੋਂ ਕੰਮ ਕਰ ਰਹੇ ਸਨ। ਮੈਂ ਆਪਣੇ ਥੀਸਿਸ ਵਿਚ 'ਆਦਿ ਸਾਖੀਆਂ' ਬਾਰੇ ਇਕ ਭਾਵਪੂਰਿਤ ਟਿੱਪਣੀ ਦਿੱਤੀ ਹੋਈ ਸੀ, ਤੇ ਡਾ. ਮੈਕਲਾਉਡ ਉਸ ਸੰਬੰਧੀ ਉਤਸੁਕਤ ਸਨ। ਉਨ੍ਹਾਂ ਮੈਨੂੰ ਦਸਿਆ ਕਿ ਉਹ ਡਾ. ਮੋਹਨ ਸਿੰਘ ਦੀਵਾਨਾ ਦੀ ਦਸੀ 'ਆਦਿ ਸਾਖੀਆਂ' ਵਾਲੀ ਹ. ਲਿ. PUL 4141 ਦੀ ਭਾਲ ਪਾਕਿਸਤਾਨ ਵਿਚ ਕਰ ਆਏ ਹਨ, ਪਰ ਉਹ ਮਿਲੀ ਨਹੀਂ।

ਫਲਸ੍ਵਰੂਪ, ੧੯੬੯ ਵਿਚ ਜਦੋਂ 'ਆਦਿ ਸਾਖੀਆਂ' ਦਾ ਪਹਲਾ ਸੰਸਕਰਣ ਛਪ ਗਇਆ, ਤਾਂ ਮੈਂ ਉਸ ਦੀ ਇਕ ਕਾਪੀ ਡਾ. ਮੈਕਲਾਉਡ ਨੂੰ ਭੇਜਣ ਦੀ ਖ਼ੁਸ਼ੀ ਲਈ। ਇਸ ਨਾਲ ਉਨ੍ਹਾਂ ਨੂੰ ਅਤਿਅੰਤ ਪ੍ਰਸੰਨਤਾ ਹੋਈ, ਕਿਉਂਜੋ ਜਿਸ ਚੀਜ਼ ਦੀ ਉਨ੍ਹਾਂ ਨੂੰ ਢੇਰ ਚਿਰ ਤੋਂ ਤਲਾਸ਼ ਸੀ, ਉਹ ਅੰਤ ਉਨ੍ਹਾਂ ਦੇ ਹੱਥਾਂ ਵਿਚ ਸੀ। ਆਪਣੀ ਖ਼ੁਸ਼ੀ ਨੂੰ ਉਨ੍ਹਾਂ ਮੇਰੇ ਨਾਲ ਇਨ੍ਹਾਂ ਸ਼ਬਦਾਂ ਵਿਚ ਸਾਂਝਾ ਕੀਤਾ :

> This is an excellent thing that you have done. An edition of *Adi Sakhis* was something we badly needed and I cannot think of a better idea for a Quincentenary publication. . .

ਜਿਹੜੀ ਵਰਤੋਂ ਉਨ੍ਹਾਂ ਇਸ ਖਰੜੇ ਦੀ ਕੀਤੀ, ਉਹ ਉਨ੍ਹਾਂ ਦੀ ਹੁਣੇ ਜੇਹੇ (੧੯੮੦ ਈ. ਵਿਚ) ਛਪੀ ਪੁਸਤਕ, 'ਮੁੱਢਲੀ ਸਿਖ ਪਰੰਪਰਾ' (Early Sikh Tradition) ਤੋਂ ਪ੍ਰਗਟ ਹੈ। ਮੈਨੂੰ ਖ਼ੁਸ਼ੀ ਹੈ ਕਿ ਮੇਰਾ ਨਿਮਾਣਾ ਜੇਹਾ ਉੱਦਮ ਡਾ. ਮੈਕਲਾਉਡ ਤੋਂ ਉਪਰਕਥਿਤ 'ਮੁੱਢਲੀ ਸਿੱਖ ਪਰੰਪਰਾ' ਵਰਗੀ ਛਾਨ ਬੀਨ ਨਾਲ ਭਰੀ ਪੁਸਤਕ ਕਢਵਾਣ ਦਾ ਵਸੀਲਾ ਬਣਿਆ।

ਹਥਲੀ ਪੁਸਤਕ 'ਆਦਿ ਸਾਖੀਆਂ' ਦਾ ਬੜੀ ਮਿਹਨਤ ਨਾਲ ਸੋਧਿਆ ਤੇ ਵਧਾਇਆ ਹੋਇਆ ਤੀਜਾ ਸੰਸਕਰਣ ਹੈ। ਪਹਲੇ ਦੋ ਸੰਸਕਰਣ ਜਨਮਸਾਖੀ ਖੇਤਰ ਦੇ ਵਿਦਵਾਨਾਂ ਨੂੰ ਲੋੜੀਂਦੀ ਜਾਣਕਾਰੀ ਤਾਂ ਦੇਂਦੇ ਸਨ, ਪਰ ਉਚੇਰੀ ਸ਼੍ਰੇਣੀ ਦੇ ਵਿਦਿਆਰਥੀਆਂ ਨੂੰ

ਲੜੀਂਦੇ ਸਾਰੇ ਪੱਖ ਦ੍ਰਿਸ਼ਟੀ-ਗੋਚਰ ਨਹੀਂ ਕਰਦੇ ਸਨ। ਹਥਲੇ ਸੰਸਕਰਣ ਵਿਚ ਇਸ ਘਾਟ ਨੂੰ ਪੂਰਾ ਕੀਤਾ ਗਇਆ ਹੈ। ਇਸ ਵਕਤ ਇਸ ਵਿਚ ਛੇ ਨਵੇਂ ਪ੍ਰਕਰਣ ਪਾ ਦਿੱਤੇ ਗਏ ਹਨ : "ਆਦਿ ਸਾਖੀਆਂ ਦਾ ਜਨਮਸਾਖੀ ਪਰੰਪਰਾ ਵਿਚ ਸਥਾਨ", "ਜੀਵਨੀ ਕਿ ਇਤਿਹਾਸ", "ਜਨਮਸਾਖੀਆਂ ਦੀ ਹੋਂਦ ਵਿਧੀ", "ਆਦਿ ਸਾਖੀਆ ਦਾ ਮਿਥਕ ਅਧਿਐਨ", "ਆਦਿ ਸਾਖੀਆਂ ਦਾ ਕਥਾਨਕ ਰੂੜ੍ਹੀ ਅਧਿਐਨ", ਅਤੇ 'ਗੁਰੂ ਬਾਬੇ ਦਾ ਚਰਿਤ੍ਰ"। ਇਸ ਦੇ ਨਾਲ ਹੀ ਸਾਹਿਤਕ ਮਹੱਤਾ ਵਾਲਾ ਤੇ ਭਾਸ਼ਾਈ ਅਧਿਐਨ ਵਾਲਾ ਪ੍ਰਕਰਣ ਨਵੇਂ ਸਿੱਧਾਂਤਾਂ ਦੀ ਰੌਸ਼ਨੀ ਵਿਚ ਸੋਧ ਦਿੱਤੇ ਗਏ ਹਨ। ਇਸ ਵਕਤ ਇਹ ਪੁਸਤਕ ਧਰਮ ਤੇ ਸਾਹਿੱਤ ਦੇ ਵਿਦਿਆਰਥੀਆਂ ਅਤੇ ਇਨ੍ਹਾਂ ਹੀ ਖੇਤਰਾਂ ਦੇ ਖੋਜਕਾਰਾਂ ਲਈ ਇਕ ਅਨਿਵਾਰ੍ਯ ਕ੍ਰਿਤੀ ਬਣ ਗਈ ਹੈ।

ਪੁਸਤਕ ਦੀ ਦੁਹਰਾਈ ਦਾ ਇਹ ਮੌਕਾ ਜੁਟਾਣ ਲਈ ਮੈਂ ਪੰਜਾਬੀ ਯੂਨੀਵਰਸਿਟੀ ਦੇ ਪੰਜਾਬੀ ਵਿਭਾਗ ਦੇ ਹਿਤੈਸ਼ੀ ਅਧਿਆਪਕਾਂ ਦਾ ਅਤਿਅੰਤ ਰਿਣੀ ਹਾਂ, ਜਿਨ੍ਹਾਂ ਇਸ ਪੁਸਤਕ ਨੂੰ ਮੁੜ ਐਮ. ਏ. ਦੇ ਕੋਰਸ ਵਿਚ ਲਗਾ ਕੇ, ਮੇਰੀ ਵੱਡੀ ਹੌਸਲਾ-ਅਫਜ਼ਾਈ ਕੀਤੀ ਹੈ।

ਪੁਸਤਕ ਨੂੰ ਵਧੇਰੇ ਉਪਯੋਗੀ ਬਣਾਉਣ ਲਈ ਇਸ ਦਾ ਅਨੁਕ੍ਰਮਣਿਕਾ (index) ਵੀ ਇਸ ਦੇ ਅੰਤ ਤੇ ਲਾ ਦਿੱਤਾ ਹੈ।

**ਪਿਆਰ ਸਿੰਘ**
ਪ੍ਰੋਫੈਸਰ (ਰਿਟਾਇਰਡ)
ਗੁਰੂ ਨਾਨਕ ਦੇਵ ਯੂਨੀਵਰਸਿਟੀ

ਅਮ੍ਰਿਤਸਰ
੧ ਅਕਤੂਬਰ, ੧੯੯੩

## (ਪਹਲਾ ਸੰਸਕਰਣ)

ਜ਼ਾਹਿਰ ਪੀਰ, ਜਗਤ ਗੁਰੂ, ਨਾਮ ਦੇ ਬੋਹਿਥਾ ਅਗਿਆਨ-ਅੰਧਕਾਰ ਦੇ ਵਿਨਾਸ਼ਕ, ਗੁਰੂ ਬਾਬਾ ਨਾਨਕ ਜੀ ਦਾ ਪੰਜ ਸੌ ਸਾਲਾ ਦਿਵਸ, ਨੇੜੇ ਢੁਕ ਰਹਿਆ ਹੈ। ਇਸ ਮਹਾਨ ਉਤਸਵ ਸਮੇਂ ਗੁਰੂ ਬਾਬੇ ਪ੍ਰਤਿ ਆਪਣੀ ਆਪਣੀ ਸਰਧਾ ਪ੍ਰਗਟਾਉਣ ਲਈ ਇਸ ਵਕਤ ਸਾਰੇ ਕਿਸੇ ਨ ਕਿਸੇ ਆਹਰ ਵਿਚ ਜੁਟੇ ਹੋਏ ਹਨ। ਵਿਅਕਤੀ ਆਪਣੀ ਥਾਂ ਲਗੇ ਹੋਏ ਹਨ ਤੇ ਸੰਸਥਾਵਾਂ ਆਪਣੀ ਥਾਂ। ਕੋਈ ਗੁਰੂ ਬਾਬੇ ਦੇ ਸੰਦੇਸ਼ ਤੇ ਕੰਮ ਕਰ ਰਹਿਆ ਹੈ, ਕੋਈ ਜੀਵਨ ਤੇ। ਇਸੇ ਤਰ੍ਹਾਂ ਗੁਰੂ ਨਾਨਕ ਫ਼ਾਊਂਡੇਸ਼ਨ ਦੀਆਂ ਆਪਣੀਆਂ ਯੋਜਨਾਵਾਂ ਹਨ ਤੇ ਸ਼ਿਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਆਪਣੀਆਂ। ਆਪ ਇਸ ਲੇਖਕ ਦੇ ਆਲੇ ਦੁਆਲੇ, ਪੰਜਾਬੀ ਯੂਨੀਵਰਸਿਟੀ ਵਿਚ, ਵਾਈਸ ਚਾਂਸਲਰ, ਸ. ਕ੍ਰਿਪਾਲ ਸਿੰਘ ਨਾਰੰਗ, ਦੀ ਸੁਯੋਗ ਅਗਵਾਈ ਹੇਠ ਬਹੁਤ ਸਾਰਾ ਕੰਮ ਹੋ ਰਹਿਆ ਹੈ। ਵਾਯੂ-ਮੰਡਲ ਵਿਚ ਇਸ ਵਕਤ ਖੂਬ ਗਹਮਾ ਗਹਮ ਹੈ।

ਅਜੇਹੇ ਵਾਤਾਵਰਣ ਵਿਚ ਕਿਸੇ ਜੀਵਿਤ ਮਨ ਵਾਲੇ ਵਿਅਕਤੀ ਦਾ ਅਭਿੱਜ ਰਹਣਾ ਕਠਿਨ ਹੈ। "ਸੁਣਿ ਗਲਾ ਆਕਾਸ ਕੀ ਕੀਟਾ ਆਈ ਰੀਸ" ਦੇ ਮਹਾ ਵਾਕ ਅਨੁਸਾਰ ਇਸ ਨਕਾਰੇ ਸਰੀਰ ਨੂੰ ਵੀ ਸ਼ੌਕ ਕੁੱਦਿਆ ਕਿ ਤੂੰ ਵੀ ਕੁਝ ਲਿਖ। ਯਾਰਾਂ ਦੋਸਤਾਂ ਨੇ ਉਭਾਰਿਆ। ਅਸਾਂ ਨਾਂਹ ਨੁਕਰ ਕੀਤੀ; ਕਹਿਆ,"ਸਮਾਂ ਨਹੀਂ ਮਿਲਦਾ"। ਉਨ੍ਹਾਂ ਸਾਡੇ ਬਹਾਨੇ ਦਾ ਮਖੌਲ ਉਡਾਇਆ; ਫਿਟਕਾਰਾਂ ਪਾਈਆਂ; ਤਾਅਨੇ ਦਿੱਤੇ। ਬੜੀ ਸ਼ਰਮ ਆਈ; ਸਾਡੇ ਕੋਲ ਕੋਈ ਚਾਰਾ ਨ ਰਹਿਆ। ਕਲਮ ਹੱਥ ਵਿਚ ਲੈ ਕੇ ਲਿਖਣ ਬੈਠੇ; ਪਰ, ਕਲਮ ਚਲੇ ਨਾ, ਲਿਖਣ ਨੂੰ ਕੁਝ ਔੜੇ ਨਾ। ਤੋਰ-ਭੋਰੇ ਹੋ ਕੇ ਇਕ ਦਿਨ ਬੈਠੇ ਰਹੇ, ਦੋ ਦਿਨ ਬੈਠੇ ਰਹੇ; ਹਫਤਾ ਲੰਘ ਗਇਆ। ਸੋਚਿਆ ਛੱਡ ਦੇਈਏ। ਜ਼ਮੀਰ ਨੇ ਫਿਰ ਲਾਅਨਤ ਪਾਈ। ਉੱਠੇ, ਪੁਰਾਣੇ ਬਸਤੇ ਫੋਲੇ—ਜਿਵੇਂ ਭੁੱਖਾ ਹੋ ਚੁਕਿਆ ਸ਼ਾਹੂਕਾਰ ਵਹੀਆਂ ਫੋਲਦਾ ਹੈ। ਇਕ ਪੁਰਾਣੀ ਦਸਤਾਵੇਜ਼ ਹੱਥ ਆਈ। ਕਹਿਆ, "ਚਲੋ ਇਹੀ ਸਹੀ, ਹੋਰ ਕੁਝ ਨਹੀਂ ਤਾਂ ਸੁਦਾਮਾ ਦੇ ਚੌਲ ਹੀ ਸਹੀ; ਵਡੀ ਰਚਨਾ ਨਹੀਂ, ਤਾਂ ਛੋਟੀ ਹੀ ਸਹੀ।"

ਸੋ, ਇਹ ਹੈ ਸਾਡੀ ਹਥਲੀ ਪੁਸਤਕ, ਜੋ ਗੁਰੂ ਬਾਬੇ ਦੀ ਇਕ ਪੁਰਾਣੀ ਜੀਵਨੀ ਨੂੰ ਪੇਸ਼ ਕਰਦੀ ਹੈ। ਇਹ ਅੱਗੇ ਪਾਠਕਾਂ ਸਾਮ੍ਹਣੇ ਨਹੀਂ ਆਈ, ਪਹਲੀ ਵਾਰ ਛਪੀ ਹੈ। ਇਸ ਦੀ ਪ੍ਰਾਪਤੀ ਲਈ ਅਸੀਂ ਸ. ਸ਼ਮਸ਼ੇਰ ਸਿੰਘ ਅਸ਼ੋਕ ਦੇ ਰਿਣੀ ਹਾਂ, ਜਿਨ੍ਹਾਂ ਇਸਨੂੰ ਮਹਾਰਾਜਾ ਪਟਿਆਲਾ ਦੇ ਨਿਜੀ ਪੁਸਤਕਾਲੇ ਵਿਚੋਂ ਉਤਾਰਾ ਕਰਕੇ ਸਾਨੂੰ ਪੜ੍ਹਨ ਦਾ ਮੌਕਾ ਦਿੱਤਾ। ਇਸ ਸੰਦਰਭ ਵਿਚ ਅਸੀਂ ਮਹਾਰਾਜਾ ਸਾਹਿਬ ਦੇ ਵੀ ਆਭਾਰੀ ਹਾਂ ਕਿ ਉਨ੍ਹਾਂ ਦੀ ਇਸ ਅਮੋਲਕ ਚੀਜ਼ ਨੂੰ ਅਸੀਂ ਗੁਰੂ ਬਾਬੇ ਦੇ ਪੰਜ ਸੌ ਸਾਲਾ ਪੁਰਬ ਸਮੇਂ ਪਾਠਕਾਂ ਦੇ ਹੱਥ ਵਿਚ ਦੇ ਸਕੇ ਹਾਂ।

ਪੁਸਤਕ ਸੰਪਾਦਿਤ ਕਰਨ ਵਿਚ ਮੂਲ ਰਚਨਾ ਨੂੰ ਹੂ-ਬ-ਹੂ ਜਾਂ ਉਹ ਜਿਸ ਨੂੰ "ਨਕਲ ਮੁਤਾਬਿਕ ਅਸਲ" ਆਖਦੇ ਹਨ, ਦੇਣ ਦਾ ਯਤਨ ਕੀਤਾ ਗਇਆ ਹੈ। ਇਸ ਲਈ, ਮੂਲ ਪੁਸਤਕ ਦੇ ਸ਼ਬਦ-ਜੋੜਾਂ ਨੂੰ ਨਹੀਂ ਛੇੜਿਆ, ਸਿਵਾਇ ਉਨ੍ਹਾਂ ਥਾਵਾਂ ਤੇ ਜਿਥੇ ਉਤਾਰਾ ਕਰਨ ਵਾਲੇ ਪਾਸੋਂ ਕੋਈ ਅੱਖਰ ਜਾਂ ਲਗ ਮਾਤ੍ਰਾ ਛੁੱਟ ਗਈ ਹੈ ਜਾਂ ਸ਼ਬਦ ਰਹ ਗਇਆ ਹੈ। ਮੂਲ-ਪਾਠ ਦਾ ਪਦ-ਛੇਦ ਤਾਂ ਕਰ ਦਿੱਤਾ ਹੈ, ਪਰ ਨਵੀਨ ਬਿਸ੍ਰਾਮ ਚਿਨ੍ਹਾਂ ਦੀ ਵਰਤੋਂ ਨਹੀਂ ਕੀਤੀ; ਪੁਰਾਣਾ ਢੰਗ, ਦੋ ਡੰਡੀਆਂ ਵਾਲਾ, ਹੀ ਰਹਣ ਦਿੱਤਾ ਹੈ। ਹਾਂ, ਕਿਧਰੇ ਕਿਧਰੇ ਦੋ ਡੰਡੀਆਂ ਵਾਲਾ ਬਿਸ੍ਰਾਮ ਚਿੰਨ੍ਹ, ਜਿਥੇ ਉਸ ਦੀ ਲੋੜ ਸਮਝੀ ਹੈ, ਆਪਣੇ ਕੋਲੋਂ ਪਾ ਦਿੱਤਾ ਹੈ, ਤਾਂ ਜੋ ਪਾਠ ਉਠਾਉਣ ਵਿਚ ਸਹੂਲਤ ਪੈਦਾ ਹੋ ਜਾਏ। ਇਸ ਪੱਖ ਤੋਂ ਇਸ ਰਚਨਾ ਦੀਆਂ ਮਿਲਦੀਆਂ ਕਾਪੀਆਂ ਦੇ ਸਾਰੇ ਪਾਠ ਰਲਦੇ ਵੀ ਨਹੀਂ; ਬਿਸ੍ਰਾਮ ਚਿੰਨ੍ਹ (॥) ਦੀ ਵਰਤੋਂ ਹਰ ਇਕ ਦੀ ਆਪਣੀ ਆਪਣੀ ਹੈ।

ਮੂਲ ਪੋਥੀ ਦੇ ਸ਼ਬਦ-ਜੋੜ ਗੁਰਬਾਣੀ ਦੇ ਪੈਟਰਨ ਤੇ ਚਲਦੇ ਹਨ। ਇਨ੍ਹਾਂ ਵਿਚ ਬਿੰਦੀ ਦਾ ਪ੍ਰਯੋਗ ਨਹੀਂ ਹੈ, ਪੜ੍ਹਨ ਵਾਲੇ ਨੂੰ ਪਾਠ ਕਰਦੇ ਸਮੇਂ ਬਿੰਦੀ ਆਪਣੇ ਕੋਲੋਂ ਲਾਉਣੀ ਪੈਂਦੀ ਹੈ; ਜਿਵੇਂ, ਆਵਾਂ (ਆਵਾ), ਨਵਾਂ (ਨਵਾ), ਤਾਈਂ (ਤਾਈ), ਪੀਸਾਂ (ਪੀਸਾ),

ਆਖਸਾਹਾਂ (ਆਖਸਾਹਾ), ਕਰਾਹੇਂ (ਕਰਾਹੇ), ਲੈਂਦੋ (ਲੈਂਦੋ), ਆਦਿ ।

ਕੁਝ ਸ਼ਬਦ-ਜੋੜ ਇਕ ਤੋਂ ਵਧ ਰੂਪਾਂ ਵਿਚ ਆਏ ਹਨ (ਜਿ/ਜੁ/ਜੋ, ਆਵਹਿ/ਆਵੈ, ਕਉ/ਕੋ, ਹਹੁ/ਹੋ, ਹੋਦਾ/ਹੁੰਦਾ, ਆਦਿ) । ਉਨ੍ਹਾਂ ਨੂੰ ਉਸੇ ਤਰ੍ਹਾਂ ਰਹਣ ਦਿੱਤਾ ਹੈ । ਯਤਨ ਇਹ ਹੈ ਕਿ ਪਾਠਕ ਪੁਰਾਤਨ ਲਿਖਣ-ਢੰਗ ਨਾਲ ਜਾਣਕਾਰੀ ਪ੍ਰਾਪਤ ਕਰ ਲੈਣ ।

ਮੂਲ-ਪਾਠ ਵਿਚ ਆਈ ਗੁਰਬਾਣੀ ਦੇ ਸ਼ਬਦ-ਜੋੜ ਅਸਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਅਨੁਸਾਰ ਨਹੀਂ ਕੀਤੇ; ਉਵੇਂ ਹੀ ਰਹਣ ਦਿੱਤੇ ਹਨ । ਹਾਂ, ਮੋਟੇ ਮੋਟੇ ਪਾਠਾਂਤਰ ਹੇਠਾਂ, ਫੁਟ-ਨੋਟਾਂ ਵਿਚ, ਦਰਜ ਕਰ ਦਿੱਤੇ ਹਨ । ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪੰਨਾ ਵੀ ਨਾਲ ਦਿੱਤਾ ਹੈ, ਤਾਂ ਜੋ ਚਾਹਵਾਨ ਪਾਠਕਾਂ ਨੂੰ ਢੂੰਡਣ ਲਗਿਆਂ ਔਕੜ ਨ ਆਵੇ । ਮੂਲ ਪੋਥੀ ਨੂੰ ਲੋੜ ਪੈਣ ਉਤੇ ਵੇਖ ਸਕਣ ਦੇ ਖ਼ਿਆਲ ਤੋਂ ਉਸ ਦੇ ਪੰਨੇ, ਛਪੀ ਪੁਸਤਕ ਵਿਚ, ਹਾਸ਼ੀਏ ਵਿਚ, ਦਰਜ ਕਰ ਦਿੱਤੇ ਹਨ ਅਤੇ, ਜਿਥੋਂ ਉਹ ਪੰਨਾ ਮੂਲ ਪੋਥੀ ਵਿਚ ਸ਼ੁਰੂ ਹੁੰਦਾ ਹੈ, ਉਸ ਥਾਂ ਨੂੰ ਇਕ ਟੇਢੀ ਲਕੀਰ (/) ਨਾਲ ਦਰਸਾਇਆ ਹੈ ।

ਸਾਖੀਆਂ ਦੇ ਸਿਰਲੇਖ ਅਸਾਂ ਆਪਣੇ ਵਲੋਂ ਦਿੱਤੇ ਹਨ ਅਤੇ ਉਨ੍ਹਾਂ ਨੂੰ ਮੋਟੇ ਅੱਖਰਾਂ ਵਿਚ, ਵਡੀਆਂ ਬ੍ਰੈਕਟਾਂ ਵਿਚ, ਰੱਖ ਦਿੱਤਾ ਹੈ, ਤਾਂ ਜੋ ਪਤਾ ਲਗੇ ਕਿ ਇਹ ਮੂਲ ਪੋਥੀ ਦਾ ਅੰਗ ਨਹੀਂ ਹਨ । ਸਾਖੀਆਂ ਨੂੰ ਸੌਖਿਆਂ ਲੱਭ ਸਕਣ ਲਈ ਹਰੇਕ ਪੰਨੇ ਉਪਰ, ਸਿਖਰ ਤੇ, ਸਾਖੀ ਨੰਬਰ ਅਤੇ ਪ੍ਰਸੰਗ ਦੁਹਰਾ ਦਿੱਤਾ ਹੈ । ਮੂਲ ਪੋਥੀ ਵਿਚ ੩੦ ਸਾਖੀਆਂ ਹਨ । ਅਸਾਂ ਮੂਲ ਪੋਥੀ ਦੀ ਇਸ ਗਿਣਤੀ ਨੂੰ ਭੰਗ ਨਹੀਂ ਕੀਤਾ । ਜਿਥੇ ਜਿਥੇ ਇਕ ਸਾਖੀ ਵਿਚ ਇਕ ਤੋਂ ਵਧ ਪ੍ਰਸੰਗ ਸਨ, ਉਥੇ ਉਥੇ ਅਧੀਨ ਸਿਰਲੇਖ (**subheads**) ਬਣਾ ਕੇ ਨਾਲ ਚਲਾ ਦਿੱਤੇ ਹਨ ।

ਫੁਟਨੋਟਾਂ ਵਿਚ ਮੂਲ ਪਾਠ ਨਾਲ ਦੂਜੀਆਂ ਪੋਥੀਆਂ ਦੇ ਪਾਠਾਂਤਰ ਅਸਾਂ ਪੁੱਠੇ ਕੌਮਿਆਂ ਵਿਚ ਦਰਸਾਏ ਹਨ ਅਤੇ ਅੱਗੇ ਪੋਥੀ ਦਾ ਵੇਰਵਾ ਸੰਕੇਤਕ ਪਦਾਂ ਵਿਚ ਦਿੱਤਾ ਹੈ । ਸੰਕੇਤਕ ਪਦਾਂ ਦੀ ਕੁੰਜੀ ਪੰਨਾ ੧੨ ਉੱਤੇ ਹੈ । ਹੋਰਨਾਂ ਹੱਥ-ਲਿਖਤਾਂ ਨਾਲ ਪਾਠਾਂਤਰ ਪੁੱਠੇ ਕੌਮਿਆਂ ਵਿਚ ਦਰਸਾਏ ਹਨ, ਪਰ ਗੁਰਬਾਣੀ ਨਾਲ ਪਾਠਾਂਤਰ ਪੁੱਠੇ ਕੌਮਿਆਂ ਵਿਚ ਨਹੀਂ ਦਿੱਤੇ, ਕਿਉਂਜੋ ਇਨ੍ਹਾਂ ਦੇ ਨਾਲ ਪਦ 'ਪਾਠਾਂਤਰ' ਜਾਂ 'ਪਾਠ-ਭੇਦ' ਦਿੱਤਾ ਹੋਇਆ ਹੈ । ਫੁਟਨੋਟਾਂ ਵਿਚ ਅਰਥ ਵੀ ਦਿੱਤੇ ਹਨ । ਇਹ ਪੁੱਠੇ ਕੌਮਿਆਂ ਵਿਚ ਪਾਉਣ ਦੀ ਲੋੜ ਨਹੀਂ ਸਮਝੀ । ਫੁਟਨੋਟਾਂ ਨੂੰ ਕਈ ਥਾਵਾਂ ਤੇ ਵਧੇਰੇ ਵਿਸਤਾਰ ਨਾਲ ਲਿਖਿਆ ਹੈ, ਤਾਂ ਜੋ ਸੰਪਾਦਨ-ਤਕਨੀਕ ਤੋਂ ਅਣਜਾਣ ਪਾਠਕ ਵੀ ਗੱਲ ਨੂੰ ਸੌਖੇ ਸਮਝ ਲੈਣ ।

**ਪਿਆਰ ਸਿੰਘ**

ਪਟਿਆਲਾ

੨੫ ਅਕਤੂਬਰ, ੧੯੬੯

# ਵਿਸ਼ੈ-ਸੂਚੀ



## ਭੂਮਿਕਾ (13—140)

ਪ੍ਰਕਰਣ :

## ਮੂਲ-ਪਾਠ (143—243)

**ਅੰਤਿਕਾਵਾਂ** (245—255)

# ਸੰਕੇਤਾਵਲੀ

ਇਸ ਪੁਸਤਕ ਵਿਚ ਵਰਤੇ ਗਏ ਸੰਕੇਤਾਂ ਦਾ ਬਿਓਰਾ ਇਸ ਪ੍ਰਕਾਰ ਹੈ :

ਸ਼. ਸਿ. ਅ. — ਸ਼ਮਸ਼ੇਰ ਸਿੰਘ ਅਸ਼ੋਕ ਦੇ ਨਿਜੀ ਪੁਸਤਕਾਲੇ ਦਾ ੧੭੯੧ ਬਿਕ੍ਰਮੀ, (੧੭੩੯ ਈ.) ਵਾਲਾ ਖਰੜਾ, ਜੋ ਹੁਣ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚ ਉਪਲਬਧ ਹੈ (MSS No. 506)

ਸਿ. ਰੈ. ਲਾ. — ਸਿਖ ਰੈਫਰੈਂਸ ਲਾਇਬ੍ਰੇਰੀ, ਅੰਮ੍ਰਿਤਸਰ, ਦੀ ਹੱਥ-ਲਿਖਤ ੫੪੬੨.

ਸ੍ਰੀ ਗੁ. ਗ੍ਰੰ. ਸਾ. — ਸ੍ਰੀ ਆਦਿ ਗ੍ਰੰਥ ਦੀ ੧੪੩੦ ਪੰਨਿਆਂ ਵਾਲੀ ਆਮ ਪ੍ਰਚਲਿਤ ਬੀੜ ।

ਕੁੰ. ਸਿੰ. — ਸੰਤ ਕੁੰਦਨ ਸਿੰਘ (ਮਲਸੀਆਂ) ਵਾਲੇ ਹੱਥ-ਲਿਖਤ ਖਰੜੇ ਤੋਂ ਨਕਲ ਕੀਤਾ ਗਇਆ ਪਾਠ । ਇਹ ਹੁਣ ਗੁਰੂ ਨਾਨਕ ਦੇਵ ਯੂਨੀਵਰਸਿਟੀ ਲਾਇਬ੍ਰੇਰੀ ਵਿਚ ਪਹੁੰਚ ਚੁਕਿਆ ਹੈ ।

ਪੰ. ਭਾ. ਛੰ. — PUL 4141 ਦੀਆਂ ਡਾ. ਮੋਹਨ ਸਿੰਘ ਦੁਆਰਾ ਪੁਸਤਕ 'ਪੰਜਾਬੀ ਭਾਖਾ ਤੇ ਛੰਦਾਬੰਦੀ—ਜਪੁ ਦੇ ਆਧਾਰ ਤੇ' ਵਿਚ ਉੱਧਰਿਤ ਟੂਕਾਂ ।

ਪੁ. ਜ. ਸ. — ਡਾ. ਭਾਈ ਵੀਰ ਸਿੰਘ ਦੁਆਰਾ ਸੰਪਾਦਿਤ 'ਪੁਰਾਤਨ ਜਨਮ ਸਾਖੀ' ।

ਬੇਦੀ — ਡਾ. ਤ੍ਰਿਲੋਚਨ ਸਿੰਘ ਬੇਦੀ, ਗੌਰਮਿੰਟ ਕਾਲਿਜ, ਟਾਂਡਾ ਉੜਮੁੜ (ਹੁਣ ਬ੍ਰਿਜੇਂਦ੍ਰ ਕਾਲਜ, ਫਰੀਦਕੋਟ) ਪਾਸ ਸੁਰਖਿਅਤ ਹੱਥ-ਲਿਖਤ ।

ਨੋਟ : ਫੁਟਨੋਟਾਂ ਵਿਚ ਪਾਠਾਂਤਰ ਕਾਮਿਆਂ ( '/' ) ਵਿਚ ਦਿੱਤੇ ਗਏ ਹਨ, ਤੇ ਅਰਥ ਕਾਮਿਆਂ ਤੋਂ ਬਿਨਾ ।

੧

## ਪੁਸਤਕ ਪਰਿਚਯ

ਗੁਰੂ ਨਾਨਕ ਮੰਡਲ, ਪਟਿਆਲਾ, ਵੱਲੋਂ ਪਤਿਤ ਪਾਵਨ, ਭਗਤ ਵੱਛਲ, ਦੀਨਾ ਨਾਥ, ਮਨਸਾ ਪੂਰਨ, ਕਾਮਨਾ ਸਿਧ, ਘਟ ਘਟ ਦੇ ਵਾਸੀ ਸਰਬ ਜੀਆਂ ਦੇ ਰੱਖਕ, ਦੰਭ ਬਿਦਾਰਕ, ਤਿਮਰ ਨਾਸ਼ਕ, ਗਰਬ ਪ੍ਰਹਾਰੀ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪੰਜਵੀਂ ਸ਼ਤਾਬਦੀ ਸੰਬੰਧੀ ੧੫ ਸਤੰਬਰ ੧੯੬੯ ਨੂੰ ਪਟਿਆਲਾ ਵਿਚ ਹੋਈ ਸਰਬ ਹਿੰਦ ਕਨਵੈਨਸ਼ਨ ਵਿਚ ਪੰਜਾਬੀ ਦੇ ਪ੍ਰਸਿੱਧ ਵਿਦਵਾਨ, ਡਾ. ਮੋਹਨ ਸਿੰਘ ਦੀਵਾਨਾ ਨੇ ਸੁਝਾਉ ਦਿੱਤਾ ਕਿ 'ਗੁਰੂ ਸਾਹਿਬ ਦੀ ੧੭੦੧ ਈਸਵੀ ਦੀ ਰਚੀ ਇਕ ਜੀਵਨੀ ਅਤੇ ੧੭੧੧ ਈਸਵੀ ਦਾ ਜਪੁ ਸਾਹਿਬ ਦਾ ਟੀਕਾ ਲਾਹੌਰ ਤੋਂ ਲੈ ਆਉਣੇ ਚਾਹੀਦੇ ਹਨ।'[1] ਇਨ੍ਹਾਂ ਸਤਰਾਂ ਦਾ ਲੇਖਕ ਉਸ ਸਮਾਗਮ ਵਿਚ ਤਾਂ ਹਾਜ਼ਿਰ ਨਹੀਂ ਸੀ, ਪਰੰਤੂ ਪਿਛੋਂ ਜਦੋਂ ਉਸ ਨੇ ਗੁਰੂ ਨਾਨਕ ਮੰਡਲ ਦੀ ਉਸ ਵਿਸ਼ੇਸ਼ ਇੱਕਤ੍ਰਤਾ ਦੀ ਛਪੀ ਕਾਰਵਾਈ ਪੜ੍ਹੀ, ਤਾਂ ਉਸ ਦੇ ਮਨ ਅੰਦਰ ਇਹ ਸੇਵਾ ਕਰਨ ਦੀ ਉਤਸੁਕਤਾ ਜਾਗੀ। ਫਲਸਰੂਪ, ਡਾ. ਮੋਹਨ ਸਿੰਘ ਦੀਵਾਨਾ ਦੀਆਂ ਦੱਸੀਆਂ ਦੋਹਾਂ ਰਚਨਾਵਾਂ ਵਿਚੋਂ ਇਕ, ਗੁਰੂ ਸਾਹਿਬ ਦੀ ੧੭੦੧ ਈਸਵੀ ਦੀ ਲਿਖੀ ਜੀਵਨੀ, ਪਾਠਕਾਂ ਦੀ ਸੇਵਾ ਵਿਚ ਹਾਜ਼ਿਰ ਹੈ। ਇਹ ਅਸੀਂ, ਡਾਕਟਰ ਸਾਹਿਬ ਦੀ ਇੱਛਾ ਅਨੁਸਾਰ ਲਾਹੌਰੋਂ ਲਿਆ ਕੇ ਤਾਂ ਨਹੀਂ, ਪੰਜਾਬ ਦੇ ਇਸੇ ਹਿੱਸੇ ਵਿਚੋਂ ਲੱਭ ਕੇ ਗੁਰੂ-ਪ੍ਰੇਮੀਆਂ ਦੀ ਭੇਂਟ ਕਰ ਰਹੇ ਹਾਂ, ਅਤੇ ਇਸ ਤੁੱਛ ਜੇਹੀ ਸੇਵਾ ਦੇ ਪੰਜਾਬੀ ਜਗਤ ਦੇ ਹੱਥੋਂ ਕਬੂਲ ਪੈਣ ਦੀ ਆਸ ਰਖਦੇ ਹਾਂ।

ਵਿਚਾਰ ਅਧੀਨ ਪੁਸਤਕ ਵੱਲ ਪੰਜਾਬੀ ਜਗਤ ਦਾ ਸਭ ਤੋਂ ਪਹਿਲਾਂ ਧਿਆਨ ਦਿਵਾਉਣ ਦਾ ਸਿਹਰਾ ਡਾ. ਮੋਹਨ ਸਿੰਘ ਦੀਵਾਨਾ ਦੇ ਸਿਰ ਹੈ। ਇਸ ਦਾ ਸਭ ਤੋ ਪਹਿਲਾ ਉੱਲੇਖ ਅਸੀਂ ਉਨ੍ਹਾਂ ਦੀ ੧੯੩੪ ਈਸਵੀ ਵਿਚ ਛਪੀ *A History of Panjabi Literature* ਵਿਚ ਵੇਖਦੇ ਹਾਂ[2]। ਇਸ ਵਿਚ ਉਨ੍ਹਾਂ ਇਸ ਬਾਰੇ ਸੂਚਨਾ 'ਆਦਿ ਸਾਖੀਆਂ'

[1]ਦੇਖੋ ਸ੍ਰੀ ਗੁਰੂ ਨਾਨਕ ਮੰਡਲ, ਪਟਿਆਲਾ, ਵਲੋਂ ਪ੍ਰਕਾਸ਼ਿਤ ਸੰਖੇਪ ਕਾਰਵਾਈ, ਪੰਨਾ ੧੩.

[2]ਸੰਸਕਰਣ ਪਹਿਲਾ, ਪੰਨਾ ੫੦.

*(Adi Sakhis)* ਨਾਂ ਹੇਠ ਦਿੱਤੀ ਹੈ। ਇਸ ਦੇ ਨਾਲ ਕੁਝ ਟੂਕਾਂ ਪੰਜਾਬੀ ਚੋਣਾਂ (Panjabi Selections) ਵਾਲੇ ਹਿੱਸੇ ਵਿਚ ਹੱਥ-ਲਿਖਤ PUL 4141 ਤੋਂ ਲੈ ਕੇ 'ਜਨਮ ਪਤ੍ਰੀ ਬਾਬੇ ਨਾਨਕ ਜੀ ਕੀ' ਸਿਰਲੇਖ ਹੇਠ ਦਿੱਤੀਆਂ ਹਨ।

ਡਾ. ਸਾਹਿਬ ਦੀ ਅਗਲੀ ਪੁਸਤਕ 'ਪੰਜਾਬੀ ਭਾਖਾ ਤੇ ਛੰਦਾ-ਬੰਦੀ—ਜਪੁ ਦੇ ਆਧਾਰ ਤੇ' ਜੋ ੧੯੩੭ ਵਿਚ ਛਪੀ, ਇਸ ਪੱਖ ਤੋਂ ਕੁਝ ਵਧੇਰੇ ਉਦਾਰ ਹੈ। ਉਸ ਵਿਚ ਉਨ੍ਹਾਂ ਇਸ ਹੱਥ-ਲਿਖਤ ਤੋਂ ਇਕ ਅਧੂਰੀ ਟੂਕ ਅਤੇ ਦੋ ਪੂਰੀਆਂ ਸਾਖੀਆਂ ਦਿੱਤੀਆਂ ਹਨ; ਨਾਲ ਹੀ, ਇਸ ਦੇ ਲਿਖੇ ਜਾਣ ਦੀ ਤਾਰੀਖ, ਆਦਿ ਦਾ ਵੇਰਵਾ ਵੀ ਦਿੱਤਾ ਹੈ।[3]

ਡਾ. ਸਾਹਿਬ ਦੀ ਹੀ ਇਕ ਤੀਜੀ ਰਚਨਾ 'ਪੰਜਾਬੀ ਅਦਬ ਦੀ ਮੁਖ਼ਤਸਰ ਤਾਰੀਖ਼' ਹੈ ਜੋ 'ਪੰਜਾਬੀ ਭਾਖਾ ਅਤੇ ਛੰਦਾ-ਬੰਦੀ—ਜਪੁ ਦੇ ਆਧਾਰ ਤੇ' ਤੋਂ ਪੰਜ ਸੱਤ ਸਾਲ ਪਿਛੋਂ ਛਪੀ। ਇਹ ਇਸ ਜਨਮ ਪਤ੍ਰੀ ਜਾਂ 'ਆਦਿ ਸਾਖੀਆਂ' ਵਿਚੋਂ ਲਈਆਂ ਗਈਆਂ ਟੂਕਾਂ ਅਤੇ ਸਾਖੀਆਂ ਦੇ ਉੱਧਰਿਤ ਕਰਨ ਦੇ ਪੱਖ ਤੋਂ ਉਨ੍ਹਾਂ ਪਹਿਲੀਆਂ ਰਚਨਾਵਾਂ ਨਾਲੋਂ ਵਧੇਰੇ ਸਮ੍ਰਿਧ ਹੈ। ਫਲਸਰੂਪ ਇਸ ਵਿਚ ਚਾਰ ਨਵੀਆਂ ਸਾਖੀਆਂ ਦਿੱਤੀਆਂ ਹੋਈਆਂ ਹਨ[4], ਜੋ ੧੯੪੯ ਈ. ਵਿਚ ਗੁਰਮੁੱਖੀ ਅੱਖਰਾਂ ਵਿਚ ਛਪੀ ਇਸੇ ਨਾਂ ਦੀ ਪੁਸਤਕ ਵਿਚ ਮੁੜ ਦੁਹਰਾਈਆਂ ਗਈਆਂ ਹਨ।[5]

ਡਾ. ਮੋਹਨ ਸਿੰਘ ਦੁਆਰਾ ਉੱਧਰਿਤ ਇਹ ਸਾਰੀਆਂ ਟੂਕਾਂ ਅਤੇ ਹੱਥ-ਲਿਖਤਾਂ ਵਿਚੋਂ ਦਿੱਤੀਆਂ ਸਾਖੀਆਂ ਦੀ ਗਿਣਤੀ, ਜੋ ੩੦ ਹੈ, ਸਣੇ ਇਸ ਦੇ ਲਿਖੇ ਜਾਣ ਦੀ ਤਾਰੀਖ ਦੇ ਸਾਡੇ ਬਹੁਤ ਕੰਮ ਆਈਆਂ ਹਨ। ਇਹ ਇਨ੍ਹਾਂ ਦੀ ਸਹਾਇਤਾ ਨਾਲ ਹੀ ਹੈ ਕਿ ਅਸੀਂ ਇਸ ਜਨਮ ਸਾਖੀ ਨੂੰ ਪੰਜਾਬ ਦੇ ਇਸ ਹਿੱਸੇ ਵਿਚੋਂ ਢੂੰਡ ਸਕੇ ਹਾਂ।

ਸੰਬੰਧਿਤ ਜਨਮ ਸਾਖੀ ਦੀਆਂ ਇਸ ਵਕਤ ਪੂਰਣ ਅਤੇ ਅਧੂਰੀਆਂ ਛੇ ਕਾਪੀਆਂ ਮਿਲਦੀਆਂ ਹਨ। ਇਨ੍ਹਾਂ ਵਿੱਚੋਂ ਇਕ ਸਿੱਖ ਰੈਫਰੈਂਸ ਲਾਇਬ੍ਰੇਰੀ ਅੰਮ੍ਰਿਤਸਰ, ਵਿੱਚ ਸੁਰੱਖਿਅਤ ਹੈ[6]। ਇਸ ਦੇ ਪਹਿਲੇ ਪੰਜ ਪੱਤਰੇ ਪਾਟੇ ਹੋਏ ਹਨ ਅਤੇ ਇਸ ਕਾਰਣ ਅਪੂਰਣ ਹੈ। ਇਸ ਵਿਚ ਇਸ ਦੇ ਲਿਖੇ ਜਾਣ ਦੀ ਮਿਤੀ ਨਹੀਂ ਹੈ; ਸੰਭਵ ਹੈ, ਪਾਟੇ ਹੋਏ ਪਤ੍ਰਿਆਂ ਨਾਲ ਗੁੰਮ ਹੋ ਗਈ ਹੋਵੇ; ਉਂਜ ਅਜੇਹਾ ਹੋਣ ਦੀ ਸੰਭਾਵਨਾ ਘੱਟ ਹੈ, ਕਿਉਂਜੋ ਮਿਤੀ ਆਮ ਤੌਰ 'ਤੇ ਪੁਸਤਕ ਦੇ ਅੰਤ ਵਿਚ ਦਿੱਤੀ ਹੋਈ ਹੁੰਦੀ ਹੈ। ਇਸ ਲਈ ਅਸੀਂ ਇਸ ਨੂੰ ਮਿਤੀਹੀਨ ਹੀ ਮੰਨਾਂਗੇ।

ਦੂਜੀ ਹੱਥ-ਲਿਖਤ ਮੋਤੀ ਬਾਗ, ਪਟਿਆਲਾ, ਵਿਚ ਮਹਾਰਾਜਾ ਸਾਹਿਬ ਦੇ ਨਿਜੀ

---

[3]ਪੰਨਾ ੫, ੭੮, ੧੬੪—੧੭੮, ੨੪੫—੨੫੧. [4]ਪੰਨਾ ੧੨੭, ੧੩੪. [5]ਪੰਨਾ ੨੨੮—੨੩੪
[6]ਹੱਥ ਲਿਖਤ ੫੪੬੨.

ਪੁਸਤਕਾਲੇ ਵਿਚ ਸੁਰੱਖਿਅਤ ਹੈ[7]। ਇਸ ਵਿੱਚੋਂ ਵੀ ਇਕ ਪਤ੍ਰਾ ਗੁੰਮ ਹੈ, ਪਰ ਬਾਕੀ ਹਰ ਤਰ੍ਹਾਂ ਪੂਰਣ ਹੈ। ਇਹ ਨਵੰਬਰ ੧੯੫੩ ਵਿਚ MES ਦੇ ਦਿੱਲੀ ਨਿਵਾਸੀ ਇਕ ਕਲਰਕ, ਸੋਹਨ ਸਿੰਘ ਦੀ ਨਜ਼ਰ ਵਿਚ ਆਈ। ਪੁਸਤਕ ਦਾ ਮਾਲਿਕ ੫੦੦ ਰੁਪਏ ਮੰਗਦਾ ਸੀ; ਸੌਦਾ ੩੦੦ ਰੁਪਏ ਤੇ ਹੋਇਆ; ਪਰ, ਸੋਹਨ ਸਿੰਘ ਪਾਸ ਇੰਨੇ ਰੁਪਏ ਦੇਣ ਦੀ ਵੀ ਸਮਰਥਾ ਨਹੀਂ ਸੀ। ਇਸ ਲਈ ਉਸ ਪਟਿਆਲਾ-ਪਤੀ, ਮਹਾਰਾਜਾ ਯਾਦਵੇਂਦ੍ਰ ਸਿੰਘ, ਨੂੰ ਇਹ ਅਮੋਲਕ ਸੌਦਾ ਖਰੀਦਣ ਦੀ ਬੇਨਤੀ ਕੀਤੀ[8]। ਇੰਜ ਇਹ ਪੁਸਤਕ ਮਹਾਰਾਜਾ ਸਾਹਿਬ ਦੀ ਦੂਰ ਦ੍ਰਿਸ਼ਟੀ ਨਾਲ ਸਾਡੇ ਤੱਕ ਪਹੁੰਚੀ। ਇਸ ਦੇ ਲਿਖੇ ਜਾਣ ਦੀ ਮਿਤੀ ਇਸ ਦੇ ਅੰਤ 'ਤੇ ਇਸ ਪ੍ਰਕਾਰ ਦਿੱਤੀ ਹੋਈ ਹੈ: 'ਸੰਮਤ ੧੭੫੮ ਮਾਹ ਅਸਾੜ੍ਹ ਬਦੀ ੧੩'। ਸਾਡੀ ਹੱਥਲੀ ਪੁਸਤਕ ਦੀ ਆਧਾਰ-ਭੂਤ ਕਾਪੀ, ਮੋਤੀ ਬਾਗ਼ ਵਾਲੀ, ਇਹੀ ਪੋਥੀ ਹੈ। ਦੂਜੇ ਪਾਸੇ, ਹੱਥ-ਲਿਖਤ PUL 4141 ਦੇ ਲਿਖੇ ਜਾਣ ਦੀ ਤਾਰੀਖ ਡਾਕਟਰ ਮੋਹਨ ਸਿੰਘ ਦੀਵਾਨਾ ਦੀ ਸੂਚਨਾ ਅਨੁਸਾਰ 'ਸੰਮਤ ੧੭੫੮ ਪੋਹ ਸੁਦੀ ੧ ਵਾਰ ਸੁਕਰਵਾਰ' ਹੈ[9]। ਇਸ ਹਿਸਾਬ ਸਾਡੀ ਇਹ ਆਧਾਰ-ਭੂਤ ਕਾਪੀ PUL 4141 ਨਾਲੋਂ ਕੋਈ ਛੇ ਕੁ ਮਹੀਨੇ ਪਹਿਲਾਂ ਦਾ ਉਤਾਰਾ ਹੈ। ਅਸੀਂ ਇਸ ਨੂੰ ਅਤੇ ਸਿ. ਰੈ. ਲਾਇਬ੍ਰੇਰੀ ਵਾਲੀ ਕਾਪੀ ਨੂੰ ਮੂਲ ਰਚਨਾ ਨਹੀਂ, ਨਕਲ ਮੰਨਿਆ ਹੈ, ਕਿਉਂਜੋ, ਜੇ ਇਹ ੧੭੫੮ ਬਿ. ਦੀ ਰਚੀ ਹੋਈ ਹੁੰਦੀ ਤਾਂ ਇਹ ਮਿਤੀ ਮੂਲ ਪੋਥੀ ਦਾ ਅੰਗ ਬਣ ਕੇ ਸਾਰੀਆਂ ਕਾਪੀਆਂ ਵਿਚ ਪ੍ਰਵੇਸ਼ ਕਰ ਜਾਂਦੀ, ਪਰ ਅਜੇਹਾ ਨਹੀਂ ਹੋਇਆ। ਇਸ ਕਾਰਣ ਇਹ ਮੁੱਢਲੀ ਰਚਨਾ ਨਹੀਂ, ਪਹਿਲਾਂ ਤੋਂ ਮੌਜੂਦ ਸਾਖੀਆਂ ਦਾ ਉਤਾਰਾ ਜਾਂ ਸੰਗ੍ਰਹ ਹੈ। ਇਸ ਗੱਲ ਦੀ ਪ੍ਰੋੜਤਾ ਇਸ ਦੇ ਪਾਠ ਵਿਚ ਉਤਾਰਾ ਕਰਨ ਸਮੇਂ ਰਹ ਗਈਆਂ ਭੁੱਲਾਂ ਤੋਂ ਵੀ ਹੁੰਦੀ ਹੈ, ਜਿਨ੍ਹਾਂ ਦਾ ਸਮਾਧਾਨ ਅਸਾਂ ਆਪਣੀ ਇਸ ਸੰਪਾਦਿਤ ਪੋਥੀ ਵਿਚ ਹੋਰਨਾਂ ਸ੍ਰੋਤਾਂ ਦੀ ਸਹਾਇਤਾ ਨਾਲ ਥਾਂ ਪਰ ਥਾਂ ਕੀਤਾ ਹੈ।

ਇਕ ਹੋਰ ਫਰਕ ਲਿਖਾਰੀ ਸੰਬੰਧੀ ਸੂਚਨਾ ਦਾ ਹੈ ਜੋ ਇਸ ਹੱਥ-ਲਿਖਤ ਵਿਚ ਤਾਂ ਪ੍ਰਾਪਤ ਨਹੀਂ, ਪਰ PUL 4141 ਵਿਚ ਪ੍ਰਾਪਤ ਹੈ। ਉਸ ਵਿਚ ਇਸ ਦੇ ਕਿਸੇ ਸਿਖ੍ਯ

---

[7]ਇਸ ਦੀ ਇਕ ਫ਼ੋਟੋ-ਸਟੇਟ ਕਾਪੀ ਪੰਜਾਬੀ ਯੂਨੀਵਰਸਿਟੀ, ਪਟਿਆਲਾ, ਦੇ ਡਿਪਾਰਟਮੈਂਟ ਔਫ ਹਿਸਟਾਰੀਕਲ ਸਟੱਡੀਜ਼ ਵਿਚ ਪ੍ਰਾਪਤ ਹੈ। ਉਥੋਂ ਹੀ ਇਸ ਦੀ ਇਕ ਫ਼ੋਟੋ ਸਟੇਟ ਕਾਪੀ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਗੁਰੂ ਨਾਨਕ ਅਧਿਐਨ ਵਿਭਾਗ ਨੇ ਪ੍ਰਾਪਤ ਕੀਤੀ ਹੈ।

[8]ਦੇਖੋ ਮੂਲ ਹੱਥ-ਲਿਖਤ ਨਾਲ ਲਗੀ ਉਪਰੋਕਤ ਸ. ਸੋਹਨ ਸਿੰਘ, ਮਕਾਨ ਨੰਬਰ XVII/3059 ਰਣਜੀਤ ਨਗਰ, ਦਿੱਲੀ, ਦੀ ਚਿੱਠੀ।

[9]ਦੇਖੋ ਪੰ. ਸਾ. ਇੰ., ਪੰਨਾ ੫; *A History of Panjabi Literature*, p. 16, (Panjabi Selections.)

(ਜਾਂ ਸ਼ੰਭੂ) ਨਾਥ ਬ੍ਰਹਮਣ ਹੱਥੋਂ ਲਿਖੇ ਜਾਣ ਦਾ ਵੇਰਵਾ ਹੈ।[10] ਇਹ ਸੂਚਨਾ ਸਿੱਖ ਰੈਫਰੈਂਸ ਲਾਇਬ੍ਰੇਰੀ ਵਾਲੀ ਕਾਪੀ ਵਿਚ ਵੀ ਨਹੀਂ ਹੈ। ਉਂਜ, ਸਿੱਖ ਰੈਫਰੈਂਸ ਲਾਇਬ੍ਰੇਰੀ ਵਾਲੀ, ਮਹਾਰਾਜਾ ਪਟਿਆਲਾ ਵਾਲੀ, ਅਤੇ PUL 4141 ਵਾਲੀ ਪੋਥੀ, ਸਾਰੀਆਂ ਹੱਥ-ਲਿਖਤਾਂ ਪਾਠ ਵਿਚ ਬਹੁਤ ਰਲਦੀਆਂ ਹਨ।

ਇਸ ਦੀ ਇਕ ਹੋਰ ਅਧੂਰੀ ਜੇਹੀ ਨਕਲ ਸ. ਸ਼ਮਸ਼ੇਰ ਸਿੰਘ ਅਸ਼ੋਕ ਦੇ ਨਿਜੀ ਪੁਸਤਕਾਲੇ ਵਿਚ ਸੁਰੱਖਿਅਤ ਇਕ ਗੋਸ਼ਟੀ-ਸੰਗ੍ਰਹ ਵਿਚ ਮਿਲਦੀ ਹੈ। ਇਹ ਵੱਖ ਵੱਖ ਸ੍ਰੋਤਾਂ ਤੋਂ ਲੈ ਕੇ ਇੱਕਤ੍ਰ ਕੀਤੀਆਂ ਗੋਸ਼ਟੀਆਂ ਦਾ ਵੱਡਾ ਸਾਰਾ ਸੰਗ੍ਰਹ ਹੈ। ਇਸ ਵਿਚ ਪਹਲੀਆਂ ਕੁਝ ਸਾਖੀਆਂ (ਜਨਮ, ਪਾਂਧੇ ਨਾਲ ਗੋਸ਼ਟ, ਤੇਰਕੀ ਪੜ੍ਹੀ, ਕੁੜਮਾਈ ਤੇ ਵਿਆਹ, ਖੇਤ ਹਰਿਆ, ਪੁਤ੍ਰ ਜੰਮੇ, ਖੇਤੀ ਵਣਜ ਸੌਦਾਗਰੀ, ਵੈਦ ਨਾਲ ਗੋਸ਼ਟਿ, ਸੁਲਤਾਨਪੁਰ ਮੋਦੀ-ਖ਼ਾਨਾ ਸੰਭਾਲਿਆ, ਵੇਈਂ ਪ੍ਰਵੇਸ਼, ਕਾਜ਼ੀ ਨਾਲ ਚਰਚਾ ਆਦਿ) 'ਪੁਰਾਤਨ ਜਨਮ ਸਾਖੀ' ਵਾਲੇ ਸ੍ਰੋਤ ਤੋਂ ਹਨ; ਇਕ, ਜਨੇਊ ਪਹਨਣ ਦੀ ਸਾਖੀ, ਮਿਹਰਬਾਨ ਸ੍ਰੋਤ ਤੋਂ ਆਈ ਲਗਦੀ ਹੈ। ਇਸ ਪਿਛੋਂ 'ਆਦਿ ਸਾਖੀਆਂ' ਦੀਆਂ ੨੦ ਸਾਖੀਆਂ, ਕ੍ਰਮਾਂਕ ੯ ਤੋਂ ੨੫ ਅਤੇ ੨੯ ਤੋਂ ੩੦ ਵਾਲੀਆਂ ਇਸੇ ਕ੍ਰਮ ਵਿਚ ਦਿੱਤੀਆਂ ਹੋਈਆਂ ਹਨ, ਪਰੰਤੂ ਕਈਆਂ ਦੇ ਪਾਠ ਚੋਖਾ ਫ਼ਰਕ ਪਾ ਗਏ ਹਨ। ਇਹ ਚੀਜ਼ ਸਿੱਧ ਕਰਦੀ ਹੈ ਕਿ ਇਸ ਪੋਥੀ ਦੇ ਲਿਖਣ ਵਾਲੇ ਨੇ ਵੀ ਉਸੇ ਸ੍ਰੋਤ ਤੋਂ ਲਾਭ ਉਠਾਇਆ ਹੈ। ਇਨ੍ਹਾਂ ਤੋਂ ਬਿਨਾ ਅਸ਼ੋਕ ਵਾਲੇ ਗੋਸ਼ਟੀ-ਸੰਗ੍ਰਹ ਵਿਚ ਚਾਰ ਪੰਜ ਗੋਸ਼ਟੀਆਂ ਮਿਹਰਬਾਨ ਵਾਲੀ ਪਰੰਪਰਾ ਤੋਂ ਹਨ। ਇਹ ਉਪਕਥਿਤ ਸਾਖੀਆਂ ਤੋਂ ਵਾਧੂ ਹਨ। ਇਹ ਹੱਥ-ਲਿਖਤ ੧੭੯੧ ਬਿਕ੍ਰਮੀ (੧੭੩੪ ਈਸਵੀ) ਦਾ ਉਤਾਰਾ ਹੈ। ਪਾਠ-ਭੇਦ ਅੰਕਿਤ ਕਰਨ ਲਈ ਸਾਨੂੰ ਇਸ ਤੋਂ ਚੋਖੀ ਸਹਾਇਤਾ ਮਿਲੀ ਹੈ[11]। ਇਹ ਖਰੜਾ ਹੁਣ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੀ ਲਾਇਬ੍ਰੇਰੀ ਨੇ ਹਾਸਲ ਕਰ ਲਇਆ ਹੈ ਤੇ **MSS No. 506** ਉਪਰ ਉਪਲਬਧ ਹੈ।

'ਆਦਿ ਸਾਖੀਆਂ' ਦੀ ਚੋਥੀ ਪ੍ਰਤਿਲਿਪੀ ਸੈਂਟਰਲ ਪਬਲਿਕ (ਸਟੇਟ) ਲਾਇਬ੍ਰੇਰੀ, ਪਟਿਆਲਾ, ਦੀ ਹੱਥ-ਲਿਖਤ ੪੯੫ ਵਿਚ ਵਿਦਮਾਨ ਹੈ। ਸ. ਸ਼ਮਸ਼ੇਰ ਸਿੰਘ ਅਸ਼ੋਕ ਦੀ

---

[10]ਸ਼ੰਭੂ ਨਾਥ ਬ੍ਰਹਮਣ ਹੱਥੋਂ ੧੭੭੮ ਬਿ./੧੭੨੧ ਈ. ਵਿਚ ਤਿਆਰ ਕੀਤੇ ਗਏ ਇਕ ਹੋਰ ਸੰਗ੍ਰਹ ਦਾ ਪਤਾ ਇਨ੍ਹਾਂ ਸਤਰਾਂ ਦੇ ਲੇਖਕ ਨੂੰ ਹੁਣੇ ਹੁਣੇ ਲਗਾ ਹੈ। ਇਹ ਸੰਗ੍ਰਹ, ਜੋ ਮੋਤੀ ਲਾਲ ਲਾਇਬਰੇਰੀ, ਮਿਊਂਸਪਲ ਕਮੇਟੀ, ਅੰਮ੍ਰਿਤਸਰ, ਵਿਚ ਸੁਰਖਿਅਤ ਹੈ, 'ਭਾਗਵਤ ਮਹਾਪੁਰਾਣ ਦੇ ਇਕਾਦਸ ਸਿਕੰਧ', 'ਗੋਪੀ ਚੰਦ ਮੈਣਾਵਤੀ', 'ਗਾਥਾ ਕਾ ਧਿਆਉ' ਤੇ 'ਗੋਸਟਿ ਬਾਬੇ ਨਾਨਕ ਦੀ ਸ਼ੇਖ ਬ੍ਰਹਮ' ਨਾਲ ਸੰਮਿਲਿਤ ਹੈ।

[11]ਪਿਛੇ ਜੇਹੇ ਅਸ਼ੋਕ ਜੀ ਨੇ ਇਕ ਜਨਮ ਸਾਖੀ 'ਪੁਰਾਤਨ ਜਨਮਸਾਖੀ' ਦੇ ਨਾਂ ਹੇਠ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਵੀ ਛਪਵਾਈ ਹੈ। ਕੁਝ ਵਿਦਵਾਨਾਂ ਨੇ ਉਪਰੋਕਤ ਹੱਥ-ਲਿਖਤ ਨੂੰ ਛਪੀ ਪੁਸਤਕ ਨਾਲ ਇਕਮਿਕ ਮੰਨਣ ਦੀ ਭੁੱਲ ਕੀਤੀ ਹੈ। ਛਪੀ ਪੁਸਤਕ ਵਖ ਵਖ ਪਾਸਿਆਂ ਤੋਂ ਸਾਖੀਆਂ ਲੈ ਕੇ ਤਿਆਰ ਕੀਤੀ ਗਈ ਇਕ ਨਵੀਂ ਹੀ ਪੁਸਤਕ ਹੈ, ਉਪਰੋਕਤ ਹੱਥ-ਲਿਖਤ ਦਾ ਉਤਾਰਾ ਨਹੀਂ।

ਹੱਥ-ਲਿਖਤ ਵਾਂਗ ਇਹ ਵੀ ਭਿੰਨ ਭਿੰਨ ਸ੍ਰੋਤਾਂ ਤੋਂ ਲਈਆਂ ਸਾਖੀਆਂ ਦਾ ਸੰਗ੍ਰਹਿ ਹੈ, ਪਰ ਇਸ ਵਿਚ 'ਆਦਿ ਸਾਖੀਆਂ' ਵਾਲੇ ਲਗਪਗ ਸਾਰੇ ਪ੍ਰਸੰਗ ਥੋੜੇ ਬਹੁਤ ਪਾਠਾਂਤਰਾਂ ਸਹਿਤ ਆ ਗਏ ਹਨ। ਇਹ ੧੯੧੩ ਬਿਕ੍ਰਮੀ ਦੀ ਨਕਲ ਹੈ ਤੇ ਪਾਠ-ਭੇਦਾਂ ਨੂੰ ਖੋਲ੍ਹਣ ਵਿਚ ਸਹਾਈ ਹੋ ਸਕਦੀ ਸੀ, ਪਰ ਅਸਾਂ ਇਸ ਨੂੰ ਵਰਤਣ ਦੀ ਲੋੜ ਨਹੀ ਸਮਝੀ; ਕੇਵਲ ਵਿਚਾਰ ਅਧੀਨ ਪ੍ਰਸ਼ਨਾਂ ਦੇ ਹੱਲ ਲਈ ਵਰਤਿਆ ਹੈ।

'ਆਦਿ ਸਾਖੀਆਂ' ਦਾ ਇਕ ਹੋਰ ਵੱਡਮੁਲਾ ਉਤਾਰਾ ਸਾਨੂੰ ਪਿਛੇ ਜੇਹੇ ਹੀ ਦੇਖਣ ਦਾ ਅਵਸਰ ਮਿਲਿਆ ਹੈ। ਇਹ ਡਾ. ਤਰਲੋਚਨ ਸਿੰਘ ਬੇਦੀ ਪ੍ਰੋਫੈਸਰ, ਗੌਰਮਿੰਟ ਕਾਲਿਜ ਟਾਂਡਾ ਉੜਮੁੜ, ਹੁਣ ਬ੍ਰਿਜੇਂਦ੍ਰ ਕਾਲਿਜ, ਫਰੀਦਕੋਟ, ਦੇ ਨਿਜੀ ਪੁਸਤਕਾਲੇ ਵਿਚ ਸੁਰੱਖਿਅਤ ਹੈ ਤੇ ਪੁਰਾਤਨ ਪੰਜਾਬੀ ਗੱਦ ਦਾ ਇਕ ਅਦੁੱਤੀ ਸੰਗ੍ਰਹਿ ਹੈ ਜੋ ਉਨ੍ਹੀਵੀਂ ਸਦੀ ਦੇ ਆਰੰਭ ਵਿਚ ਨਕਲ ਹੋਇਆ ਲਗਦਾ ਹੈ। ਇਸ ਸੰਗ੍ਰਹਿ ਵਿਚ 'ਰਾਗ ਆਸਾ ਜਪੁ ਅਰਥਾਂ ਨਾਲ', 'ਗੋਸਟਿ ਗੁਰੂ ਬਾਬੇ ਕੀ ਅਜਿਤੇ ਰੰਧਾਵੇ ਨਾਲ', 'ਪ੍ਰੇਮ ਸੁਮਾਰਗ ਗ੍ਰੰਥ' (ਧਿਆਉ ਪਹਲਾ), 'ਗੋਸਟਿ ਆਤਮੇ ਪਰਮਾਤਮੇ ਕੀ', 'ਬਿਹੰਗਮ ਬਾਣੀ', 'ਗਿਆਨ ਰਤਨਾਵਲੀ', 'ਸਿੱਖਾਂ ਦੀ ਭਗਤਮਾਲਾ', ਸੇਵਾਦਾਸ ਰਚਿਤ 'ਪਰਚੀ ਪਾਤਸਾਹੀ ਦਸਵੀਂ ਕੀ' ਤੋਂ ਬਿਨਾ 'ਆਦਿ ਸਾਖੀਆਂ' ਦਾ ਉਤਾਰਾ ਵੀ 'ਸਾਖੀਆਂ ਬਾਬੇ ਨਾਨਕ ਜੀ ਕੀਆਂ ਜਨਮਪਤ੍ਰੀ' ਦੇ ਸਿਰਲੇਖ ਹੇਠ ਦਿੱਤਾ ਹੋਇਆ ਹੈ। ਇਹ ਉਤਾਰਾ ੧੯੬੧ ਬਿ./੧੯੦੪ ਈ. ਦਾ ਕੀਤਾ ਹੋਇਆ ਹੈ ਪਰ ਇਹ, ਨਿਸ਼ਚੇ ਹੀ, ਕਿਸੇ ਪੁਰਾਤਨ ਸ੍ਰੋਤ ਤੋਂ ਆਇਆ ਹੈ। ਇਸ ਵਿਚ ਪਹਲੀ ਸਾਖੀ (ਬਾਬਾ ਨਿਰੰਕਾਰ ਦੀ ਦਰਗਾਹ ਵਿਚ) ਦੇ ਅੰਤ 'ਤੇ ਇਹ ਪੁਸ਼ਪਿਕਾ (colophon) ਆਈ ਹੈ: 'ਧੰਨ ਗੁਰੂ ਨਾਨਕ ਜਗਤ ਤਾਰਣੇ ਕੇ ਨਮਿਤ ਆਇਆ॥ ਸਗਲ ਸਾਧੂਆਂ ਕਉ ਨਮਸਕਾਰ॥ ਗੁਰੂ ਗੋਬਿੰਦ ਕਉ ਨਮਸਕਾਰ॥ ਸਿਮਰਨਿਸਾਰ॥੧॥' ਇਹ ਪੁਸ਼ਪਿਕਾ ਇਸ ਲਿਖਤ ਨੂੰ ਭਾਸ਼ਾ ਵਿਭਾਗ ਦੇ ਪੁਸਤਕਾਲਯ ਵਿਚ ਸੁਰੱਖਿਅਤ ਹੱਥ-ਲਿਖਤ ਨੰਬਰ ੩੫੯ ਨਾਲ ਜੋੜਦੀ ਹੈ, ਜੋ ਸੰਗ੍ਰਹਿ ਕਿ ਸਤਾਰਵੀਂ ਅਠਾਰਵੀਂ ਸਦੀ ਦਾ ਮੰਨਿਆ ਗਇਆ ਹੈ। ਤਾਂ ਤੇ ਬੇਦੀ ਵਾਲੇ ਨੁਸਖੇ ਦੇ ਸ੍ਰੋਤ ਦੀ ਪੁਰਾਤਨਤਾ ਸਿੱਧ ਹੈ।

'ਆਦਿ ਸਾਖੀਆਂ' ਦਾ ਇਹ ਉਤਾਰਾ ਇਸ ਪੁਸਤਕ ਦੇ ਆਧਾਰ-ਭੂਤ ਖਰੜੇ, ਅਥਵਾ ਮਹਾਰਾਜਾ ਪਟਿਆਲਾ ਵਾਲੀ ਹੱਥ-ਲਿਖਤ ਅਤੇ ਸਿੱਖ ਰੈਫਰੈਂਸ ਲਾਇਬ੍ਰੇਰੀ ਵਾਲੇ ਖਰੜੇ ਨਾਲੋਂ ਕਈ ਗੱਲਾਂ ਵਿਚ ਭਿੰਨ ਹੈ। ਨਿੱਕੇ ਨਿੱਕੇ ਪਾਠਾਂਤਰ ਬਹੁਤ ਹਨ, ਪਰ ਕੁਝ ਵੱਡੇ ਪਾਠਾਂਤਰ ਵੀ ਹਨ ਜੋ ਇਨ੍ਹਾਂ ਸਾਖੀਆਂ ਦੇ, ਹੌਲੀ ਹੌਲੀ, ਸਮਾਂ ਲੰਘਣ ਨਾਲ, ਵਿਕਾਸ ਕਰਨ ਦੇ ਸੂਚਕ ਹਨ। ਉਦਾਹਰਣ ਵਜੋਂ, ਬਾਬੇ ਦੇ ਅਵਤਾਰ ਧਾਰਣ ਦੀ ਸਾਖੀ ਇਸ ਵਿਚ ਇਸ ਤਰ੍ਹਾਂ ਚਲਦੀ ਹੈ:

> ਅਥ ਸਾਖੀ ਜਨਮ ਕੀ ਚਲੀ॥ ਸੰਮਤ ੧੫੨੬ ਬਾਬਾ ਨਾਨਕ ਜਨਮਿਆ ਵਿਸਾਖੋ ਦਿਨ ਤੀਸਰੇ ਚਾਦਨੀ ਰਾਤਿ ਅੰਮ੍ਰਿਤ ਵੇਲਾ ਪਹਰ ਰਾਤਿ ਰਹਦੀ ਕੁ ਜਨਮਿਆ॥

ਅਨਹਦ ਸਬਦ ਪਰਮੇਸਰ ਕੀ ਦਰਗਾਹ ਵਾਜੇ ਤੇਤੀਸ ਕਰੋੜ ਦੇਵਤਿਆ ਨਮਸਕਾਰ ਕੀਆ ॥ ......ਜੋ ਨਿਰੰਕਾਰ ਪੁਰਖੁ ਜਗਤੁ ਨਿਸਤਾਰਣ ਕਉ ਭੇਜਿਆ ਹੈ ॥

ਇਸ ਦੀ ਇਸ ਪੁਸਤਕ ਦੇ ਆਧਾਰ-ਭੂਤ ਖਰੜੇ ਵਿਚ ਆਏ ਪ੍ਰਸੰਗ ਨਾਲ ਤੁਲਨਾ ਕਰੋ। ਸਪਸ਼ਟ ਹੋ ਜਾਵੇਗਾ ਕਿ 'ਆਦਿ ਸਾਖੀਆਂ' ਦੇ ਉਸ ਨੁਸਖੇ ਵਿਚ ਬਾਬੇ ਦੇ ਆਗਮਨ ਤੋਂ ਪਹਿਲਾਂ ਦਿੱਤੇ ਇਹ ਵਿਸ਼ੇਸ਼ਣ—

"ਗੁਰੂ ਬਾਬਾ ਸਤ ਸਮਰਥ ਤ੍ਰੈ ਗੁਣ ਨਾਥ ਸਬਲ ਦੇਵ ਮਨਸਾ ਪੂਰਨ ਘਟ ਘਟਿ ਵਾਸੀ ਖੰਡ ਬ੍ਰਹਮੰਡ ਕੈ ਨਾਇਕ ਦੀਨਾ ਨਾਥ ਗਰਬ ਪਰਹਾਰੀ ਗਰੀਬ ਨਿਵਾਜ ਨਿਰੰਕਾਰੀ ਆਗਿਆ ਪਾਇ ਕਰ.."

ਬੇਦੀ ਵਾਲੇ ਨੁਸਖੇ ਵਿਚ ਨਹੀਂ ਹਨ; ਅਤੇ ਨ ਹੀ ਇਹ ਸੂਚਨਾ ਹੈ: "ਸ੍ਰੀ ਸਤਿ ਜਨਕੁ ਭਗਤੁ ਨਿਰੰਕਾਰ ਜਗਤ ਨਿਸਤਾਰਣ ਕਉ ਆਇਆ ਕਲਜੁਗ ਵਿਚ ਬਾਬਾ ਨਾਨਕ ਹੋਇ ਜਨਮਿਆ।" ਸਿਧ ਹੈ ਕਿ ਇਹ ਚੀਜ਼ਾਂ ਪਿਛੋਂ ਪ੍ਰਸੰਗਾਂ ਦੇ ਵਿਕਸਿਤ ਹੋਣ ਨਾਲ ਹੌਲੀ ਹੌਲੀ ਜੁੜਦੀਆਂ ਗਈਆਂ; ਸ੍ਰੋਤ ਵਾਲੀ ਮੂਲ ਲਿਖਤ ਵਿਚ ਨਹੀਂ ਸਨ।

ਬੇਦੀ ਵਾਲੇ ਇਸ ਨੁਸਖੇ ਵਿਚ ਕੁੜਮਾਈ ਤੋਂ ਪਿਛੋਂ ਵਿਆਹ ਸੰਬੰਧੀ ਸੂਚਨਾ ਵੀ ਇਥੇ ਹੀ ਦਰਜ ਹੈ ਜੋ ਸਾਡੇ ਆਧਾਰ-ਭੂਤ ਖਰੜੇ ਵਿਚ ਅਗੇ ਜਾ ਕੇ ਸਾਖੀ ਨੰਬਰ ੫ ਵਿਚ ਦਿੱਤੀ ਹੋਈ ਹੈ। ਇਸ ਤੋਂ ਵੀ ਪ੍ਰਗਟ ਹੈ ਕਿ ਪਹਿਲਾਂ ਕੁੜਮਾਈ ਤੇ ਵਿਆਹ ਦੀ ਸਾਖੀ ਇਕ ਇਕਾਈ ਮੰਨੀ ਗਈ ਸੀ, ਬਾਅਦ ਵਿਚ ਇਹ ਵੰਡੀ ਜਾ ਕੇ ਦੋ ਸਾਖੀਆਂ ਵਿਚ ਵਟ ਗਈ। ਸਾਖੀਆਂ ਨੂੰ ਵੰਡਣ ਤੇ ਵਿਸਤਾਰਣ ਦੀ ਇਹ ਪ੍ਰਕ੍ਰਿਆ ਆਪਣੇ ਪੂਰੇ ਜੋਬਨ 'ਤੇ ਮਿਹਰਬਾਨ ਵਾਲੀ 'ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ' ਵਿਚ ਦੇਖੀ ਜਾ ਸਕਦੀ ਹੈ, ਜਿੱਥੇ ਇਕ ਇਕ ਸਾਖੀ ਕਈ ਹਾਲਤਾਂ ਵਿਚ ਤਿੰਨ ਤਿੰਨ ਚਾਰ ਚਾਰ ਸਾਖੀਆਂ ਵੰਡੀ ਤੇ ਵਿਕਸਿਤ ਹੋਈ ਦਿਸ ਆਉਂਦੀ ਹੈ[12]।

ਤੀਜਾ ਵੱਡਾ ਫ਼ਰਕ ਪ੍ਰਸੰਗਾਂ ਦਾ ਹੈ। ਇਸ ਨੁਸਖੇ ਵਿਚ 'ਆਦਿ ਸਾਖੀਆਂ' ਵਾਲੇ ਸਾਰੇ ਪ੍ਰਸੰਗ: 'ਬਾਬਾ ਨਾਨਕ ਨਿਰੰਕਾਰ ਦੀ ਦਰਗਾਹ ਵਿਚ' ਤੋਂ ਲੈ ਕੇ 'ਬਾਬੇ ਧਾਣਕ ਰੂਪ ਧਾਰਿਆ' ਤੱਕ[13] ਇਸੇ ਕ੍ਰਮ ਵਿਚ ਆਏ ਹਨ, ਪਰ ਪਿਛਲੇ ੭ ਪ੍ਰਸੰਗ: 'ਸਿਧਾਂ ਨਾਲ ਗੋਸ਼ਟ/ਜਪ ਅਵਤਰਣ', 'ਪੰਖੀ ਮੋਏ ਉਡਾਏ ਤੇ ਬਾਬੇ ਦਾ ਪਸ਼ਚਾਤਾਪ', 'ਸੋਦਰ ਦੀ ਸਿਫ਼ਤ', 'ਜੰਗਲ ਮਹਿ ਰੀਗਾ ਆਣੀ', 'ਗੁਰਸਿਖ ਪਰੀਖਿਆ', ਬਸਿਸਟ ਗੁਸਾਈ ਦੀ ਕਥਾ' ਅਤੇ 'ਲਹਣੇ ਨੂੰ ਗੁਰਿਆਈ' ਨਹੀਂ ਆਏ। ਸਪਸ਼ਟ ਹੈ ਕਿ 'ਆਦਿ ਸਾਖੀਆਂ' ਦੇ ਮੂਲ ਸ੍ਰੋਤ ਵਾਲੀ

---

[12]ਵਿਸਤ੍ਰਿਤ ਅਧਿਐਨ ਲਈ ਦੇਖੋ 'ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ' — Panj. B-40 ਪੰਨਾ ੧੫-੧੬ ਅਤੇ ਅੰਤਿਕਾ ੩.

[13]ਪੂਰੀ ਸੂਚੀ ਲਈ ਦੇਖੋ ਇਸ ਪੁਸਤਕ ਦੀ 'ਵਿਸ਼ੈ ਸੂਚੀ', ਪੰਨਾ ੩-੪.

ਪੋਥੀ ਵਿਚ ਇਹ ਨਹੀਂ ਸਨ ; ਇਸ ਜਨਮਪਤ੍ਰੀ ਵਿਚ ਇਹ ਹੌਲੀ ਹੌਲੀ ਪਿਛੋਂ ਜੁੜੇ । 'ਸਾਖੀ ਓੜਕ ਦੀ' ਜਿਹੜੀ ਸਾਡੇ ਆਧਾਰ-ਭੂਤ ਖਰੜੇ ਵਿਚ ਅਧੂਰੀ ਜੇਹੀ ਦਿੱਤੀ ਹੈ, ਬੇਦੀ ਵਾਲੇ ਨੁਸਖ਼ੇ ਵਿਚ ਮੁਕੰਮਲ ਪਰ ਚੋਖੀ ਭਿੰਨ ਹੈ । ਬੇਦੀ ਵਾਲੇ ਨੁਸਖ਼ੇ ਦੀ ਇਹ ਸਾਖੀ ਇੰਡੀਆ ਆਫ਼ਿਸ, ਲੰਡਨ, ਲਾਇਬ੍ਰੇਰੀ ਦੀ ਹੱਥ-ਲਿਖਤ Panj. B. 40[14] ਅਤੇ ਸੈਂਟਰਲ ਪਬਲਿਕ (ਸਟੇਟ) ਲਾਇਬ੍ਰੇਰੀ, ਪਟਿਆਲਾ, ਦੀ ਹੱਥ-ਲਿਖਤ ੪੯੫ ਨਾਲ ਰਲਦੀ ਹੈ । ਇਸ ਸਾਖੀ ਦਾ 'ਆਦਿ ਸਾਖੀਆਂ' ਵਿਚ ਅਧੂਰੇ ਰੂਪ ਵਿਚ ਆਉਣਾ ਉਤਾਰੇ ਦੀ ਭੁੱਲ ਕਰਕੇ ਹੋ ਸਕਦਾ ਹੈ ।

'ਆਦਿ ਸਾਖੀਆਂ' ਦਾ ਇਕ ਹੋਰ ਉਤਾਰਾ ਕਿਸੇ ਖੋਜੀ ਦਾ, ੨੦੨੫ ਬਿਕ੍ਰਮੀ ਦਾ ਕੀਤਾ ਵੀ ਸਾਨੂੰ ਵੇਖਣ ਦਾ ਮੌਕਾ ਮਿਲਿਆ ਹੈ । ਇਸ ਦੇ ਮੂਲ ਸ੍ਰੋਤ ਦਾ ਤਾਂ ਪਤਾ ਨਹੀਂ ਚੱਲ ਸਕਿਆ ਪਰ ਹੈ ਇਹ ਚੋਖਾ ਪੁਰਾਣਾ । ਇਸ ਵਿਚ 'ਜਪ ਅਵਤਰਣ' ਵਾਲੀ ਸਾਖੀ 'ਗੋਸ਼ਟ ਸਿੱਧਾਂ ਨਾਲ' ਵਾਲੀ ਸਾਖੀ ਦੇ ਛੇਤੀ ਮਗਰੋਂ ਦਿੱਤੀ ਹੋਈ ਹੈ, ਹੋਰ ਕੋਈ ਫ਼ਰਕ ਨਹੀਂ । ਸਾਖੀਆਂ ਦੀ ਗਿਣਤੀ ੩੦ ਹੀ ਹੈ । ਇਸ ਪਿਛੇ ਵੀ ਮੂਲ ਪੁਸਤਕ ਲਿਖੇ ਜਾਣ ਦੀ ਮਿਤੀ ਜਾਂ ਲੇਖਕ ਦਾ ਕੋਈ ਜ਼ਿਕਰ ਨਹੀਂ । ਇਸ ਨੂੰ ਅਸੀਂ ਇਸ ਅਧਿਐਨ ਵਿਚ ਸੰਤ ਕੁੰਦਨ ਸਿੰਘ (ਮਲਸੀਆਂ) ਵਾਲੀ ਕਾਪੀ ਸੰਖਿਪਤ (ਕੁੰ. ਸਿੰ.) ਦੇ ਸੰਕੇਤ ਨਾਲ ਦਰਸਾਇਆ ਹੈ ।

੨

## ਪ੍ਰਾਚੀਨ ਜਨਮ ਸਾਖੀ ਪਰੰਪਰਾਵਾਂ

ਜਨਮ ਸਾਖੀ ਸਾਹਿਤ ਦੇ ਵਿਕਾਸ ਵਿਚ ਵਿਦਵਾਨਾਂ ਨੇ ਚਾਰ ਮੁੱਖ ਪਰੰਪਰਾਵਾਂ ਮਨੀਆਂ ਹਨ : ਪਹਲੀ 'ਪੁਰਾਤਨ ਜਨਮ ਸਾਖੀ' ਵਾਲੀ ਹੈ, ਦੂਜੀ ਮਿਹਰਬਾਨ ਵਾਲੀ, ਤੀਜੀ ਭਾਈ ਬਾਲਾ ਵਾਲੀ ਅਤੇ ਚੌਥੀ ਭਾਈ ਮਨੀ ਸਿੰਘ ਵਾਲੀ । ਇਨ੍ਹਾਂ ਚੌਹਾਂ ਨਾਲ ਪੰਜਾਬੀ ਜਗਤ ਇਸ ਵਕਤ ਤੱਕ ਭਲੀ ਭਾਂਤ ਜਾਣੂ ਹੋ ਚੁਕਿਆ ਹੈ । ਪਹਲੀ ਇਸੇ ਨਾਂ ਦੀ ਇਕ ਪੁਸਤਕ ਦੇ ਰੂਪ ਵਿਚ ਡਾ. ਭਾਈ ਵੀਰ ਸਿੰਘ ਦੇ ਹਥੋਂ ਸੰਪਾਦਿਤ ਹੋ ਕੇ ਪਾਠਕਾਂ ਸਾਹਮਣੇ ਆ ਚੁੱਕੀ ਹੈ । ਇਸ ਵਿਚ ਭਾਈ ਵੀਰ ਸਿੰਘ ਦੀ ਖੋਜ ਅਨੁਸਾਰ ੫੭ ਸਾਖੀਆਂ ਹਨ । ਇਸ ਦੇ ਲੇਖਕ ਦਾ ਪਤਾ ਨਹੀਂ ਚੱਲ ਸਕਿਆ । ਭਾਈ ਸਾਹਿਬ ਭਾਈ ਵੀਰ ਸਿੰਘ ਇਸ ਨੂੰ

---

[14]ਇਹ ਕੀਮਤੀ ਖਰੜਾ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਵਲੋਂ ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ— Panj. B 40 ਨਾਂ ਹੇਠ ਡਾ. ਪਿਆਰ ਸਿੰਘ ਰਾਹੀਂ ਸੰਪਾਦਿਤ ਹੋ ਕੇ ੧੯੭੪ ਵਿਚ ਛਪ ਚੁੱਕੀ ਹੈ ।

ਸਤਾਰ੍ਹਵੀਂ ਸਦੀ ਦੇ ਪਹਲੇ ਅੱਧ ਦੀ ਰਚਨਾ ਮੰਨਦੇ ਹਨ[1]।

ਦੂਜੀ ਅਰਥਾਤ 'ਮਿਹਰਬਾਨ ਵਾਲੀ ਜਨਮ ਸਾਖੀ' ਵੀ ਦੋ ਸੈਂਚੀਆਂ ਵਿਚ ਸੰਪਾਦਿਤ ਹੋ ਕੇ ਛਪ ਚੁਕੀ ਹੈ।[2] ਇਸ ਦੀ ਰਚਨਾ ਗੁਰੂ ਅਰਜੁਨ ਦੇਵ ਜੀ ਦੇ ਭਤੀਜੇ ਸੋਢੀ ਮਿਹਰਬਾਨ (੧੫੮੧-੧੬੩੯ ਈ.). ਸੁਪੁਤ੍ਰ ਸ੍ਰੀ ਪ੍ਰਿਥੀ ਚੰਦ ਦੇ ਹੱਥੋਂ ਹੋਈ ਦੱਸੀ ਜਾਂਦੀ ਹੈ। ਮੂਲ ਰੂਪ ਵਿਚ ਇਹ ਇਕ ਵੱਡੇ ਆਕਾਰ ਦੀ ਰਚਨਾ ਹੈ ਤੇ ਇਸ ਵਿਚ ਕੁਲ ੫੭੫ ਗੋਸ਼ਟੀਆਂ ਸਨ, ਪਰ ਉਨ੍ਹਾਂ ਵਿਚੋਂ ਕੇਵਲ ੨੯੮ ਸਾਡੇ ਤੱਕ ਪਹੁੰਚੀਆਂ ਹਨ ; ਬਾਕੀਆਂ ਦੀ ਭਾਲ ਹੋ ਰਹੀ ਹੈ।

ਤੀਜੀ, ਭਾਈ ਬਾਲਾ ਵਾਲੀ ਜਨਮ ਸਾਖੀ, ਕਈ ਸ਼ਾਖਾਵਾਂ (recensions) ਵਿਚ ਛਪੀ ਮਿਲਦੀ ਹੈ। ਇਨ੍ਹਾਂ ਸਾਰੀਆਂ ਵਿਚ ਸਾਖੀਆਂ ਦੀ ਗਿਣਤੀ ਭਿੰਨ ਭਿੰਨ ਹੈ। ਅਸਲ ਵਿਚ, ਇਸ ਦਾ ਕੋਈ ਪ੍ਰਮਾਣਕ ਸੰਸਕਰਣ ਹਾਲੀ ਤੱਕ ਤਿਆਰ ਨਹੀਂ ਹੋਇਆ ; ਜੋ ਵੀ ਛਪੇ ਹਨ, ਉਨ੍ਹਾਂ ਵਿਚ ਦੂਜੀਆਂ ਪਰੰਪਰਾਵਾਂ ਦੀਆਂ ਗੋਸ਼ਟੀਆਂ ਦਾ ਰਲਾ ਬਹੁਤ ਹੈ। ਪ੍ਰਕਾਸ਼ਕ 'ਵੱਡੀ' ਤੇ 'ਅਸਲੀ ਜਨਮ ਸਾਖੀ' ਦੇ ਲੇਬਲਾਂ ਥੱਲੇ ਇਸ ਦੇ ਛਾਪਣ ਵਿਚ ਮਨ ਆਈ ਕਰਦੇ ਆਏ ਹਨ। ਇਸ ਵਿਚ ਉਨ੍ਹਾਂ ਦਾ ਕਸੂਰ ਵੀ ਨਹੀਂ ਸੀ, ਕਿਉਂਜੋ ਇਸ ਦੀਆਂ ਜਿੰਨੀਆਂ ਵੀ ਹੱਥ-ਲਿਖਤ ਕਾਪੀਆਂ ਵੇਖਣ ਵਿਚ ਆਈਆਂ ਹਨ, ਉਨ੍ਹਾਂ ਵਿਚ ਰਲਗੱਡ ਬਹੁਤ ਹੈ। ਅਸਲ ਜਨਮ ਸਾਖੀ ਬਾਰੇ, ਸੱਚ ਪੁਛੋ, ਤਾਂ ਬਿਨਾ ਸੂਝ ਪੈਦਾ ਕੀਤੇ, ਪਤਾ ਵੀ ਨਹੀਂ ਲਗਦਾ। ਕੁਝ ਕੁ ਜਾਣਕਾਰੀ ੧੭੧੫ ਬਿਕ੍ਰਮੀ ਦੀ ਲਿਖੀ ਇਕ ਹੱਥ-ਲਿਖਤ ਤੋਂ ਹੁੰਦੀ ਹੈ, ਜੋ ਇਸ ਪਰੰਪਰਾ ਦਾ ਸਭ ਤੋਂ ਪੁਰਾਣਾ ਨੁਸਖ਼ਾ ਹੈ ਤੇ ਇਸ ਵਕਤ ਸੁਰਗਵਾਸੀ ਸ੍ਰੀ ਪਿਆਰੇ ਲਾਲ ਕਪੂਰ, ਮਕਾਨ ਨੰ: 2768/1, ਗਲੀ ਪੀਪਲ ਮਹਾਦੇਵ, ਹੌਜ਼ ਕਾਜ਼ੀ, ਦਿੱਲੀ, ਦੀ ਸੰਤਾਨ ਪਾਸ ਸੁਰੱਖਿਅਤ ਹੈ[3]।

ਚੌਥੀ ਜਨਮ ਸਾਖੀ ਭਾਈ ਮਨੀ ਸਿੰਘ ਦੇ ਨਾਂ ਨਾਲ ਜੁੜੀ ਹੋਈ ਹੈ। ਇਹ ਵਾਸਤਵ ਵਿਚ ਭਾਈ ਗੁਰਦਾਸ ਦੀ ਪਹਲੀ ਵਾਰ ਦਾ ਟੀਕਾ ਹੈ, ਜਿਸ ਦੇ ਸੰਦਰਭ ਵਿਚ ਗੁਰੂ ਨਾਨਕ ਦੇਵ ਜੀ ਦੀਆਂ ਲਗਪਗ ੨੧੯ ਜਾਂ ਇਸ ਤੋਂ ਕੁਝ ਵਧ ਸਾਖੀਆਂ ਆ ਗਈਆਂ ਹਨ।

---

[1]'ਪੁਰਾਤਨ ਜਨਮ ਸਾਖੀ', ਚੌਥਾ ਸੰਸਕਰਣ, ਪੰਨਾ ਅ।

[2]ਇਹ ਖਾਲਸਾ ਕਾਲਿਜ, ਅੰਮ੍ਰਿਤਸਰ, ਦੇ ਸਿੱਖ ਹਿਸਟਰੀ ਰਿਸਰਚ ਡਿਪਾਰਟਮੈਂਟ ਵਲੋਂ ਛਪੀਆਂ ਹਨ ਤੇ ਇਨ੍ਹਾਂ ਦੋਹਾਂ ਸੈਂਚੀਆਂ ਦੇ ਸੰਪਾਦਕ, ਕ੍ਰਮਵਾਰ, ਕਿਰਪਾਲ ਸਿੰਘ/ਸ਼ਮਸ਼ੇਰ ਸਿੰਘ ਅਸ਼ੋਕ ਅਤੇ ਕਿਰਪਾਲ ਸਿੰਘ/ਪ੍ਰਕਾਸ਼ ਸਿੰਘ ਹਨ।

[3]ਇਸ ਦੀ ਇਕ ਫੋਟੋ-ਸਟੇਟ ਕਾਪੀ ਪੰਜਾਬੀ ਯੂਨੀਵਰਸਿਟੀ, ਪਟਿਆਲਾ, ਦੇ ਡਿਪਾਰਟਮੈਂਟ ਔਫ ਹਿਸਟਾਰੀਕਲ ਸਟੱਡੀਜ਼ ਵਿਚ ਪ੍ਰਾਪਤ ਹੈ। ਉਥੋਂ ਹੀ ਇਸ ਦਾ ਇਕ ਫੋਟੋ ਸਟੇਟ ਉਤਾਰਾ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਗੁਰੂ ਨਾਨਕ ਅਧਿਐਨ ਵਿਭਾਗ ਨੇ ਪ੍ਰਾਪਤ ਕੀਤਾ ਹੈ।

ਤੁਲਨਾਤਮਕ ਅਧਿਐਨ ਤੋਂ ਇਹ 'ਪੁਰਾਤਨ ਜਨਮ ਸਾਖੀ' ਅਤੇ ਜਨਮ ਪਤ੍ਰੀ ਬਾਬੇ ਨਾਨਕ ਜੀ ਕੀ ਜਾਂ ਫਿਰ 'ਆਦਿ ਸਾਖੀਆਂ' ਵਾਲੀ ਪਰੰਪਰਾ ਦਾ ਮਿਲਗੋਭਾ ਸਿੱਧ ਹੁੰਦੀ ਹੈ। ਕੁਝ ਪ੍ਰਸੰਗ ਇਨ੍ਹਾਂ ਤੋਂ ਬਾਹਰੇ ਹਨ, ਪਰ ਲਗਦੇ ਉਹ ਕਿਸੇ ਪੁਰਾਣੀ ਪਰੰਪਰਾ ਤੋਂ ਆਏ ਹਨ। ਇਸ ਦੇ ਲੇਖਕ ਬਾਰੇ ਮਤਭੇਦ ਹਨ। ਨਵੀਨ ਖੋਜ ਇਸ ਨੂੰ ਭਾਈ ਮਨੀ ਸਿੰਘ ਦੀ ਸ਼ਿਸ਼-ਪ੍ਰਣਾਲੀ ਵਿੱਚੋਂ ਇਕ ਸ਼ਿਸ਼ ਚਨਿਓਟ ਵਾਸੀ ਭਾਈ ਸੂਰਤ ਸਿੰਘ ਦੀ ਰਚਨਾ ਸਿਧ ਕਰਦੀ ਹੈ। ਇਸ ਦਾ ਰਚਨਾ ਕਾਲ ਡਾ. ਤਰਲੋਚਨ ਸਿੰਘ ਬੇਦੀ ਨੇ ੧੭੧੫ ਈ. ਸਿਧ ਕੀਤਾ ਹੈ।[5] ਪਰ ਇਸ ਵਿਚ ਉਸ ਨੂੰ ਭੁਲੇਖਾ ਲਗਾ ਹੈ, ਉਸੇ ਤਰ੍ਹਾਂ ਜਿਵੇਂ ਸਾਨੂੰ ਆਪਣਾ ਸੋਧ-ਪਤ੍ਰ "Seventeenth Century Panjabi Prose" ਲਿਖਣ ਸਮੇਂ ਲੱਗਾ ਸੀ। ਭੁਲੇਖੇ ਦਾ ਕਾਰਣ ਸ. ਸਮਸ਼ੇਰ ਸਿੰਘ ਅਸ਼ੋਕ ਦੁਆਰਾ ਪੰਜਾਬੀ 'ਹੱਥ-ਲਿਖਤਾਂ ਦੀ ਸੂਚੀ' (ਭਾਗ ਦੂਜਾ) ਦੇ ਪੰਨਾ ੨੪੩ ਉਪਰ ਦਿੱਤੀ ਇਸ ਸਾਖੀ ਦੀ ਮਿਤੀ ਹੈ। ਪ੍ਰੋ. ਪ੍ਰੀਤਮ ਸਿੰਘ (ਪਟਿਆਲਾ) ਪਾਸ ਇਸ ਜਨਮਸਾਖੀ ਦੇ ਇਕ ਉਤਾਰੇ ਦਾ ਜ਼ਿਕਰ ਕਰਦਿਆਂ ਅਸ਼ੋਕ ਜੀ ਨੇ ਉਸ ਦੇ ਲਿਖੇ ਜਾਣ ਦਾ ਸਮਾ ੧੭੭੮ ਬਿਕ੍ਰਮੀ ਦਸਿਆ ਹੈ। ਸਾਨੂੰ ਓਦੋਂ ਤਾਂ ਨਹੀਂ, ਪਰ ਹੁਣ ਪ੍ਰੋ. ਪ੍ਰੀਤਮ ਸਿੰਘ ਪਾਸ ਪਈ ਇਸ ਹੱਥ-ਲਿਖਤ ਨੂੰ ਵੇਖਣ ਦਾ ਮੌਕਾ ਬਣਿਆ ਹੈ। ਵਾਸਤਵ ਵਿਚ ਇਹ ਹੱਥ-ਲਿਖਤ ਮਿਤੀਹੀਨ ਹੈ। ਇਸ ਵਿਚ ਦੋ ਰਚਨਾਵਾਂ ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ (ਭਾਈ ਮਨੀ ਸਿੰਘ ਵਾਲੀ) ਜਾਂ 'ਗਿਆਨ ਰਤਨਾਵਲੀ' ਅਤੇ 'ਸਿੱਖਾਂ ਦੀ ਭਗਤ ਮਾਲਾ' ਹਨ। 'ਗਿਆਨ ਰਤਨਾਵਲੀ' ਦੇ ਪਿੱਛੇ ਦਿੱਤੇ ਚਰਿਤ੍ਰ ਜੋਤੀ ਜੋਤ ਸਮਾਵਣੇ ਕੇ ਵਿਚ ਸ੍ਰੀ ਗੁਰੂ ਹਰਿ ਰਾਇ ਜੀ ਦੇ ਸਮਾਵਣ ਦੇ ਚਰਿਤ੍ਰ ਨੂੰ, ਜੋ ੧੭੧੮ ਬਿਕ੍ਰਮੀ ਸੀ, ਭੰਨ ਕੇ ੧੭੭੮ ਕੀਤਾ ਹੋਇਆ ਹੈ। ਸ. ਸ਼ਮਸ਼ੇਰ ਸਿੰਘ ਅਸ਼ੋਕ ਨੇ ਗ਼ਲਤੀ ਨਾਲ ਇਸੇ ਨੂੰ 'ਗਿਆਨ ਰਤਨਾਵਲੀ' ਦਾ ਲਿਖਣ-ਕਾਲ ਮੰਨ ਲਇਆ। ਇਹ ਕਾਹਲ ਵਿਚ ਹੋਈ ਗ਼ਲਤੀ ਹੈ, ਨਹੀਂ ਤਾਂ ਅਸ਼ੋਕ ਵਰਗੇ ਵਿਦਵਾਨ ਪਾਸੋਂ ਇਸ ਦੀ ਆਸ ਨਹੀ ਕੀਤੀ ਜਾ ਸਕਦੀ ਸੀ। ਭਾਈ ਮਨੀ ਸਿੰਘ ਦੇ ਨਾਂ ਤੇ ਚਲਦੀ ਇਸ ਜਨਮ-ਸਾਖੀ (ਗਿਆਨ ਰਤਨਾਵਲੀ) ਦਾ ਰਚਨਾ ਕਾਲ ਸਾਡੀ ਜਾਚੇ ੧੮੨੭ ਬਿਕ੍ਰਮੀ/੧੭੭੦ ਈ. ਦੇ ਨੇੜੇ ਤੇੜੇ ਕਿਤੇ ਹੋ ਸਕਦਾ ਹੈ, ਕਿਉਂਜੋ ਇਸ ਦਾ ਕਰਤਾ, ਭਾਈ ਸੂਰਤ ਸਿੰਘ, ਉਸ ਸਮੇਂ ਹੀ ਇਸ ਜਗਤ ਵਿਚ ਵਿਚਰ ਰਹਿਆ ਸੀ। ਤਰਲੋਚਨ ਸਿੰਘ ਬੇਦੀ ਨੇ ਭਾਈ ਸੂਰਤ ਸਿੰਘ ਦੇ ਚਣਿਓਟ ਤੋਂ ਅਮ੍ਰਿਤਸਰ ਆਉਣ ਦਾ ਸਮਾਂ ੧੮੪੫ ਬਿਕ੍ਰਮੀ/੧੭੮੮ ਈ.

---

[3] ਵੇਖੋ ਸੇਵਾ ਸਿੰਘ, 'ਸ਼ਹੀਦ ਬਿਲਾਸ' (ਭਾਈ ਮਨੀ ਸਿੰਘ) (ਸੰਪ. ਗਰਜਾ ਸਿੰਘ), ਪੰਨਾ ੩੩ ਫੁ.ਨੋ. ਅਤੇ ੩੮ ਫੁ.ਨੋ.

[4] ਤਰਲੋਚਨ ਸਿੰਘ ਬੇਦੀ, 'ਪੰਜਾਬੀ ਵਾਰਤਕ ਦਾ ਆਲੋਚਨਾਤਮਕ ਅਧਿਐਨ', ਪੰਨਾ ੭੬-੭੯.

[5] ਉਹੀ, ਪੰਨਾ ੮੦

ਲਿਖਿਆ ਹੈ[6]। ਇਸ ਜਨਮਸਾਖੀ ਦੇ ਦੋ ਸੰਸਕਰਣ ਪੱਥਰ ਦੇ ਛਾਪੇ ਦੇ ਅਤੇ ਇਕ ਹੋਰ ਟਾਈਪ ਵਿਚ ਛਪਿਆ ਸਾਡੇ ਦੇਖਣ ਵਿਚ ਵੀ ਆਏ ਹਨ।

ਇਨ੍ਹਾਂ ਗਿਆਤ ਪਰੰਪਰਾਵਾਂ ਤੋਂ ਬਿਨਾ ਇਕ ਹੋਰ ਪਰੰਪਰਾ ਹੈ ਜਿਸ ਤੋਂ ਪੰਜਾਬੀ ਜਗਤ ਹਾਲੀ ਪੂਰੀ ਤਰ੍ਹਾਂ ਜਾਣੂ ਨਹੀਂ। ਇਹ 'ਆਦਿ ਸਾਖੀਆਂ' ਵਾਲੀ ਪਰੰਪਰਾ ਹੈ। ਹਥਲੀ ਪੁਸਤਕ ਇਸੇ ਦੀ ਪ੍ਰਤਿਨਿਧਤਾ ਕਰਦੀ ਹੈ। ਇਸ ਬਾਰੇ ਅਸੀਂ ਅੱਗੇ ਚਲ ਕੇ ਕੁਝ ਹੋਰ ਵਧੇਰੇ ਕਹਾਂਗੇ।

## ੩

## ਪ੍ਰਥਮਤਮ ਪਰੰਪਰਾ

ਉਪਰੋਕਤ ਚਾਰੇ ਜਾਂ ਪੰਜੇ ਪਰੰਪਰਾਵਾਂ, ਚੋਖੇ ਤੱਤ ਸਾਂਝੇ ਰੱਖਣ ਦੇ ਬਾਵਜੂਦ, ਇੰਨੀ ਕੁ ਵਿਲੱਖਣਤਾ ਜ਼ਰੂਰ ਰਖਦੀਆਂ ਹਨ ਜੋ ਇਨ੍ਹਾਂ ਨੂੰ ਵੱਖਰੀ ਹੋਂਦ ਦੇ ਦੇਵੇ ਅਤੇ ਜਿਸ ਨੂੰ ਥੋੜੇ ਜੇਹੇ ਪਰਿਸ਼੍ਰਮ ਅਤੇ ਅਭਿਆਸ ਨਾਲ ਨਿਖੇੜਿਆ ਜਾ ਸਕੇ। ਅਜੇਹਾ ਕਰਨ ਦੀ ਲੋੜ ਇਸ ਕਾਰਣ ਪੈਂਦੀ ਹੈ ਕਿ ਬਹੁਤੀਆਂ ਹੱਥ-ਲਿਖਤਾਂ ਦੇ ਨਕਲ ਕਰਨ ਵਾਲਿਆਂ ਨੇ ਲਿਖਤ ਦੀ ਪਾਵਨਤਾ (sanctity) ਦਾ ਖ਼ਿਆਲ ਨਹੀਂ ਰਖਿਆ, ਤੇ ਨ ਹੀ ਇਨ੍ਹਾਂ ਦੇ ਅਸਲੀ ਲੇਖਕਾਂ ਨੇ ਕਦੀ ਆਪਾ ਜਣਾਇਆ ਹੈ ; ਹੋਰ ਤਾਂ ਹੋਰ, ਰਚਨਾ ਦੀ ਮਿਤੀ ਲਿਖਣ ਤਕ ਸੰਕੋਚ ਕੀਤਾ ਹੈ, ਜਿਸ ਕਾਰਣ ਕਿਸੇ ਪ੍ਰਮਾਣਕ ਵਿਕਾਸ-ਲੜੀ ਨੂੰ ਦਿਖਾ ਸਕਣਾ ਅਤਿ ਕਠਿਨ ਹੈ। ਵਾਸਤਵ ਵਿਚ ਜਿਸ ਚੀਜ਼ ਦਾ ਉਨ੍ਹਾਂ ਲਈ ਮੁੱਲ ਸੀ, ਉਹ ਸੀ ਗੁਰੂ ਬਾਬੇ ਦੇ ਚੋਜ ਅਤੇ ਬਚਨ। ਇਹ ਉਹ, ਜਿਥੋਂ ਕਿਤੋਂ ਪ੍ਰਾਪਤ ਹੁੰਦੇ, ਇਕਤ੍ਰ ਕਰਦੇ ਜਾਂਦੇ ਤੇ ਇਸ ਤਰ੍ਹਾਂ ਗੁਰੂ-ਜੀਵਨੀਆਂ, ਜਿਵੇਂ ਕਿ ਉਹ ਲੋਕ ਇਨ੍ਹਾਂ ਨੂੰ ਸਮਝਦੇ ਸਨ, ਵਖ ਵਖ ਪਰੰਪਰਾਵਾਂ ਦਾ ਮਿਲਗੋਭਾ ਹੁੰਦੀਆਂ ਗਈਆਂ। ਇਹੀ ਉਹ ਭਾਵਨਾ ਹੈ ਜੋ 'ਅਮਰ ਕਥਾ' ਵਰਗੀਆਂ ਵੱਡੇ ਆਕਾਰ ਦੀਆਂ ਜਨਮਸਾਖੀਆਂ ਇਕਤ੍ਰ ਕਰਵਾਉਣ ਦਾ ਕਾਰਣ ਬਣੀ। ਇਸ ਨਾਂ ਹੇਠ ਮਿਲਦੀਆਂ ਗੁਰੂ ਬਾਬੇ ਦੀਆਂ ਜਨਮ ਸਾਖੀਆਂ ਸਭਨਾਂ ਪਾਸਿਆਂ ਤੋਂ ਲੈ ਕੇ ਸੰਗਲੀ-ਵਤ ਪਰੋਈਆਂ ਹੋਈਆਂ ਸਾਖੀਆਂ ਦਾ ਸੰਗ੍ਰਹ ਹੈ ; ਉਂਜ ਭਾਵੇਂ ਘੋਖਵੀਂ ਨਜ਼ਰ ਨਾਲ ਦੇਖਿਆਂ ਇਹ ਭਾਈ ਬਾਲਾ ਵਾਲੀ ਜਨਮਸਾਖੀ ਦਾ ਹੀ ਵਿਸਤ੍ਰਿਤ ਰੂਪ ਸਿੱਧ ਹੁੰਦੀ ਹੈ। ਦੂਜੇ ਸ਼ਬਦਾਂ ਵਿਚ, ਇਹ ਬਾਲਾ ਵਾਲੀ ਜਨਮਸਾਖੀ ਦੇ ਵੱਡੇ ਫ੍ਰੇਮ ਵਿਚ ਦੂਜੀਆਂ

---

[6]ਉਹੀ।

ਪਰੰਪਰਾਵਾਂ ਦੀਆਂ ਸਾਖੀਆਂ ਜੋੜਨ ਤੋਂ ਹਾਸਲ ਹੋਇਆ ਇਕ ਸੰਗ੍ਰਹ ਹੈ। ਇਸ ਦਾ ਘੋਖਵਾਂ ਅਧਿਐਨ ਹਾਲੀ ਸਿਖ ਜਗਤ ਨੇ ਹੱਥ ਵਿਚ ਲੈਣਾ ਹੈ।

'ਅਮਰ ਕਥਾ' ਦੀਆਂ ਮੁਢਲੀਆਂ, ਪ੍ਰਸਤਾਵਨਾ ਰੂਪ ਸਾਖੀਆਂ ਵਿਚ ਗੁਰੂ ਨਾਨਕ ਨੂੰ ਨਿਰੰਜਨ ਨਿਰੰਕਾਰ ਦੇ ਕੁਦਰਤ(manifest)ਰੂਪ ਦਾ ਅਵਤਾਰ(re-incarnation) ਪ੍ਰਗਟ ਕੀਤਾ ਗਇਆ ਹੈ ਜੋ ਤ੍ਰੇਤਾ ਜੁਗ ਵਿਚ ਰਾਜਾ ਜਨਕ, ਦੁਆਪਰ ਵਿਚ ਰਾਜਾ ਹਰੀ ਚੰਦ ਅਤੇ ਕਲਿਜੁਗ ਵਿਚ ਬਾਬਾ ਨਾਨਕ ਹੋ ਕੇ ਜਨਮਦਾ ਹੈ। ਇੰਜ, ਇਹ ਜਨਮਸਾਖੀ "ਗੁਰੂ ਨਾਨਕ ਪੁਰਾਣ" ਰਚਨ ਦੇ ਆਹਰ ਵਿਚ ਲਗੀ ਦਿਸਦੀ ਹੈ; ਪਰੰਤੂ, ਖੇਦ ਹੈ ਕਿ ਸੰਗ੍ਰਹ-ਕਰਤਾ ਨੇ ਇਸ ਵਿਚ 'ਭਾਈ ਬਾਲਾ ਵਾਲੀ ਜਨਮਸਾਖੀ' ਤੋਂ ਆਈ ਬਾਬੇ ਨਾਨਕ ਨੂੰ ਤ੍ਰੇਤਾ ਜੁਗ ਵਿਚ ਜਨਕ ਦਾ ਸੇਵਕ ਪ੍ਰਗਟ ਕਰਨ ਵਾਲੀ, ਹੰਦਾਲ ਨੂੰ ਜਨਕ ਦਾ ਜਵਾਈ, ਅਤੇ ਦੁਆਪਰ ਵਿਚ ਬਾਬੇ ਦੇ ਤੇਲੀ ਦੇ ਘਰ ਜਨਮ ਲੈਣ ਵਾਲੀ ਸਾਖੀ ਵੀ ਟਾਂਕੀ ਹੋਈ ਹੈ, ਜਿਸ ਕਾਰਣ ਇਹ ਜਨਮਸਾਖੀ ਅੰਤਰ-ਵਿਰੋਧਾਂ ਦੀ ਗੱਠਰੀ ਬਣ ਗਈ ਹੈ।[1] ਫਲਸਰੂਪ, ਇਹ ਜਨਮਸਾਖੀ ਪਰੰਪਰਾ ਵਿਚ ਸੁਤੰਤਰ ਸਥਾਨ ਗ੍ਰਹਣ ਕਰਨ ਦੇ ਸਮਰੱਥ ਨਹੀਂ ਹੈ।

ਜਨਮ ਸਾਖੀ ਪਰੰਪਰਾਵਾਂ ਦੇ ਵਿਕਾਸ-ਕ੍ਰਮ ਬਾਰੇ ਵਿਦਵਾਨਾਂ ਵਿਚ ਚੋਖਾ ਮਤਭੇਦ ਹੈ। ਜਦੋਂ ਇਕ ਵਰਗ ਭਾਈ ਬਾਲਾ ਵਾਲੀ ਜਨਮ ਸਾਖੀ ਨੂੰ ਪਹਲੀ ਰਚਨਾ ਮੰਨਣ ਦੇ ਹੱਕ ਵਿਚ ਹੈ, ਦੂਜਾ ਪੁਰਾਤਨ ਜਨਮ ਸਾਖੀ ਨੂੰ ਪ੍ਰਥਮਤਾ ਦੇਂਦਾ ਹੈ, ਤੀਸਰਾ, ਜੋ ਹੁਣੇ ਹੀ ਪ੍ਰਗਟ ਹੋਇਆ ਹੈ, ਮਿਹਰਬਾਨ ਵਾਲੀ ਜਨਮ ਸਾਖੀ ਨੂੰ ਮੁਢਲੀ ਰਚਨਾ ਦਸਦਾ ਹੈ। ਤਾਂ ਫਿਰ, ਪ੍ਰਸ਼ਨ ਉਠਦਾ ਹੈ ਕਿ ਇਨ੍ਹਾਂ ਵਿਚੋਂ ਆਖਿਰ ਪ੍ਰਥਮਤਾ ਕਿਸਨੂੰ ਦਿਤੀ ਜਾਏ?

ਭਾਈ ਬਾਲਾ ਵਾਲੀ ਜਨਮ ਸਾਖੀ ਨੂੰ ਪਹਲ ਦੇਣ ਵਾਲਿਆਂ ਦਾ ਮਤ ਹੈ ਕਿ ਇਹ ਗੁਰੂ ਅੰਗਦ ਦੇਵ ਜੀ ਨੇ ਭਾਈ ਬਾਲਾ ਤੋਂ ਸੁਣ ਕੇ ਪੈੜੇ ਮੋਖੇ ਪਾਸੋਂ ਆਪ ਲਿਖਵਾਈ[2]।

---

[1]'ਅਮਰ ਕਥਾ' ਦੀਆਂ ਪ੍ਰਾਪਤ ਕੁਝ ਹੱਥ-ਲਿਖਤਾਂ ਲਈ ਦੇਖੋ ੧੮੧੩ ਈ. ਵਿਚ ਨਕਲ ਕੀਤੀ ਗਈ (ਨਿਜੀ ਲਾਇਬਰੇਰੀ ਪ੍ਰੋ. ਪ੍ਰੀਤਮ ਸਿੰਘ, ਪਟਿਆਲਾ), ੧੮੧੮ ਦੀ ਨਕਲ ਕੀਤੀ ਗਈ ਹੱਥ ਲਿਖਤ MSG (ਗੁਰੂ ਨਾਨਕ ਦੇਵ ਯੂਨੀਵਰਸਿਟੀ ਲਾਇਬਰੇਰੀ), ੧੮੨੫ ਈ. ਵਿਚ ਨਕਲ ਹੋਈ ਹ. ਲਿ. ਨੰ. ੪੩੧੮ (ਸਿਖ ਰੈਫਰੈਂਸ ਲਾਇਬਰੇਰੀ, ਅਮ੍ਰਿਤਸਰ), ੧੮੭੦ ਈ. ਵਿਚ ਨਕਲ ਕੀਤੀ ਗਈ ਹ.ਲਿ. (ਪੰਜਾਬੀ ਸਾਹਿੱਤ ਅਕਾਦਮੀ ਲੁਧਿਆਣਾ) ਅਤੇ ੧੮੭੭ ਈ. ਵਿਚ ਨਕਲ ਕੀਤੀ ਗਈ ਹ.ਲਿ. (ਪੰਜਾਬੀ ਯੂਨੀਵਰਸਿਟੀ, ਪਟਿਆਲਾ ਮਿਊਜ਼ੀਅਮ)।

[2]ਸੁਰਿੰਦਰ ਸਿੰਘ ਕੋਹਲੀ, "ਪੰਜਾਬੀ ਵਾਰਤਕ ਦੇ ਵਿਕਾਸ ਵਿਚ ਜਨਮ ਸਾਖੀ ਮਿਹਰਬਾਨ ਦਾ ਸਥਾਨ", 'ਆਲੋਚਨਾ' (ਅੰਕ ੧੯੬੯), ਪੰਨਾ ੨੨; ਅਤੇ ਉਨ੍ਹਾਂ ਦਾ ਭਾਸ਼ਾ ਵਿਭਾਗ, ਪਟਿਆਲਾ, ਦੁਆਰਾ ਛਪਿਆ ਇਕ ਹੋਰ ਖੋਜ-ਪਤ੍ਰ, 'ਪੰਜਾਬੀ ਵਾਰਤਕ' (੧੯੬੦), ਪੰਨਾ ੪.

ਉਨ੍ਹਾਂ ਦੇ ਇਸ ਮਤ ਦਾ ਆਧਾਰ, ਸਪਸ਼ਟ ਭਾਂਤ, ਭਾਈ ਬਾਲਾ ਵਾਲੀ ਜਨਮ ਸਾਖੀ ਦੇ ਮੁੱਢ ਵਿਚ ਆਈ ਇਹ ਟੂਕ ਹੈ :

> ਜਨਮ ਸਾਖੀ ਸ੍ਰੀ ਗੁਰੂ ਬਾਬੇ ਨਾਨਕ ਜੀ ਕੀ ॥ਸੰਮਤ੧੫੮੨॥ਪੰਦ੍ਰਹ ਸੈ ਬਿਆਸੀਆ॥ ਮਿਤਿ ਵੈਸਾਖ ਸੁਦੀ ਪੰਚਮੀ ॥ ਪੋਥੀ ਲਿਖੀ ॥ ਪੈੜੇ ਮੋਖੇ ਸੁਲਤਾਨਪੁਰ ਕੇ ਖਤਰੀ ॥ ਗੁਰੂ ਅੰਗਦ ਲਿਖਵਾਈ ॥ ਪੈੜਾ ਮੋਖਾ ਬਾਲੇ ਸੰਧੂ ਜਟੇਟ ਨਾਲ ਰਾਇ ਭੋਏ ਦੀ ਤਲਵੰਡੀ ਆਇਆ ਆਹਾ। ਗੁਰੂ ਅੰਗਦ ਜੀ ਨੂੰ ਢੂੰਡਿ ਕੇ ਲਧਾ ਆਹਾ। ਦੁਇ ਮਹੀਨੇ ਸਤਾਰਹ ਦਿਨ ਲਿਖਦਿਆ ਲਗੇ ਆਹੇ। ਜੋ [ਜੋ] ਹਕੀਕਤ ਆਹੀ ਜਿਥੇ ਜਿਥੇ ਫਿਰੇ ਆਹੇ ਤਿ[ਥੋਂ] ਤਿ[ਥੋਂ] ਦੀ ਹਕੀਕਤ ਸਹਜਿ ਨਾਲਿ ਭਾਈ ਬਾਲੇ ਲਿਖਵਾਈ[3]।

ਪਰੰਤੂ, ਇਹ ਸੂਚਨਾ ਸੰਦਿਗਧ ਬਣ ਜਾਂਦੀ ਹੈ ਜਦੋਂ ਅਸੀਂ ਇਹ ਚਿਤਾਰਦੇ ਹਾਂ ਕਿ ੧੫੮੨ ਬਿਕ੍ਰਮੀ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਹਾਲੀ ਪੰਚ ਭੌਤਿਕ ਸਰੀਰ ਵਿਚ ਮੌਜੂਦ ਸਨ; ਅਤੇ ਸ਼ਾਇਦ ਇਸ ਵੇਲੇ ਤਕ ਲਹਣਾ ਜੀ ਗੁਰੂ ਬਾਬੇ ਦੀ ਸ਼ਰਨ ਵੀ ਨਹੀਂ ਸਨ ਆਏ। ਇਸ ਤੋਂ ਬਿਨਾ, ਇਸ ਜਨਮ ਸਾਖੀ ਵਿਚ ਕਈ ਥਾਵਾਂ ਤੇ ਬਾਬਾ ਹੰਦਾਲ ਦੀ ਵਡਿਆਈ ਕੀਤੀ ਹੋਈ ਹੈ ਜੋ ਗੁਰੂ ਅਰਜੁਨ ਦੇਵ ਜੀ ਦੇ ਸਮਕਾਲੀ ਸਨ ਅਤੇ ਜਿਨ੍ਹਾਂ 'ਨਿਰੰਜਣੀਏ' ਨਾ ਦੀ ਆਪਣੀ ਇਕ ਵਖਰੀ ਸੰਪ੍ਰਦਾਇ ਚਲਾਈ। ਇਸ ਜਨਮਸਾਖੀ ਵਿਚ ਰਾਜਾ ਦੇਵਲੂਤ ਨੂੰ ਗੁਰੂ ਨਾਨਕ ਦੁਆਰਾ ਮਸੰਦ ਥਾਪਣ ਦਾ ਜ਼ਿਕਰ ਹੈ। 'ਮਸੰਦ' ਨਾਂ ਦੀ ਸੰਸਥਾ, ਭਾਈ ਕਾਨ੍ਹ ਸਿੰਘ ਅਨੁਸਾਰ, ਚੌਥੇ ਗੁਰੂ ਰਾਮਦਾਸ ਜੀ ਨੇ ਅਤੇ ਭਾਈ ਕਰਮ ਸਿੰਘ ਅਨੁਸਾਰ, ਪੰਜਵੇਂ ਗੁਰੂ ਅਰਜੁਨ ਦੇਵ ਜੀ ਨੇ ਸ਼ੁਰੂ ਕੀਤੀ। ਇਹ ਸਭ ਚੀਜ਼ਾਂ ਇਸ ਜਨਮ ਸਾਖੀ ਦੇ ਗੁਰੂ ਅੰਗਦ ਦੇ ਸਮੇਂ ਲਿਖੇ ਜਾਣ ਦੀ ਗਵਾਹੀ ਨਹੀਂ ਭਰਦੀਆਂ। ਕੁਝ ਵੀ ਹੋਵੇ, ਇਸ ਮਤ ਦੇ ਵਿਦਵਾਨ ਇਨ੍ਹਾਂ ਕਮਜ਼ੋਰੀਆਂ ਤੋਂ ਜਾਣੂ ਹਨ ਅਤੇ ਉਹ ਇਸ ਏਤਰਾਜ਼ ਤੋਂ ਇਹ ਕਹ ਕੇ ਖਹੜਾ ਛੁਡਾ ਲੈਂਦੇ ਹਨ ਕਿ ਸਭ ਤੋਂ ਪਹਲਾ ਨੁਸਖ਼ਾ ਜੋ ਪੈੜੇ ਮੋਖੇ ਨੇ ਗੁਰੂ ਅੰਗਦ ਦੇਵ ਜੀ ਦੀ ਹਜ਼ੂਰੀ ਵਿਚ ਲਿਖਿਆ ਸੀ, ਹੁਣ ਅਪ੍ਰਾਪਤ ਹੈ; ਅਤੇ ਇਹ ਕਿ ਵਰਤ-ਮਾਨ ਜਨਮ ਸਾਖੀ, ਜਿਸ ਵਿਚ ਅਨੇਕ ਪ੍ਰਕਾਰ ਦੇ ਰਲਾਉ ਹਨ, ਬਾਅਦ ਦੀ ਰਚਨਾ ਹੈ।

ਇਹ ਦਲੀਲ ਵੀ ਨਹੀਂ ਨਿਭਦੀ, ਕਿਉਂਜੋ ਬਾਕੀ ਦੀਆਂ ਜਨਮ ਸਾਖੀਆਂ ਵਿਚ ਕਿਸੇ ਵਿਚ ਵੀ ਬਾਲੇ ਦਾ ਜ਼ਿਕਰ ਨਹੀਂ ਆਉਂਦਾ—ਇਥੋਂ ਤਕ ਕਿ ਉਨ੍ਹਾਂ ਸਾਖੀਆਂ ਵਿਚ ਵੀ ਨਹੀਂ ਆਉਂਦਾ ਜੋ 'ਪੁਰਾਤਨ ਜਨਮ ਸਾਖੀ' ਅਤੇ 'ਭਾਈ ਬਾਲਾ ਵਾਲੀ ਜਨਮ ਸਾਖੀ' ਵਿਚ ਸਾਂਝੀਆਂ ਹਨ। ਉਦਾਹਰਣ ਵਜੋਂ, ਤ੍ਰਿਆ ਰਾਜ ਦੀ ਸਾਖੀ ਜਾਂ ਸੱਜਣ ਠੱਗ ਵਾਲੀ ਸਾਖੀ

---

[3]ਦੇਖੋ ੧੭੧੫ ਬਿਕ੍ਰਮੀ ਵਿਚ ਲਿਖੀ ਗਈ ਜਨਮ ਸਾਖੀ (ਪਿਆਰੇ ਲਾਲ ਕਪੂਰ ਵਾਲੀ), ਪੰਨਾ ੧ (ੳ).

ਜਾਂ ਕੌਡਾ ਰਾਕਸ਼ ਵਾਲੀ ਸਾਖੀ। ਇਸ ਤੋਂ ਬਿਨਾ ਅਜੇਹੇ ਸੰਗ੍ਰਹਿ ਉਪਲਬਧ ਹਨ ਜਿਨ੍ਹਾਂ ਵਿਚ ਬਾਲਾ ਵਾਲੀ ਜਨਮ ਸਾਖੀ ਦੀਆਂ ਕਈ ਸਾਖੀਆਂ ਬਾਲੇ ਤੋਂ ਬਿਨਾ ਆਈਆਂ ਹਨ।[4] ਦੂਜੇ ਪਾਸੇ, ਅਜੇਹੀਆਂ ਸਾਖੀਆਂ ਵੀ ਹਨ ਜਿਨ੍ਹਾਂ ਵਿਚ ਬਾਲਾ ਪਿਛੋਂ ਦਾਖ਼ਿਲ ਕਰਨ ਦਾ ਯਤਨ ਕੀਤਾ ਗਇਆ ਹੈ।[5] ਸੋ, ਸਿੱਧ ਹੁੰਦਾ ਹੈ ਕਿ ਭਾਈ ਬਾਲੇ ਦਾ ਚਰਿਤ੍ਰ ਜਨਮ ਸਾਖੀ ਨੂੰ ਮਹੱਤਵ ਪ੍ਰਦਾਨ ਕਰਨ ਲਈ ਉਚੇਚੇ ਤੌਰ ਤੇ ਘੜਿਆ ਗਇਆ ਅਤੇ ਲਿਖਤ ਨੂੰ ਪ੍ਰਮਾਣਿਕਤਾ ਦੇਣ ਲਈ ਪੁਰਾਣੀਆਂ ਸਾਖੀਆਂ ਵਿਚ ਵੀ ਦਾਖ਼ਿਲ ਕਰ ਲਇਆ ਗਇਆ; ਨਵੀਆਂ ਵਿਚ ਤਾਂ ਉਸ ਆਉਣਾ ਹੀ ਸੀ। ਤਾਂ ਵੀ, ਇਸ ਦੀ ੧੭੧੫ ਬਿਕ੍ਰਮੀ ਵਾਲੀ ਹੱਥ-ਲਿਖਤ ਇਸ ਨੂੰ ਸਹਜੇ ਹੀ ਸਤਾਰ੍ਹਵੀਂ ਸਦੀ ਈਸਵੀ ਦੇ ਦੂਜੇ ਅੱਧ ਦੀ ਰਚਨਾ ਬਣਾ ਦੇਂਦੀ ਹੈ।

ਮਿਹਰਬਾਨ ਵਾਲੀ ਜਨਮ ਸਾਖੀ ਨੂੰ ਪ੍ਰਥਮਤਾ ਦੇਣ ਵਾਲਾ ਮਤ ਅਸੀਂ ਡਾ. ਕਿਰਪਾਲ ਸਿੰਘ/ਸ਼ਮਸ਼ੇਰ ਸਿੰਘ ਅਸ਼ੋਕ ਦੁਆਰਾ ਸੰਪਾਦਿਤ 'ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ' ਵਿਚ ਵਿਦਮਾਨ ਦੇਖਦੇ ਹਾਂ। ਪੁਸਤਕ ਦੇ ਰਚਨਾ-ਕਾਲ' ਉਤੇ ਚਰਚਾ ਕਰਦਿਆਂ ਵਿਦਵਾਨ ਸੰਪਾਦਕ ਹਰਿ ਜੀ ਰਚਿਤ 'ਗੋਸ਼ਟਿ ਸ੍ਰੀ ਸਤਿਗੁਰੂ ਮਿਹਰਬਾਨ ਜੀ ਕੀ' ਵਿਚ ਆਈ ਇਸ ਟੂਕ ਦਾ ਸਹਾਰਾ ਲੈਂਦਾ ਹੈ।[6]

> ਅਰ ਸਭਨਾ ਗੁਰਾਂ ਕੀਆਂ ਗੋਸਟੀ ਸਭਨਾਂ ਭਗਤਾਂ ਕੀਆਂ ਗੋਸਟੀ ਗੁਰੂ [ਸਾਹਿਬ] ਸਲਾਮਤੀ ਹੋਦੇ ਹੀ ਹੋਈਆਂ ਥੀ. . .ਕਬੀਰ ਗੁਸਾਈ ਕੀਆਂ ਗੋਸਟਾਂ ਭਈ ਥੀਆਂ ਤਿਸ ਥੀ ਪੀਛੈ ਅਉਰ ਸਭ ਗੋਸਟਿ ਹੋਈਆਂ।

"ਗੁਰੂ [ਸਾਹਿਬ]" ਤੋਂ ਭਾਵ ਉਹ ਸੋਢੀ ਮਿਹਰਬਾਨ ਦੇ ਪਿਤਾ ਸ੍ਰੀ ਪ੍ਰਿਥੀ ਚੰਦ ਤੋਂ ਲੈਂਦਾ ਹੈ, ਜਿਸ ਦਾ ਦੇਹਾਂਤ ੧੫ ਅਪ੍ਰੈਲ ੧੬੧੯ ਨੂੰ ਹੋਇਆ। ਇਸ ਹਿਸਾਬ ਉਪਰੋਕਤ ਜਨਮ ਸਾਖੀ ੧੬੧੯ ਈਸਵੀ ਤੋਂ ਪਹਲਾਂ ਲਿਖੀ ਜਾ ਚੁਕੀ ਸੀ; ਨ ਕੇਵਲ ਜਨਮ ਸਾਖੀ ਹੀ, ਸਗੋਂ ਹੋਰਨਾਂ ਗੁਰੂਆਂ ਅਤੇ ਭਗਤਾਂ ਦੀਆਂ ਗੋਸ਼ਟੀਆਂ ਵੀ ਹੋਂਦ ਵਿਚ ਆ ਚੁਕੀਆਂ ਸਨ।

ਇਹ ਠੀਕ ਹੈ ਕਿ ਪ੍ਰਿਥੀ ਚੰਦ ਦੇ ਵੰਸ਼ ਵਾਲੀ ਗੁਰ-ਪ੍ਰਣਾਲੀ ਵਿਚ "ਗੁਰੂ ਸਾਹਿਬ"

---

[4] ਦੇਖੋ 'ਜਨਮ ਸਾਖੀ ਗੁਰੂ ਨਾਨਕ ਦੇਵ ਜੀ' (ਸਪ. ਪਿਆਰ ਸਿੰਘ)।

[5] ਦੇਖੋ ਹੱਥ-ਲਿਖਤ ੧੬੪, ਭਾਸ਼ਾ ਵਿਭਾਗ, ਪਟਿਆਲਾ, ਜਿਸ ਵਿਚ ਸਾਧਾਰਣ ਵਾਲੀ (ਚਲਾਣੇ ਦੀ) ਸਾਖੀ ਵਿਚ, ਜੋ 'ਆਦਿ ਸਾਖੀਆਂ' ਵਾਲੀ ਪਰੰਪਰਾ ਦੀ ਇਕ ਵਿਸ਼ੇਸ਼ ਚੀਜ਼ ਹੈ, ਬਾਲਾ ਲੈ ਆਂਦਾ ਗਇਆ ਹੈ, ਭਾਵੇਂ ਇਸੇ ਸਾਖੀ ਦੀਆਂ ਹੋਰਨਾਂ ਸ਼ਾਖਾਵਾਂ (recensions) ਵਿਚ ਉਸ ਦਾ ਸਭ ਥਾਵੇਂ ਅਭਾਵ ਹੈ।

[6] ਭੂਮਿਕਾ, ਪੰਨਾ ੭

ਤੋਂ ਭਾਵ ਪ੍ਰਿਥੀ ਚੰਦ ਲਇਆ ਜਾਂਦਾ ਹੈ ਅਤੇ ਇਹ ਵੀ ਠੀਕ ਹੈ ਕਿ ਉਪਰ ਦਿੱਤੀ ਟੂਕ ਤੋਂ ਇਹੀ ਭਾਵ ਨਿਕਲਦਾ ਹੈ, ਪਰ ਉਪਰੋਕਤ ਟੂਕ ਇੰਨੀ ਕੁ ਹੀ ਨਹੀਂ। ਇਸ ਦੇ ਕੁਝ ਹੋਰ ਅੰਸ਼ ਵੀ ਹਨ ਜਿਨ੍ਹਾਂ ਨੂੰ ਡਾਕਟਰ ਸਾਹਿਬ ਅੱਖੋਂ ਓਹਲੇ ਕਰ ਗਏ ਹਨ। ਸੰਪੂਰਣ ਟੂਕ ਇਸ ਪ੍ਰਕਾਰ ਹੈ :

> ਅਰੁ ਗੁਰੂ ਸਤਿਗੁਰੂ ਜੀ ਕਾ ਐਸਾ ਸੁਭਾਉ ਭਇਆ ਥਾ ਜੋ ਆਠੋ ਪਹਿਰ ਗੁਰਾ ਅਰੁ ਭਗਤਾ ਕੇ ਚਲਾਣੇ ਹੀ ਕੀਆ ਬਾਤਾ ਕੀਜੀਅਹਿ ॥ ਅਰੁ ਗਿਆਨੁ ਕਥਾ ਭਾਗਵਤੁ ਅਰੁ ਭਾਰਥੁ ਕੀ ਕਥਾ ਸਭ ਮੁਖੁ ਕਰ [ਕਰਿ] ਕੀਜੀਅਹਿ ॥ ਅਰਿ ਗੀਤਾ ਸਾਰੀ ਕਾ ਅਰਥੁ ਮੁਖ ਹੀ ਕਰਿ ਕਰਿ ਕਹੀਐ ॥ ਖਰੇ ਹੀ ਆਨੰਦਮਾਨੁ ਰਹੀਐ ॥ ਅਰੁ **ਗੋਸਟੀ ਪੜੀਅਹਿ ਅਰੁ ਸਾਥੇ ਹੀ ਸਵਾਰੀਅਹਿ**॥ਅਰ ਸਭਨਾ ਗੁਰਾ ਕੀ ਗੋਸਟੀ ਅਰੁ ਸਭਨਾ ਭਗਤਾ ਕੀਆ ਗੋਸਟੀ ਗੁਰੂ ਸਾਹਿਬ ਸਲਾਮਤਿ ਹੋਂਦੇ ਹੀ ਹੋਈਆਂ ਥੀਆ ਅਰੁ ਨੰਗਲੁ ਸਹਰੁ ਸਾਡੇ ਧਉਲੇ ਵਿਚਿ ਚਉਬਾਰੇ ਉਪਰਿ ਗੋਸਟੀ ਦਾ ਆਰੰਭ ਹੋਇਆ ਥਾ ॥ **ਤਬ ਆਦਿ ਹੀ ਕੰਬੀਰੁ ਗੋਸਾਈ ਕੀਆ ਗੋਸਟਾ ਭਈ ਥੀਆ ॥ ਤਿਸ ਥੀ ਪੀਛੈ ਅਉਰੁ ਸਭੁ ਗੋਸਟੀ ਹੋਈਆ**। ਬਾਣੀ ਕਾ ਅਰਥ ਗੁਰੂ ਬਾਬੇ ਨਾਨਕ ਜੀ ਕੇ ਵਚਨਿ ਕਰਿ ਕਰਿ ਹੋਇਆ ॥ ਜੋ ਕਛੁ ਵੇਦੁ ਪੁਰਾਣ ਕੀ ਬਾਤਿ ਥੀ ਸੋ ਸਭੁ ਬਾਣੀ ਕੇ ਅਰਥਿ ਮਹਿ ਪ੍ਰਗਟ ਕਰਿ ਦਿਖਲਾਈ ॥ ਅਰੁ ਸਭਨਾ ਗੁਰਾ ਕੇ ਅਰੁ ਸਭਨਾ ਭਗਤਾ ਕੇ ਸਬਦ ਜਿਤੁ ਜਿਤੁ ਪਰਥਾਇ ਭਏ ਥੇ ਸੋ ਸਭੁ ਕਹਿ ਸਮਝਾਇ ॥ ਅਰ ਪਿਛਲੇ ਭਗਤਾ ਕੇ ਜਨਮ ਪਰਗਟਿ ਕੀਏ[7] ॥

ਇਹ ਟੂਕ ਸੋਢੀ ਮਿਹਰਬਾਨ ਦੇ ਸਾਹਿਤਕ ਯਤਨਾਂ ਦਾ ਭਲੀ ਭਾਂਤ ਵੇਰਵਾ ਦੇਂਦੀ ਹੈ, ਪਰ ਇਸ ਵਿਚ ਮੋਟੇ ਟਾਈਪ ਵਿਚ ਦਿਖਾਏ ਸ਼ਬਦ ਸਾਡੇ ਲਈ ਵਧੇਰੇ ਮਹੱਤ੍ਵਪੂਰਣ ਹਨ। ਇਹ ਕੀ ਪ੍ਰਗਟ ਕਰਦੇ ਹਨ ? ਇਥੇ ਸ਼ਬਦ ''ਗੋਸਟੀ ਪੜੀਅਹਿ ਅਰੁ ਸਾਥੇ ਹੀ ਸਵਾਰੀਅਹਿ'' ਵਰਤੇ ਗਏ ਹਨ। ਜਿਥੇ ਭਾਗਵਤੁ ਅਰੁ ਭਾਰਥੁ ਅਰ ਗੀਤਾ ਦੀ ਕਥਾ ''ਮੁਖਿ ਕਰਿ ਕਰਿ'' ਹੁੰਦੀ ਦੱਸੀ ਹੈ, ਉਥੇ ਗੋਸ਼ਟੀਆਂ ਦੇ ਪੜ੍ਹੇ ਅਤੇ ਸਾਥ ਹੀ ਸੰਵਾਰੇ ਜਾਣ ਦੀ ਸੂਚਨਾ ਹੈ। ਪੜ੍ਹੀ ਉਹ ਚੀਜ਼ ਜਾਂਦੀ ਹੈ ਜੋ ਅੱਗੇ ਲਿਖਤ ਵਿਚ ਮੌਜੂਦ ਹੋਵੇ;''ਸੰਵਾਰਨ'' ਪਦ ਸਪਸ਼ਟ ਭਾਂਤ ਸੰਪਾਦਨ ਕ੍ਰਿਆ ਵਲ ਸੰਕੇਤ ਕਰਦਾ ਹੈ। ਇਹ ਕਿਸੇ ਅੱਗੇ ਹੀ ਮੌਜੂਦ ਸਾਹਿਤ ਨੂੰ ਇਕਤ੍ਰ ਕਰਨ ਅਤੇ ਸੰਵਾਰਨ ਦੀ ਕ੍ਰਿਆ ਦਾ ਇਹਸਾਸ ਕਰਾਉਂਦਾ ਹੈ।

ਦੂਜੇ, ਇਹ ਟੂਕ ਸਪਸ਼ਟ ਭਾਂਤ ਦਸਦੀ ਹੈ ਕਿ ''ਤਬ ਆਦਿ ਹੀ ਕਬੀਰ ਗੋਸਾਈ ਕੀਆ ਗੋਸਟਾਂ ਭਈ ਥੀਆਂ ॥ ਤਿਸ ਥੀ ਪਿਛੇ ਅਉਰੁ ਸਭੁ ਗੋਸਟੀ ਹੋਈਆਂ।'' ਜੇ ਮਿਹਰਬਾਨ

---

[7]ਹੱਥ-ਲਿਖਤ ੩੫੧੦ (ਸਿੱਖ ਰੈਫਰੈਂਸ ਲਾਇਬਰੇਰੀ, ਅੰਮ੍ਰਿਤਸਰ), ਪੰਨਾ ੩੪੯ (ੳ).

ਜੀ ਅਤੇ ਸਿਖ ਸੰਗਤਾਂ ਪਾਸ ਆਪਣੇ ਪ੍ਰਿਯ ਗੁਰੂਆਂ ਦੀਆਂ ਗੋਸ਼ਟੀਆਂ ਨ ਹੁੰਦੀਆਂ, ਤਾਂ ਉਹ ਪਹਲਾਂ ਕਬੀਰ ਜੀ ਦੀਆਂ ਗੋਸ਼ਟਾਂ ਨ ਆਰੰਭਦੇ ; ਉਹ ਸਗੋਂ ਗੁਰੂ ਬਾਬੇ ਦੀਆਂ ਗੋਸ਼ਟਾਂ ਰਚਣ ਦਾ ਬੀੜਾ ਚੁਕਦੇ। ਕੇਵਲ ਇਸ ਇਕ ਗੱਲ ਵਲ ਧਿਆਨ ਦੇਣ ਨਾਲ ਗੁਰੂ ਬਾਬੇ ਦੀਆਂ ਕੁਝ ਨ ਕੁਝ ਗੋਸ਼ਟੀਆਂ ਦੇ, ਮਿਹਰਬਾਨ ਦੇ ਇਸ ਖੇਤ੍ਰ ਵਿਚ ਆਉਣ ਤੋਂ ਪਹਲਾਂ ਮੌਜੂਦ ਹੋਣ ਦੀ ਟੋਹ ਮਿਲਦੀ ਹੈ। ਖ਼ੈਰ, ਇਸ ਵਿਸ਼ੇ ਬਾਰੇ ਅਸੀਂ ਅੱਗੇ ਚਲ ਕੇ ਫਿਰ ਚਰਚਾ ਕਰਾਂਗੇ।

ਇਸ ਤੋਂ ਬਿਨਾ ਮਿਹਰਬਾਨ ਵਾਲੀ ਜਨਮ ਸਾਖੀ ਵਿਚ "ਗੰਗਾ ਦੇ ਦਰਸ਼ਨ" ਨਾਂ ਦੇ ਪ੍ਰਸੰਗ ਪਿਛੇ ਇਸ ਮਤਲਬ ਦੀ ਇਕ ਟੂਕ ਆਈ ਹੈ ਕਿ 'ਇਹ ਸਾਖੀ ਅਕਬਰ ਪਾਤਿਸਾਹ ਕਰਿ ਸੁਨਾਈ ਥੀ, ਜਬ ਗੁਰੂ ਅਰਜੁਨ ਲਾਹੌਰ ਆਇ ਮਿਲਿਆ ਥਾ ਅਕਬਰ ਪਾਤਿਸਾਹ ਕਉ"। ਇਹ ਘਟਨਾ ਕਦੋਂ ਕੁ ਵਾਪਰੀ ? ਨਿਸ਼ਚੇ ਹੀ ਉਦੋਂ ਜਦੋਂ ਅਕਬਰ ਨੇ ਆਪਣਾ ਹੈਡ ਕੁਆਰਟਰ ਲਾਹੌਰ ਰਖਿਆ ਹੋਇਆ ਸੀ, ਅਰਥਾਤ ੧੫੮੪ ਅਤੇ ੧੫੯੮ ਈ. ਦੇ ਵਿਚਕਾਰ[2]।

ਹੁਣ, ੧੫੯੮ ਈ. ਵਿਚ ਸੋਢੀ ਮਿਹਰਬਾਨ ਦੀ ਆਯੂ ਕੇਵਲ ੧੭ ਸਾਲ ਬਣਦੀ ਹੈ, ਕਿਉਂ ਜੋ ਡਾ. ਕਿਰਪਾਲ ਸਿੰਘ ਦੀ ਖੋਜ ਅਨੁਸਾਰ ਸ੍ਰੀ ਮਿਹਰਬਾਨ ਦਾ ਜਨਮ ੧੫੮੧ ਈ. ਵਿਚ ਹੋਇਆ ਸੀ। ਸੰਭਵ ਪ੍ਰਤੀਤ ਨਹੀਂ ਹੁੰਦਾ ਕਿ ਸਤਾਰਾਂ ਸਾਲ ਦੇ ਬਾਲਕ ਨੇ ਉਦੋਂ ਤਕ ਗੋਸ਼ਟੀਆਂ ਰਚ ਲਈਆਂ ਹੋਣ, ਜਿਨ੍ਹਾਂ ਵਿਚੋਂ ਇਕ ਅਕਬਰ ਨੂੰ ਲਾਹੌਰ ਕਿਸੇ ਮੌਕੇ ਤੇ ਸੁਣਾਈ ਵੀ ਗਈ ਹੋਵੇ। ਮੰਨਣਾ ਪਏਗਾ ਕਿ ਸੋਢੀ ਮਿਹਰਬਾਨ ਦੇ ਇਸ ਖੇਤ੍ਰ ਵਿਚ ਪੈਰ ਪਾਣ ਤੋਂ ਪਹਿਲਾਂ ਸਿੱਖ ਜਗਤ ਵਿਚ ਗੋਸ਼ਟਾਂ ਹੋਂਦ ਵਿਚ ਆ ਚੁਕੀਆਂ ਸਨ। ਇਨ੍ਹਾਂ ਨੂੰ ਸੋਢੀ ਮਿਹਰਬਾਨ ਨੇ ਵਰਤਿਆ, ਸੰਵਾਰਿਆ, ਵਧਾਇਆ ਤੇ ਆਪਣੀ ਮਹਾਨ ਰਚਨਾ ਦਿੱਤੀ। ਇਹ ਕ੍ਰਿਆ, ਨਿਸ਼ਚੇ ਹੀ, ਸੋਢੀ ਮਿਹਰਬਾਨ ਤੋਂ ਬਹੁਤ ਚਿਰ ਪਿਛੋਂ ਤਕ ਚਲਦੀ ਰਹੀ ; ੧੬੧੯ ਤੇ ਸਮਾਪਤ ਨਹੀਂ ਹੋਈ। ਕਾਰਣ ਇਹ ਕਿ ਸਾਡੇ ਪਾਸ ਗੁਰੂ ਨਾਨਕ ਨਾਲ ਸੰਬੰਧਿਤ ਗੋਸ਼ਟੀਆਂ ਮੌਜੂਦ ਹਨ, ਜਿਨ੍ਹਾਂ ਵਿਚ ਮਿਹਰਬਾਨ ਦੇ ਸੁਪੁਤ੍ਰ ਹਰਿ ਜੀ ਦੀ ਬਾਣੀ 'ਮਹਲਾ ੯' ਸਿਰਲੇਖ ਹੇਠ ਦਿੱਤੀ ਹੋਈ ਹੈ[3]। ਸੋ, ਮਿਹਰਬਾਨ ਵਾਲੀਆਂ ਗੋਸ਼ਟਾਂ ਢੇਰ ਚਿਰ ਪਿਛੋਂ ਸਤਾਰ੍ਹਵੀਂ ਸਦੀ ਦੇ ਅੱਧ ਤਕ—ਸਗੋਂ ਇਸ ਤੋਂ ਵੀ ਪਿਛੋਂ—ਲਿਖੀਂਦੀਆਂ ਰਹੀਆਂ।

ਇਸ ਗੱਲ ਦੀ ਪ੍ਰੋੜਤਾ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਦੇ ਮੁੱਢ ਵਿਚ ਆਈ ਇਕ ਟੂਕ ਤੋਂ ਵੀ ਹੋ ਜਾਂਦੀ ਹੈ। ਇਸ ਟੂਕ ਵਲ ਡਾ. ਕਿਰਪਾਲ ਸਿੰਘ ਨੇ ਵੀ ਸੰਕੇਤ ਕੀਤਾ

[1] ਦੂਜੀ ਸੈਂਚੀ, ਪੰਨਾ ੧੩੭.   [2] V.A. Smith, *Akbar the Great Mughal*, pp. 456-58.
[3] ਦੇਖੋ ਹੱਥ-ਲਿਖਤ ੨੩੦੬, ਸਿਖ ਹਿਸਟਰੀ ਰਿਸਰਚ ਡਿਪਾਰਟਮੈਂਟ, ਖਾਲਸਾ ਕਾਲਿਜ, ਅੰਮ੍ਰਿਤਸਰ।

ਹੈ[4], ਪਰ ਇਸ ਦੇ ਅਰਥ ਕੱਢਣ ਵਿਚ ਉਹ ਫਿਰ ਉਕਾਈ ਖਾ ਗਏ ਹਨ। ਟੂਕ ਮੂਲ ਰੂਪ ਵਿਚ ਇਸ ਪ੍ਰਕਾਰ ਹੈ :

...ਤਿਸ ਸਮੇਂ ਸਿਖਾਂ ਅਰਦਾਸ ਕੀਤੀ ਜੋ ਗੋਸਟਾਂ ਦੀ ਮਿਰਜਾਦਾ ਕੋਈ ਹੋਈ ਨਾਹੀ ਮਤਿ ਪੰਜਾ ਮੇਲ ਵਾਲੇ ਜਨਮ ਸਾਖੀ ਵਿਚ ਅਜੁਗਤਾਂ ਪਾਇ ਕੇ ਸਿਖਾਂ ਨੂੰ ਭਰਮਾਇ ਦੇਂਦੇ ਹੋਵਨਿ ਤਾਂ ਭਾਈ ਗੁਰਦਾਸ ਨੂੰ ਬਚਨ ਹੋਇਆ ਕਿ ਤੁਸਾਂ ਜਨਮ ਸਾਖੀ ਦੀ ਇਕ ਵਾਰ ਕਰਨੀ...

ਡਾਕਟਰ ਕਿਰਪਾਲ ਸਿੰਘ ਨੇ ਗੋਸ਼ਟਾਂ ਤੋਂ ਭਾਵ "ਮਿਹਰਬਾਨ ਜੀ ਦੀਆਂ ਲਿਖੀਆਂ ਗੁਰੂ ਨਾਨਕ ਸਾਹਿਬ ਦੀਆਂ ਗੋਸ਼ਟਾਂ" ਲਇਆ ਹੈ, ਜੋ ਠੀਕ ਨਹੀਂ। ਜੇ ਅਸੀਂ ਇਸ ਸੂਚਨਾ ਦੀ ਪ੍ਰਮਾਣਿਕਤਾ ਨੂੰ ਮੰਨਣਾ ਹੀ ਹੈ, ਤਾਂ ਸਾਨੂੰ ਚੇਤੇ ਰੱਖਣਾ ਪਵੇਗਾ ਕਿ ਇਸ ਟੂਕ ਵਿਚ ਭਾਈ ਗੁਰਦਾਸ ਨੂੰ ਵਾਰ ਰਚਨ ਦੀ ਪ੍ਰੇਰਣਾ ਦੇਣ ਵਾਲੇ ਗੁਰੂ ਅਰਜੁਨ ਜੀ ਹਨ, ਅਤੇ ਤਾੜਨਾ ਪੰਜ ਮੇਲ ਵਾਲਿਆਂ ਹੱਥੋਂ, ਜਿਨ੍ਹਾਂ ਵਿਚ ਪ੍ਰਿਥੀ ਚੰਦ ਦੇ ਵੰਸ਼ਜ ਵੀ ਸ਼ਾਮਿਲ ਹਨ, ਜਨਮ ਸਾਖੀ ਵਿਚ "ਅਜੁਗਤਾਂ ਪਾਏ" ਜਾਣ ਵਿਰੁੱਧ ਹੈ। ਗੁਰੂ ਅਰਜੁਨ ਦੇਵ ਜੀ ਨੇ ਜੇ ਇਹ ਤਾੜਨਾ ਆਪਣੀ ਜ਼ਿੰਦਗੀ ਦੇ ਅੰਤਲੇ ਸਾਲਾਂ ਵਿਚ, ਅਰਥਾਤ ਅੱਖਾਂ ਮੀਟਣ ਤੋਂ ਪੰਜ ਸਤ ਸਾਲ ਪਹਿਲਾਂ ਵੀ ਕੀਤੀ ਹੋਵੇ, ਤਾਂ ਵੀ ਓਦੋਂ ਤਕ ਸ੍ਰੀ ਮਿਹਰਬਾਨ ਦੇ ਸਾਖੀਆਂ ਰਚ ਚੁਕੇ ਹੋਣ ਦਾ ਵਿਸ਼ਵਾਸ ਨਹੀਂ ਬਝਦਾ। ਬਹੁਤ ਹੱਦ ਤਕ ਮਿਹਰਬਾਨ ਨੇ ਉਦੋਂ ਇਸ ਪਾਸੇ ਪੈਰ ਪਾਇਆ ਹੀ ਸੀ ਕਿਉਂਜੋ ਗੁਰੂ ਸਾਹਿਬ ਦੇ ਜੋਤੀ ਜੋਤ ਸਮਾਉਣ ਸਮੇਂ ਮਿਹਰਬਾਨ ਦੀ ਆਯੂ ਮਸਾਂ ੨੫ ਕੁ ਵਰ੍ਹਿਆਂ ਦੀ ਸੀ।

ਤਾਂ ਫਿਰ, ਉਹ ਕਿਹੜੀਆਂ ਗੋਸ਼ਟਾਂ ਸਨ ਜਿਨ੍ਹਾਂ ਦੇ ਵਿਗੜਨ ਦਾ ਡਰ ਸੀ, ਜਾਂ ਜੋ, ਦੂਜੇ ਸ਼ਬਦਾਂ ਵਿਚ, ਮਿਹਰਬਾਨ ਵਾਲੀ ਜਨਮ ਸਾਖੀ ਨਾਲੋਂ ਪਹਿਲੇਰੀਆਂ ਸਨ ? ਇਹ ਚੀਜ਼ ਸਾਨੂੰ ਪੁਰਾਤਨ ਜਨਮ ਸਾਖੀ ਵਾਲੀ ਅਤੇ ਇਕ ਹੋਰ ਓਨੀ ਹੀ ਪੁਰਾਣੀ ਪਰੰਪਰਾ 'ਆਦਿ ਸਾਖੀਆਂ' ਵਲ ਲੈ ਜਾਂਦੀ ਹੈ।

## ੪

## ਪੁਰਾਤਨ ਜਾਂ ਵਲਾਇਤ ਵਾਲੀ ਜਨਮ ਸਾਖੀ

'ਪੁਰਾਤਨ ਜਨਮ ਸਾਖੀ', ਜਿਸ ਦਾ ਇਹ ਨਾਂ ਭਾਈ ਵੀਰ ਸਿੰਘ ਨੇ ਚਲਾਇਆ ਅਤੇ ਜੋ ਹੁਣ ਲਗਪਗ ਪੱਕਾ ਹੋ ਚੁਕਾ ਹੈ, ਕਈ ਨਾਵਾਂ ਹੇਠ ਚਿਤਾਰੀ ਜਾਂਦੀ ਹੈ। ਇਸ ਦਾ

[4]ਮਿਹਰਬਾਨ ਵਾਲੀ ਜਨਮ ਸਾਖੀ, ਪੰਨਾ ੬.

ਪਹਿਲਾ ਨਾਂ 'ਵਲਾਇਤ ਵਾਲੀ ਜਨਮ ਸਾਖੀ' ਹੈ,ਕਿਉਂਜੋ ਇਹ ਪਹਿਲੀ ਵਾਰੀ ਮਾਰਚ ੧੮੮੫ ਵਿਚ ਪੰਜਾਬ ਦੇ ਉਸ ਵੇਲੇ ਦੇ ਲੈਫਟੀਨੈਂਟ ਗਵਰਨਰ, ਸਰ ਚਾਰਲਸ ਐਚੀਸਨ, ਦੀ ਸਹਾਇਤਾ ਨਾਲ ਇੰਡੀਆ ਆਫਿਸ, ਲੰਡਨ, ਤੋਂ ਪੰਜਾਬ ਵਿਚ ਪਹੁੰਚੀ। ਇਸ ਨੂੰ 'ਕੋਲਬਰੂਕ ਵਾਲੀ ਜਨਮ ਸਾਖੀ' ਵੀ ਆਖਦੇ ਹਨ, ਕਿਉਂਜੋ ਇਹ ਮਿਸਟਰ ਐਚ.ਟੀ. ਕੋਲਬਰੂਕ (H.T. Colebrooke, 1765-1837) ਦੁਆਰਾ ਇਥੋਂ ਲੰਡਨ ਪਹੁੰਚੀ। ਇਸ ਦਾ ਤੀਸਰਾ ਨਾਂ 'ਡੇਹਰਾਦੂਨ ਵਾਲੀ ਜਨਮ ਸਾਖੀ' ਹੈ, ਕਿਉਂਜੋ ਇਸ ਦੀਆ ਪਹਿਲੀਆਂ ਕਾਪੀਆਂ ਡੇਹਰਾਦੂਨ ਦੇ ਸਰਵੇ ਔਫ ਇੰਡੀਆ ਵਿਭਾਗ ਵਿਚ ਫੋਟੋ-ਜ਼ਿੰਕੋਗ੍ਰਾਫੀ ਦੁਆਰਾ ਤਿਆਰ ਹੋ ਕੇ ਪੰਜਾਬ ਦੇ ਪਤਵੰਤੇ ਸਜਨਾਂ ਵਿਚ ਵੰਡੀਆਂ ਗਈਆਂ। ਚੌਥਾ ਨਾਂ 'ਹਾਫ਼ਿਜ਼ਾਬਾਦ ਵਾਲੀ ਜਨਮ ਸਾਖੀ' ਹੈ, ਕਿਉਂਜੋ ਇਸ ਦਾ ਇਕ ਦੁਰਲੱਭ ਨੁਸਖ਼ਾ ਹਾਫ਼ਿਜ਼ਾਬਾਦ ਤੋਂ ਪ੍ਰਾਪਤ ਹੋਇਆ। ਇਹ ਬਾਅਦ ਵਿਚ ਸ੍ਰੀਯੁਤ ਮੈਕਸ ਆਰਥਰ ਮੈਕਾਲਿਫ ਦੀ ਨਿਗਰਾਨੀ ਹੇਠ ਪ੍ਰੋਫੈਸਰ ਗੁਰਮੁਖ ਸਿੰਘ ਓਰੀਐਂਟਲ ਕਾਲਿਜ, ਲਾਹੌਰ, ਦੇ ਰਾਹੀਂ ਨਵੰਬਰ, ੧੮੮੫ ਈਸਵੀ ਵਿਚ ਪ੍ਰਕਾਸ਼ਤ ਹੋਇਆ। ਇਹੀ ਗੱਲ ਇਸ ਨੂੰ 'ਮੈਕਾਲਿਫ ਵਾਲੀ ਜਨਮ ਸਾਖੀ' ਦਾ ਨਾਂ ਦੇਣ ਦੀ ਜ਼ਿੰਮੇਦਾਰ ਬਣੀ। ਮੈਕਾਲਿਫ ਵਾਲਾ ਇਹ ਨੁਸਖ਼ਾ ਇਸ ਵਕਤ ਕੇਵਲ ਪੱਥਰ ਦੇ ਛਾਪੇ ਵਿਚ ਪ੍ਰਾਪਤ ਹੈ ; ਮੂਲ ਹੱਥ-ਲਿਖਤ ਪ੍ਰੋਫੈਸਰ ਗੁਰਮੁਖ ਸਿੰਘ ਦੇ ਧਿੰਙੋਜ਼ੋਰੀ ਬਣੇ ਭਤੀਜੇ ਨੇ ਪਿੱਛਾ ਕਰਨ ਵਾਲੇ ਵਾਰਿਸਾਂ ਤੋਂ ਡਰਦਿਆਂ, ਸਣੇ ਹੋਰਨਾਂ ਜ਼ਰੂਰੀ ਕਾਗਜ਼ਾਂ ਦੇ, ਰਾਵੀ ਵਿਚ ਪ੍ਰਵਾਹ ਦਿੱਤੀ[1]। ਇੰਜ ਇਹ ਦੁਰਲਭ ਨੁਸਖ਼ਾ ਸਦਾ ਲਈ ਹੱਥੋਂ ਨਿਕਲ ਗਇਆ।

---

[1]ਇਹ ਸੂਚਨਾ ਸਾਨੂੰ ਸ. ਸ਼ਮਸ਼ੇਰ ਸਿੰਘ ਅਸ਼ੋਕ ਪਾਸੋਂ ਮਿਲੀ ਹੈ। ਸਾਡੀ ਇਕ ਚਿੱਠੀ ਦੇ ਉੱਤਰ ਵਿਚ ਉਹ ਲਿਖਦੇ ਹਨ : "ਭਾਈ ਗੁਰਮੁਖ ਸਿੰਘ (ਮੋਢੀ ਸਿੰਘ ਸਭਾ ਲਹਰ) ਦੇ ਘਰ ਸੰਤਾਨ ਨਹੀਂ ਸੀ। ਇਸ ਲਈ ਉਨ੍ਹਾਂ ਤੋਂ ਪਿਛੋਂ ੧੯੨੩ ਈਸਵੀ ਵਿਚ, ਜਦ ਉਨ੍ਹਾਂ ਦੀ ਵਿਧਵਾ, ਪਰਮੇਸਰੀ ਦੇਵੀ, ਦਾ ਦੇਹਾਂਤ ਲਾਹੌਰ ਹੋਇਆ, ਤਾਂ ਗੁਰਮੁਖ ਸਿੰਘ ਦਾ ਘਰ ਇਕ ਚਲਾਕ ਸੁਨਿਆਰੇ ਸਿਖ ਨੇ ਆਪਣੇ ਆਪ ਨੂੰ ਭਾਈ ਗੁਰਮੁਖ ਸਿੰਘ ਦਾ ਭਤੀਜਾ ਜ਼ਾਹਿਰ ਕਰ ਕੇ, ਸਾਂਭ ਲਿਆ। ਫੇਰ ਕਿਸੇ ਘੁਣਤਰੀ ਨੇ ਅਸਲ ਪਾਜ ਉਘੇੜਨ ਲਈ ਮੁਕੱਦਮਾ ਚਲਾ ਦਿੱਤਾ, ਪਰ ਉਹ ਸੁਨਿਆਰਾ ਸਿਖ ਅਜੇਹਾ ਚਲਾਕ ਨਿਕਲਿਆ ਕਿ ਉਸ ਫ਼ਰਜ਼ੀ ਗਵਾਹ ਭੁਗਤਾ ਕੇ ਵਿਰੋਧੀ ਧੜੇ ਦੇ ਸਾਰੇ ਏਤਰਾਜ਼ ਰੱਦ ਕਰਾ ਦਿੱਤੇ ਤੇ ਕੇਸ ਜਿੱਤ ਲਇਆ। ਇਸ ਸਮੇਂ ਜਦ ਇਹ ਕੇਸ ਲਾਹੌਰ ਅਦਾਲਤ ਵਿਚ ਚਲ ਰਹਿਆ ਸੀ, ਉਸ ਸੁਨਿਆਰੇ ਸਿਖ ਜਨਮ ਸਾਖੀ ਦੇ ਨੁਸਖੇ, ਸਮੇਤ ਭਾਈ ਗੁਰਮੁਖ ਸਿੰਘ ਦੇ ਸਾਰੇ ਕਾਗ਼ਜ਼ਾਤ ਦੇ, ਭੇਤ ਖੁਲ੍ਹਣ ਦੇ ਡਰ ਤੋਂ ਗੱਡਾ ਭਰ ਕੇ ਦਰਿਆ ਰਾਵੀ ਵਿਚ ਰੋੜ੍ਹ ਦਿੱਤੇ। ਇਸ ਬਾਰੇ ਸਾਰੀ ਵਾਕਫ਼ੀਅਤ ਮੈਨੂੰ ਸੰਨ ੧੯੪੩-੪੪ ਵਿਚ, ਜਦ ਮੈਂ ਗੁਰਮੁਖ ਸਿੰਘ ਬਾਰੇ ਲਾਹੌਰ ਖੋਜ ਕਰ ਰਹਿਆ ਸੀ, ਉਸ ਸੁਨਿਆਰੇ ਸਿਖ ਬਜ਼ੁਰਗ ਨੇ ਖ਼ੁਦ ਦੱਸੀ ਸੀ ਤੇ ਡਰਦੇ ਮਾਰਿਆਂ ਇਕ ਦੋ ਕਾਗਜ਼ ਭਾਈ ਗੁਰਮੁਖ ਸਿੰਘ ਦੇ ਮਸਾਂ ਮਸਾਂ ਦਿਖਾਏ ਸਨ। ਪਾਕਿਸਤਾਨ ਬਣਨ ਤੇ ਫਿਰ ਉਹ ਬਜ਼ੁਰਗ ਸਿਖ ਕਿਥੇ ਗਇਆ? ਇਸ ਬਾਰੇ ਮੈਨੂੰ ਕੁਝ ਪਤਾ ਨਹੀਂ, ਪਰ ਉਹ ਭਾਈ ਗੁਰਮੁਖ ਸਿੰਘ ਦਾ ਭਤੀਜਾ ਹਰਗਿਜ਼ ਨਹੀਂ ਸੀ, ਕਿਉਂਕਿ ਗੁਰਮੁਖ ਸਿੰਘ ਜਾਤਿ ਦਾ ਚੰਦੜ ਜਟ ਸੀ, ਸੁਨਿਆਰਾ ਨਹੀਂ ਸੀ।"

'ਪੁਰਾਤਨ ਜਨਮ ਸਾਖੀ' ਦੇ ਕੋਈ ਬਹੁਤੇ ਨੁਸਖੇ ਨਹੀਂ ਮਿਲਦੇ। ਜਿੱਨੇ ਕੁ ਮਿਲਦੇ ਹਨ, ਉਨ੍ਹਾਂ ਤੋਂ ਇਨ੍ਹਾਂ ਦੀਆਂ ਕੁਝ ਅੱਡ ਅੱਡ ਸ਼ਾਖ਼ਾਵਾਂ ਹੋਣ ਦਾ ਪਤਾ ਲਗਦਾ ਹੈ। ਇਹ ਚੀਜ਼ ਇਸ ਦੇ ਹੌਲੀ ਹੌਲੀ ਵਿਗਸਣ ਦੀ ਨਿਸ਼ਾਨੀ ਹੈ। ਇਨ੍ਹਾਂ ਸ਼ਾਖ਼ਾਵਾਂ ਦਾ ਅੰਤਰ ਸਾਖੀਆਂ ਦੇ ਘਟ ਵਧ, ਜਾਂ ਫਿਰ, ਮੂਲ-ਪਾਠਾਂ ਦੇ ਭਿੰਨ ਹੋਣ ਵਿਚ, ਪ੍ਰਗਟ ਹੁੰਦਾ ਹੈ। ਹੋਰ ਫ਼ਰਕ ਸਾਖੀਆਂ ਦੇ ਅੰਤ ਤੇ ਸਾਖੀਕਾਰਾਂ ਵਲੋਂ ਦਰਜ ਕੀਤੀਆਂ ਗਈਆਂ ਪੁਸ਼ਪਿਕਾਵਾਂ, 'ਨਾਉਂ ਧਰੀਕ ਸਿਖ ਹੋਆ', 'ਪਹਲੀ ਧਰਮਸਾਲ ਉਥੇ ਬੱਧੀ', ਜਾਂ 'ਵਾਹਿਗੁਰੂ ਜੀ ਕੀ ਫ਼ਤਹ ਹੋਈ', 'ਤੇਰਾ ਪਰਾਨਾ', ਆਦਿ ਵਿਚ ਵੇਖਣ ਵਿਚ ਆਇਆ ਹੈ।

ਇਸ ਪਰੰਪਰਾ ਦੇ ਪ੍ਰਾਪਤ ਨੁਸਖ਼ਿਆਂ ਵਿਚੋਂ ਭਾਸ਼ਾ ਵਿਭਾਗ ਪਟਿਆਲਾ ਦੀ ਹੱਥ-ਲਿਖਤ ੧੯੪ ਸਭ ਤੋਂ ਪੁਰਾਤਨ ਪ੍ਰਤੀਤ ਹੁੰਦੀ ਹੈ, ਭਾਵੇਂ ਇਸ ਉਤੇ ਇਸ ਦੇ ਲਿਖੇ ਜਾਣ ਦੀ ਤਾਰੀਖ਼ ਅੰਕਿਤ ਨਹੀਂ। ਹੋਰਨਾਂ ਗਿਆਤ ਨੁਸਖ਼ਿਆਂ ਵਿਚੋਂ ਕੋਲਬ੍ਰੁਕ ਵਾਲਾ ਨੁਸਖ਼ਾ ਹਾਫ਼ਿਜ਼ਾਬਾਦ ਅਤੇ ਖ਼ਾਲਸਾ ਕਾਲਜ, ਅੰਮ੍ਰਿਤਸਰ, ਵਾਲੇ ਨੁਸਖ਼ੇ[2] ਨਾਲੋਂ ਪੁਰਾਣਾ ਹੈ। ਇਸ ਵਿਚ ਪਿਛਲੇਰੇ ਦੋਹਾਂ ਨੁਸਖ਼ਿਆਂ ਨਾਲੋਂ ਕੁਝ ਪ੍ਰਸੰਗ ਘਟ ਹਨ ; ਕਈ ਥਾਵਾਂ ਤੇ ਮੂਲ ਪਾਠ ਵੀ ਸੰਖਿਪਤ ਹਨ, ਜਿਸ ਤੋਂ ਪਤਾ ਲਗਦਾ ਹੈ ਕਿ ਦੂਜਿਆਂ ਨੁਸਖ਼ਿਆਂ ਵਿਚ ਇਹ ਬਾਅਦ ਵਿਚ ਵਧਾਏ ਗਏ। ਕੋਲਬ੍ਰੁਕ ਵਾਲੀ ਸ਼ਾਖ਼ਾ ਦੀ ਇੱਕੋ ਇਕ ਕਾਪੀ ਜੋ ਸਾਡੇ ਦੇਖਣ ਵਿਚ ਆਈ ਹੈ, ਪ੍ਰੋ. ਪ੍ਰੀਤਮ ਸਿੰਘ, ਪਟਿਆਲਾ, ਦੇ ਨਿਜੀ ਪੁਸਤਕਾਲੇ ਵਿਚ ਸੁਰਖਿਅਤ ਹੈ। ਸਿਵਾਇ ਨਿੱਕੇ ਨਿੱਕੇ ਪਾਠ-ਭੇਦਾਂ ਦੇ, ਇਸ ਦਾ ਮੂਲ ਪਾਠ ਕੋਲਬ੍ਰੁਕ ਵਾਲੀ ਜਨਮ ਸਾਖੀ ਨਾਲ ਰਲਦਾ ਹੈ ; ਹੋਰ ਤਾਂ ਹੋਰ ਦੋਹਾਂ ਦੀ ਜੁਗਾਵਲੀ ਵਾਲੀ ਸਾਖੀ ਵਿਚ ਕਲਿਜੁਗ ਦੇ ੪੭੩੫ ਵਰ੍ਹੇ ਬੀਤਣ ਦਾ ਉੱਲੇਖ ਵੀ ਹੈ। ਇਹ ਸੂਚਨਾ 'ਪੁਰਾਤਨ ਜਨਮ ਸਾਖੀ' ਵਾਲੀ ਪਰੰਪਰਾ ਦੀ ਕਿਸੇ ਵੀ ਹੋਰ ਹੱਥ-ਲਿਖਤ ਵਿਚ ਵੇਖਣ ਵਿਚ ਨਹੀਂ ਆਈ। ਇੰਜ ਪ੍ਰਤੀਤ ਹੁੰਦਾ ਹੈ ਕਿ ਪ੍ਰੋ. ਪ੍ਰੀਤਮ ਸਿੰਘ ਅਤੇ ਕੋਲਬ੍ਰੁਕ ਵਾਲਾ ਖਰੜਾ ਕਿਸੇ ਸਾਂਝੇ ਸ੍ਰੋਤ ਤੋਂ ਆਏ ਹਨ। ਇਸ ਸਾਂਝੇ ਸ੍ਰੋਤ ਨੂੰ ਅਸੀਂ **ਮੁਢਲਾ ਸਾਂਝਾ ਸ੍ਰੋਤ** ਕਹਿਣਾ ਪਸੰਦ ਕਰਾਂਗੇ। ਧਿਆਨ ਰਹੇ ਕਿ ਇਹ ਵਿਚਾਰ-ਵਿਮਰਸ਼ ਨੂੰ ਅਗੇ ਤੋਰਨ ਲਈ ਇਹ prototype ਵਰਗੀ ਕੋਈ ਹੁਣ ਅਪ੍ਰਾਪਤ ਵਸਤੂ ਹੈ।

ਵਿਦਵਾਨਾਂ ਨੇ 'ਪੁਰਾਤਨ ਜਨਮ ਸਾਖੀ' ਵਿਚ ਕਲਿਯੁਗ ਦੀ ਆਯੂ ਬਾਰੇ ਆਏ ਸੰਕੇਤ ਤੋਂ ਇਸ ਦੇ ਰਚੇ ਜਾਣ ਦਾ ਸਮਾ ਨਿਸ਼ਚਿਤ ਕਰਨ ਦਾ ਯਤਨ ਕੀਤਾ ਹੈ। ਹਿਸਾਬ ਲਗਾਇਆਂ ਇਹ ੧੬੩੫ ਈਸਵੀ ਬਣਦਾ ਹੈ[3] ; ਪਰ ਇਹ ਇਸ ਦਾ ਰਚਨਾ-ਕਾਲ ਨਹੀਂ

---

[2] ਹੱਥ-ਲਿਖਤ ੨੩੧੦.

[3] ਦੇਖੋ 'ਪੁਰਾਤਨ ਜਨਮ ਸਾਖੀ', ਚੌਥਾ ਸੰਸਕਰਣ, ਪੰਨਾ ੧੧੬-੧੭.

ਹੋ ਸਕਦਾ, ਕੇਵਲ ਉਤਾਰਾ ਕਰਨ ਦਾ ਸਮਾਂ ਹੈ। ਜੇ ਇਹ ਰਚਨਾ-ਕਾਲ ਹੁੰਦਾ ਤਾਂ ਮੂਲ ਪੋਥੀ ਦਾ ਅਨਿੱਖੜ ਅੰਗ ਹੁੰਦਾ, ਅਤੇ ਉਥੋਂ ਇਹ ਉਤਾਰੇ ਵਾਲੀਆਂ ਸਾਰੀਆਂ ਪ੍ਰਤਿਲਿਪੀਆਂ ਵਿਚ ਚਲਾ ਜਾਂਦਾ ; ਪਰ ਇੰਜ ਨਹੀਂ ਹੋਇਆ, ਕਿਉਂਕਿ ਇਸ ਪਰੰਪਰਾ ਦੀਆਂ ਮਿਲੀਆਂ ਬਹੁਤੀਆਂ ਹੱਥ-ਲਿਖਤਾਂ ਵਿਚ ਇਹ ਪ੍ਰਾਪਤ ਨਹੀਂ ਹੈ। 'ਹਾਫ਼ਿਜ਼ਾਬਾਦ ਵਾਲੀ ਜਨਮ ਸਾਖੀ' ਬਾਰੇ ਤਾਂ ਅਸੀਂ ਕੁਝ ਕਹ ਨਹੀਂ ਸਕਦੇ, ਕਿਉਂਕਿ ਛਪੀ ਪੁਸਤਕ ਵਿਚੋਂ ਇਹ ਹਿੱਸਾ (ਜੁਗਾਵਲੀ ਵਾਲਾ) ਕੱਢ ਦਿੱਤਾ ਗਇਆ ਸੀ ਅਤੇ ਅਸਲ ਪੁਸਤਕ ਨਸ਼ਟ ਹੋ ਚੁਕੀ ਹੈ। ਪਰ, ਇਸ ਦਾ ਉੱਲੇਖ ਨ ਤਾਂ ਖਾਲਸਾ ਕਾਲਿਜ ਵਾਲੇ ਨੁਸਖ਼ੇ ਵਿਚ ਹੋਇਆ ਮਿਲਦਾ ਹੈ, ਨ ਸੈਂਟਰਲ ਪਬਲਿਕ ਲਾਇਬ੍ਰੇਰੀ ਵਾਲੀ ਹੱਥ-ਲਿਖਤ ੨੯੧੩ ਵਿਚ। ਇਸ ਪਰੰਪਰਾ ਦੀਆਂ ਹੋਰ ਵੀ ਇੱਕੀਆਂ ਦੁੱਕੀਆਂ ਪ੍ਰਤਿਲਿਪੀਆਂ, ਜੋ ਸਾਡੇ ਵੇਖਣ ਵਿਚ ਆਈਆਂ ਹਨ, ਇਸ ਸੰਕੇਤ ਤੋਂ ਸੱਖਣੀਆਂ ਹਨ। ਸੋ, ਸਿੱਟਾ ਇਹੀ ਨਿਕਲਦਾ ਹੈ ਕਿ 'ਕੋਲਬ੍ਰਕ ਵਾਲੀ ਜਨਮ ਸਾਖੀ' ੧੬੩੫ ਈਸਵੀ ਦਾ ਉਤਾਰਾ ਹੈ ਅਤੇ ਇਹ ਕਿ ਇਸ ਦੀ ਰਚਨਾ ਇਸ ਤੋਂ ਕਿਤੇ ਪਹਲਾਂ ਹੋ ਚੁਕੀ ਸੀ।

'ਪੁਰਾਤਨ ਜਨਮ ਸਾਖੀ' ਦੇ ਸੰਪਾਦਕ ਡਾ. ਭਾਈ ਵੀਰ ਸਿੰਘ ਨੇ ਇਸ ਜਨਮ ਸਾਖੀ ਦੇ ਪੁਰਾਤਨ ਸਿੱਧ ਹੋਣ ਦੇ ਰਸਤੇ ਵਿਚ ਕੁਝ ਕੁ ਔਕੜਾਂ ਦਾ ਜ਼ਿਕਰ ਕੀਤਾ ਹੈ। ਬਣਦਾ ਹੈ ਕਿ ਉਨ੍ਹਾਂ ਵਲ ਵੀ ਸੰਕੇਤ ਕਰ ਲਇਆ ਜਾਏ। ਉਨ੍ਹਾਂ ਵਿਚੋਂ ਇਕ ਇਸ ਦੇ ਅੰਤ ਤੇ ਆਇਆ ਵਾਕ "ਬੋਲਹੁ ਵਾਹਿਗੁਰੂ ਜੀ ਕੀ ਫ਼ਤਹ ਹੋਈ" ਹੈ। ਭਾਈ ਵੀਰ ਸਿੰਘ ਜੀ ਲਿਖਦੇ ਹਨ ਕਿ ਇਹ ਵਾਕ ਇਸ ਲਿਖਤ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਵਲ ਲੈ ਜਾਂਦਾ ਹੈ[4]। ਪਰੰਤੂ ਇਹ ਪਾਠ ਸੈਂਟਰਲ ਪਬਲਿਕ ਲਾਇਬ੍ਰੇਰੀ ਪਟਿਆਲਾ, ਵਾਲੀ ਹੱਥ-ਲਿਖਤ ੨੯੧੩ ਵਿਚ ਨਹੀਂ ਹੈ ਅਤੇ ਨ ਹੀ ਪ੍ਰੋ. ਪ੍ਰੀਤਮ ਸਿੰਘ ਵਾਲੇ ਨੁਸਖ਼ੇ ਵਿਚ ਹੈ। ਸੋ, ਇਹ ਪਿਛੋਂ ਕਿਸੇ ਨੇ ਨਕਲ ਕਰਦੇ ਸਮੇਂ ਪਾਇਆ ਲਗਦਾ ਹੈ; ਮੂਲ ਪੋਥੀ ਦਾ ਅੰਗ ਨਹੀਂ। ਇਸ ਨਾਲ ਭਾਈ ਵੀਰ ਸਿੰਘ ਦੇ ਉਪਰੋਕਤ ਸ਼ੰਕੇ ਦੀ ਨਿਵ੍ਰਿਤੀ ਹੋ ਕੇ ਇਸ ਜਨਮ ਸਾਖੀ ਦੇ ਪੁਰਾਤਨ ਹੋਣ ਲਈ ਰਾਹ ਸਾਫ਼ ਹੋ ਜਾਂਦਾ ਹੈ।

ਹੁਣ ਪ੍ਰਸ਼ਨ ਉਠਦਾ ਹੈ ਕਿ ਆਖ਼ਿਰ ਇਸ ਦਾ ਸਮਾਂ ਹੈ ਕੀ ਅਤੇ ਇਸ ਦੀ ਰਚਨਾ ਕਿਸ ਪ੍ਰਕਾਰ ਹੋਈ ? ਇਸ ਪ੍ਰਸ਼ਨ ਦਾ ਉੱਤਰ ਸੰਨਾਂ ਆਨੇ ਠੀਕ ਦੇਣਾ ਤਾਂ ਕਠਿਨ ਹੈ ਪਰ ਜੋ ਕੁਝ ਇਸ ਦੇ ਦੂਜੀਆਂ ਪਰੰਪਰਾਵਾਂ ਨਾਲ ਅਧਿਐਨ ਤੋਂ ਸਿੱਧ ਹੁੰਦਾ ਹੈ, ਉਹ ਇਹ ਹੈ ਕਿ ਗੁਰੂ ਬਾਬੇ ਦੀਆਂ ਸਾਖੀਆਂ ਗੁਰੂ ਬਾਬੇ ਦੇ ਜੀਵਨ ਵਿਚ ਹੀ ਜਾਂ ਉਨ੍ਹਾਂ ਦੇ ਸਮਾਉਣ ਦੇ ਛੇਤੀ ਪਿਛੋਂ **ਇਕੱਲੀ ਦੁਕੱਲੀ ਗੋਸ਼ਟੀ ਦੇ ਰੂਪ ਵਿਚ ਵਿਕਸਿਤ ਹੋਈਆਂ** ਅਤੇ ਇਹ ਚੋਖਾ

[4]ਉਹੀ, ਪੰਨਾ ਹ ਅਤੇ ੧੧੫.

ਚਿਰ ਇਸ ਭਾਂਤ ਗੁਰੂ ਨਾਨਕ ਦੇ ਅਨੁਯਾਈਆਂ ਵਿਚ ਚਲਦੀਆਂ ਰਹੀਆਂ ਅਤੇ ਇਨ੍ਹਾਂ ਨਾਲ ਕਈ ਪ੍ਰਕਾਰ ਦੀਆਂ ਹੋਰ ਕਹਾਣੀਆਂ ਇਧਰੋਂ ਉਧਰੋਂ ਆ ਕੇ ਜੁੜਦੀਆਂ ਰਹੀਆਂ। ਫਿਰ ਉਤਸਾਹੀ ਸਜਣਾਂ ਨੇ ਇਨ੍ਹਾਂ ਦੇ ਸੰਗ੍ਰਹਿ ਕਰਨੇ ਸ਼ੁਰੂ ਕੀਤੇ। ਕਿਸੇ ਹੱਥ ਕੋਈ ਖਰੜਾ ਆ ਗਿਆ, ਕਿਸੇ ਹੱਥ ਕੋਈ। ਬਹੁਤ ਵਾਰੀ ਇਨ੍ਹਾਂ ਖਰੜਿਆਂ ਵਿਚ ਸਮੇਂ ਦੇ ਲੰਘਣ ਨਾਲ ਚੋਖੇ ਅੰਤਰ ਵੀ ਆ ਚੁਕੇ ਹੁੰਦੇ; ਅਤੇ, ਨਾਲ ਹੀ, ਸੰਗ੍ਰਹਿ ਕਰਨ ਵਾਲਿਆਂ ਦੀ ਸਿਤਮ-ਜ਼ਰੀਫ਼ੀ ਆਪਣਾ ਰੰਗ ਲਿਆਉਂਦੀ। ਹਰ ਕੋਈ ਆਪਣੀ ਆਪਣੀ ਪ੍ਰਤਿਭਾ ਮੁਤਾਬਿਕ ਉਨ੍ਹਾਂ ਵਿਚ ਦਖ਼ਲ-ਅੰਦਾਜ਼ੀ ਕਰਦਾ। ਇਹੋ ਕਾਰਣ ਹੈ ਕਿ ਵਖ ਵਖ ਸੰਗ੍ਰਹਾਂ ਵਿਚ ਆਈਆਂ ਸਾਖੀਆਂ ਵੇਰਵੇ, ਆਕਾਰ ਅਤੇ ਸ਼ਬਦਾਵਲੀ ਦੇ ਪੱਖੋਂ ਚੋਖਾ ਅੰਤਰ ਰਖਦੀਆਂ ਹਨ। ਤਾਂ ਵੀ, ਉਨ੍ਹਾਂ ਦਾ ਕਿਸੇ ਇਕ ਮੁਢਲੇ ਸਾਂਝੇ ਸ੍ਰੋਤ ਤੋਂ ਆਇਆ ਹੋਣਾ ਭਲੀ ਭਾਂਤ ਉਘੜ ਆਉਂਦਾ ਹੈ, ਅਤੇ ਜੇ ਕੋਈ ਸਾਖੀਆਂ ਦੇ ਇਨ੍ਹਾਂ ਮੁਢਲੇ ਰੂਪਾਂ ਨੂੰ ਲੋੜਨਾ ਚਾਹੇ, ਤਾਂ ਉਹ ਪਰਿਸ਼੍ਰਮ ਅਤੇ ਸੂਝ ਨਾਲ ਇਨ੍ਹਾਂ ਦਾ ਇਕ ਮੋਟਾ ਜੇਹਾ ਖ਼ਾਕਾ ਬਣਾਣ ਵਿਚ ਸਫਲ ਹੋ ਜਾਏਗਾ।

ਆਪਣੇ ਇਸ ਨੁਕਤੇ ਨੂੰ ਖੋਲ੍ਹਣ ਅਤੇ ਇਨ੍ਹਾਂ ਪਰੰਪਰਾਵਾਂ ਦੇ ਕ੍ਰਮਿਕ ਵਿਕਾਸ ਨੂੰ ਦਰਸਾਉਣ ਲਈ ਅਸੀਂ 'ਸਜਣ ਠਗ ਨਿਸਤਾਰਾ' ਜਾਂ ਕਿਸੇ ਹੋਰ ਸਾਂਝੀ ਸਾਖੀ ਦਾ ਤੁਲਨਾਤਮਕ ਅਧਿਐਨ ਪੇਸ਼ ਕਰ ਸਕਦੇ ਹਾਂ। ਇਸ ਸਾਖੀ ਦਾ ਪੁਰਾਤਨ ਜਨਮ ਸਾਖੀ ਵਾਲਾ ਪਾਠ[5], 'ਆਦਿ ਸਾਖੀਆਂ' ਵਾਲਾ ਪਾਠ[6], ਹ.ਲਿ. Panj. B 40 ਵਾਲਾ ਪਾਠ ਅਤੇ ਮਿਹਰਬਾਨ ਦੀ ਜਨਮ ਸਾਖੀ ਵਾਲਾ ਪਾਠ[7] ਬਾਵਜੂਦ ਆਪਣੇ ਆਪਣੇ ਵਿਸ਼ੇਸ਼ ਵਿਕਾਸ ਦੇ, ਜੋ ਘਟਨਾ ਨੂੰ ਸਾਹਿਤਕ ਰੰਗਤ ਦੇਣ ਲਈ ਹੋਂਦ ਵਿਚ ਆਉਂਦਾ ਰਹਿਆ, ਕਿਸੇ ਇਕੋ ਸੋਮੇ ਤੋਂ ਆਇਆ ਦਿਸ ਆਉਂਦਾ ਹੈ; ਅਤੇ ਜੇ ਪਾਠਕ ਇਸ ਦਾ ਮੁਢਲਾ ਰੂਪ ਵੇਖਣਾ ਲੋੜਨ, ਤਾਂ ਉਹ ਇੰਡੀਆ ਆਫ਼ਿਸ ਲਾਇਬ੍ਰੇਰੀ (ਲੰਡਨ) ਦੀ ਉਪਰ ਕਥਿਤ ਹੱਥ-ਲਿਖਤ Panj. B 40, ਵਿਚ ਦੇਖਿਆ ਜਾ ਸਕਦਾ ਹੈ, ਜਿਸ ਵਿਚ ਠੱਗ ਦਾ ਨਾਂ ਨਹੀਂ ਦਿੱਤਾ ਤੇ ਉਸ ਨੂੰ "ਭੋਲਾ ਚੋਰ" ਕਹ ਕੇ ਯਾਦ ਕੀਤਾ ਹੈ[8]। ਬਾਕੀ ਸਾਰੀ ਘਟਨਾ ਉਹੀ ਹੈ ਅਤੇ ਇਸ ਪਰਥਾਇ ਵਰਤਿਆ ਗੁਰਬਾਣੀ ਦਾ ਸ਼ਬਦ ਵੀ ਉਹੀ "ਉਜਲ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ" ਵਾਲਾ ਹੈ। ਸੋ, "ਭੋਲੇ ਚੋਰ" ਨੂੰ ਸੱਜਣ ਠੱਗ ਵਾਲਾ ਨਾਂ ਪਿਛੋਂ ਜੁੜਿਆ ਅਤੇ ਇਹ, ਨਿਸ਼ਚੇ ਹੀ, ਰਾਗ ਸੂਹੀ ਦੇ ਸੰਬੰਧਿਤ ਸ਼ਬਦ ਵਿਚ ਆਏ ਪਦ "ਸਜਣ ਸੇਈ ਨਾਲਿ ਮੈਂ ਚਲਦਿਆਂ ਨਾਲ ਚਲਨਿ" ਤੋਂ ਸੁਝਾਉ ਪ੍ਰਾਪਤ ਕਰ ਕੇ ਕਲਪਿਤ ਕਰ ਲਇਆ ਗਇਆ। ਸਾਖੀਆਂ ਦੇ ਵਿਕਸਿਤ ਹੋਣ ਸੰਬੰਧੀ ਇਹ ਤਜਰਬਾ ਕੇਵਲ ਇਕ ਸਾਖੀ ਨਾਲ

---

[5] ਚੌਥਾ ਸੰਸਕਰਣ, ਪੰਨਾ ੨੧-੨੨.

[6] ਦੇਖੋ ਅਗੇ, ਸਾਖੀ ੧੨ਵੀਂ.

[7] ਸੰਪਾਦਕ : ਕਿਰਪਾਲ ਸਿੰਘ/ਸ਼ਮਸ਼ੇਰ ਸਿੰਘ, ਪੰਨਾ ੨੩੫-੩੮.

[8] 'ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ' (Panj. B 40) (ਸੰਪ : ਪਿਆਰ ਸਿੰਘ), ਪੰਨਾ ੫੪-੫੫.

ਹੀ ਨਹੀਂ, ਹੋਰਨਾਂ ਨਾਲ ਵੀ ਦੁਹਰਾਇਆ ਜਾ ਸਕਦਾ ਹੈ।

ਇੱਥੇ ਇਕ ਗੱਲ ਦ੍ਰਿੜ ਕਰਾਉਣ ਦੀ ਲੋੜ ਬੜੀ ਸ਼ਿੱਦਤ ਨਾਲ ਮਹਿਸੂਸ ਹੁੰਦੀ ਹੈ। ਉਹ ਇਹ ਕਿ ਜਦੋਂ ਅਸੀਂ ਸਾਖੀ ਦੇ ਮੁਢਲੇ ਰੂਪ ਦੀ ਗੱਲ ਕਰਦੇ ਹਾਂ, ਤਾਂ ਸਾਡਾ ਭਾਵ ਇਸ ਦੇ ਘਟਨਾਗਤ ਵਿਕਾਸ ਤੋਂ ਹੁੰਦਾ ਹੈ, ਭਾਸ਼ਾ ਜਾਂ ਸ਼ਬਦ-ਜੋੜਾਂ ਦੀ ਪ੍ਰਾਚੀਨਤਾ ਤੋਂ ਨਹੀਂ। ਪਿਛਲੀਆਂ ਦੋਵੇਂ ਚੀਜ਼ਾਂ ਉਤਾਰਾ ਕਰਨ ਵਾਲੇ ਆਪਣੀ ਰੁਚੀ ਅਤੇ ਯੋਗਤਾ ਅਨੁਸਾਰ ਬਦਲ ਲੈਂਦੇ ਰਹੇ ਹਨ।

ਇਸਦੇ ਨਾਲ ਹੀ ਇਹ ਜਗਤ ਪ੍ਰਸਿਧ ਨਿਯਮ ਵੀ ਦ੍ਰਿੜ ਭਾਂਤ ਪੱਲੇ ਬੰਨ੍ਹ ਲੈਣ ਦੀ ਲੋੜ ਹੈ ਕਿ ਜਗਤ ਦੀਆਂ ਮੁਢਲੀਆਂ ਕ੍ਰਿਤੀਆਂ ਸਦਾ ਹੀ ਅਣਘੜ, ਸੰਖੇਪ ਤੇ ਕੱਚੇਰੀਆਂ ਰਹੀਆਂ ਹਨ। ਮਨੁੱਖ ਦੇ ਬਣਾਏ ਪਹਲੇ ਸੰਦ, ਮਨੁੱਖ ਦੇ ਬਣਾਏ ਪਹਲੇ ਘਰ, ਮਨੁੱਖ ਦੇ ਬਣਾਏ ਪਹਲੇ ਬਸਤਰ, ਇੱਥੋਂ ਤੱਕ ਕਿ ਉਸ ਦੀ ਬਣਾਈ ਮੁਢਲੀ ਭਾਸ਼ਾ, ਸਭ ਸਾਧਾਰਣ ਤੇ ਕੱਚਘੜ ਵੰਨਗੀ ਦੀਆਂ ਵਸਤਾਂ ਹਨ। ਸਮੇਂ ਦੇ ਲੰਘਣ ਨਾਲ ਉਨ੍ਹਾਂ ਨਾਲ ਉਨ੍ਹਾਂ ਵਿਚ ਪ੍ਰਪਕਤਗੀ ਆਉਂਦੀ ਰਹੀ ਹੈ ਤੇ ਹਜ਼ਾਰਾਂ ਲੱਖਾ ਸਾਲਾਂ ਦੀ ਮਿਹਨਤ ਪਿੱਛੋਂ ਉਹ ਅੱਜ ਦੇ ਪਰਮਾਣੂ ਯੁਗ ਦੀਆਂ ਹਾਣੀ ਵਸਤਾਂ ਬਣੀਆਂ ਹਨ। ਸਾਖੀਆਂ ਦੇ ਵਿਕਸਿਤ ਹੋਣ ਵਿਚ ਵੀ ਇਹੀ ਅਸੂਲ ਕੰਮ ਕਰਦਾ ਰਿਹਾ ਹੈ। ਸਾਖੀਆਂ ਲਿਖਣ ਲਈ ਭਾਸ਼ਾ (Langue) ਤਾਂ ਪੂਰੇ ਵਿਕਸਿਤ ਰੂਪ ਵਿਚ ਸਾਡੇ ਕੋਲ ਮੌਜੂਦ ਸੀ, ਲਿਖਣ-ਢੰਗ ਵੀ ਪ੍ਰਫੁਲਿਤ ਹੋ ਚੁਕਿਆ ਸੀ; ਕੇਵਲ ਵਸਤੂਗਤ ਵੇਰਵਾ ਨਵੀਂ ਚੀਜ਼ ਸੀ। ਇਸੇ ਵਿਚ ਵਿਕਾਸ ਦੀ ਸੰਭਾਵਨਾ ਮੌਜੂਦ ਸੀ। ਸੋ, ਇਸੇ ਵਿਚ ਤਬਦੀਲੀ ਹੁੰਦੀ ਰਹੀ। ਇਸ ਗੱਲ ਦੀ ਟੋਹ ਅਸੀਂ ਆਪਣੇ ਕਲਪਿਤ ਸਾਖੀਆਂ ਦੇ **ਮੁਢਲੇ ਸਾਂਝੇ ਸ੍ਰੋਤ** ਤੋਂ 'ਮਿਹਰਬਾਨ ਜਨਮ ਸਾਖੀ' ਦੇ ਵਿਸਤ੍ਰਿਤ ਤੇ ਪ੍ਰੌੜ ਰੂਪਾਂ ਤਕ ਪਹੁੰਚਣ ਦੀ ਕ੍ਰਿਆ ਤੋਂ ਆਸਾਨੀ ਨਾਲ ਲਾ ਸਕਦੇ ਹਾਂ।

## ੫

## ਜਨਮਸਾਖੀ Panj. B 40

ਇਸ ਤੋਂ ਪਹਿਲਾਂ ਕਿ 'ਆਦਿ ਸਾਖੀਆਂ' ਵਿਚ ਆਏ ਪ੍ਰਸੰਗਾਂ ਦਾ ਦੂਜੀ ਜਨਮਸਾਖੀ ਪਰੰਪਰਾਵਾਂ ਨਾਲ ਤੁਲਨਾਤਮਕ ਅਧਿਐਨ ਪ੍ਰਸਤੁਤ ਕੀਤਾ ਜਾਵੇ, ਸਾਨੂੰ ਜਨਮਸਾਖੀ ਜਗਤ ਦੀ ਇਕ ਨਵੀਂ ਲੱਭਤ, ਹੱਥ-ਲਿਖਤ Panj. B 40 (ਇੰਡੀਆ ਆਫ਼ਿਸ ਲਾਇਬ੍ਰੇਰੀ, ਲੰਡਨ) ਬਾਰੇ ਕੁਝ ਜਾਣਕਾਰੀ ਲੈ ਲੈਣੀ ਚਾਹੀਦੀ ਹੈ। ਬਾਬਾ ਨਾਨਕ ਨਾਲ ਸੰਬੰਧਤ ਇਸ ਕੀਮਤੀ ਸੰਗ੍ਰਹ ਵਲ ਪੰਜਾਬੀ ਪਾਠਕਾਂ ਦਾ ਧਿਆਨ ਸਭ ਤੋਂ ਪਹਲਾਂ ਸੁਰਗਵਾਸੀ ਸ੍ਰੀ ਜੀ. ਬੀ. ਸਿੰਘ ਨੇ ਜੋ ਉਦੋਂ (1948-49 ਵਿਚ) ਇੰਗਲੈਂਡ ਗਏ ਹੋਏ ਸਨ, ਦਿਵਾਇਆ।

ਉਨ੍ਹੀਵੀਂ ਸਦੀ ਦੇ ਪੰਜਾਹਾਂ ਵਾਲੇ ਦਹਾਕੇ ਵਿਚ ਇਹ ਇਨ੍ਹਾਂ ਸਤਰਾਂ ਦੇ ਲੇਖਕ, ਡਾ. ਡਬਲਿਊ. ਐਚ. ਮੈਕਲਾਊਡ ਅਤੇ ਡਾ. ਕਿਰਪਾਲ ਸਿੰਘ (ਪੰਜਾਬੀ ਯੂਨੀਵਰਸਿਟੀ, ਪਟਿਆਲਾ) ਦੇ ਅਧਿਐਨ ਦਾ ਕੇਂਦਰ ਬਣੀ। ਇਸ ਵਕਤ ਇਹ ਇਨ੍ਹਾਂ ਸੱਤਰਾਂ ਦੇ ਲੇਖਕ ਵਲੋਂ ਸੰਪਾਦਿਤ ਹੋ ਕੇ ਛਾਪੇ ਦਾ ਜਾਮਾ ਪਹਨ ਚੁਕੀ ਹੈ ਤੇ ਇਹਦਾ ਅੰਗ੍ਰੇਜ਼ੀ ਵਿੱਚ ਇਕ ਉਲੱਥਾ, ਜੋ ਡਾ. ਡਬਲਿਊ. ਐਚ. ਮੈਕਲਾਊਡ ਦਾ ਕੀਤਾ ਹੋਇਆ ਹੈ, ਵੀ ਛਪ ਕੇ ਬਾਹਰ ਆ ਚੁਕਿਆ ਹੈ।[1] ਇਹ ਜਨਮਸਾਖੀ 1790 ਬਿ./1733 ਈ. ਦੀ ਸੰਗ੍ਰਹਿਤ ਹੈ। ਇਹ ਇਕ ਸਚਿਤ੍ਰ ਜਨਮਸਾਖੀ ਹੈ। ਇਸ ਵਿਚ ਆਈਆਂ ਸਾਖੀਆਂ ਦੀ ਗਿਣਤੀ 57 ਹੈ ਤੇ ਚਿਤ੍ਰਾਂ ਦੀ ਗਿਣਤੀ ਵੀ ਇੰਨੀ ਹੀ ਹੈ; ਹਰੇਕ ਸਾਖੀ ਮਗਰ ਇਕ ਚਿਤ੍ਰ। ਭਾਵੇਂ ਇਸ ਦਾ ਸੰਗ੍ਰਹ ਮਿਹਰਬਾਨ ਵਾਲੀ ਜਨਮ-ਸਾਖੀ ਨਾਲੋਂ ਬਹੁਤ ਪਿੱਛੋਂ ਹੋਇਆ, ਇਸ ਦੀਆਂ ਸਾਖੀਆਂ ਦਾ ਦੂਸਰੀਆਂ ਪਰੰਪਰਾਵਾਂ ਨਾਲ ਕੀਤਾ ਤੁਲਨਾਤਮਕ ਅਧਿਐਨ ਇਸ ਵਿਚ ਆਈਆਂ ਬਹੁਤੀਆਂ ਸਾਖੀਆਂ ਨੂੰ ਮੁਢਲੀ ਵੰਨਗੀ ਦੀਆਂ ਸਿੱਧ ਕਰਦਾ ਹੈ। ਇਹ ਸਾਖੀਆਂ 'ਆਦਿ ਸਾਖੀਆਂ' ਵਿਚ ਆਈਆਂ ਸਾਖੀਆਂ ਨਾਲ ਅਦਭੁਤ ਭਾਂਤ ਮਿਲਦੀਆਂ ਹਨ ਤੇ ਫਿਰ ਜਦੋਂ ਇਨ੍ਹਾਂ ਦਾ ਮੁਕਾਬਲਾ ਮਿਹਰਬਾਨ ਵਾਲੀ ਜਨਮਸਾਖੀ ਵਿਚ ਆਈਆਂ ਸਾਖੀਆਂ ਨਾਲ ਕੀਤਾ ਜਾਂਦਾ ਹੈ ਤਾਂ ਪਤਾ ਲਗਦਾ ਹੈ ਕਿ ਕਿਸ ਤਰ੍ਹਾਂ 'ਆਦਿ ਸਾਖੀਆਂ', 'ਪੁਰਾਤਨ ਜਨਮਸਾਖੀ' ਤੇ Panj B 40 ਵਿਚਲੀਆਂ ਬੀਜ-ਰੂਪ ਸਾਖੀਆਂ ਵੱਡੇ ਜਾ ਕੇ ਮਿਹਰਬਾਨ ਵਾਲੀ ਜਨਮਸਾਖੀ ਵਿਚ ਦੋ ਦੋ, ਤਿੰਨ ਤਿੰਨ, ਤੇ ਕਈ ਹਾਲਤਾਂ ਵਿਚ ਵਧ, ਸਾਖੀਆਂ ਬਣ ਗਈਆਂ।[2] ਅਗਲੇ ਪ੍ਰਕਰਣ ਵਿਚ, ਜਿੱਥੇ ਅਸੀਂ 'ਆਦਿ ਸਾਖੀਆਂ' ਦੇ ਪ੍ਰਸੰਗਾਂ ਦੀ ਭਿੰਨ ਭਿੰਨ ਪਰੰਪਰਾਵਾਂ ਨਾਲ ਸਾਂਝ ਤੇ ਵਖਰਤਾ ਦਰਸਾਵਾਂਗੇ, ਅਸੀਂ Panj. B 40 ਵਿਚ ਆਈਆਂ ਸਾਖੀਆਂ ਨੂੰ ਵੀ ਅੱਖਾਂ ਸਾਮ੍ਹਣੇ ਰਖਾਂਗੇ।

## ੬

## 'ਆਦਿ ਸਾਖੀਆਂ' ਤੇ ਹੋਰ ਸਾਖੀ–ਪਰੰਪਰਾਵਾਂ

ਜਨਮ ਸਾਖੀਆਂ ਦੀ ਵਿਕਾਸ–ਕ੍ਰਿਆ ਦਾ ਇਹ ਵਿਸ਼ਲੇਸ਼ਣ ਸਾਨੂੰ ਹਥਲੀ ਪੁਸਤਕ ਦੇ ਜਨਮ ਸਾਖੀ ਕ੍ਰਮ ਵਿਚ ਸਥਾਨ ਨੂੰ ਨਿਰਧਾਰਿਤ ਕਰਨ ਦੇ ਯੋਗ ਬਣਾਂਦਾ ਹੈ। ਇਸ ਦੀ ਉਪਲਬਧੀ ਦਾ ਪ੍ਰਸੰਗ ਅਸੀਂ ਉਪਰ ਖੰਡ ੧ ਵਿਚ ਦੇ ਆਏ ਹਾਂ। ਵਾਸਤਵ ਵਿਚ ਇਸ ਦਾ

---

[1]ਇਹ ਦੋਵੇਂ ਕ੍ਰਿਤੀਆਂ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਲੋਂ, ਕ੍ਰਮਵਾਰ, ੧੯੭੪ ਤੇ ੧੯੮੧ ਵਿਚ ਪ੍ਰਕਾਸ਼ਿਤ ਹੋਈਆਂ ਹਨ।

[2]ਪੂਰੇ ਵੇਰਵੇ ਲਈ ਦੇਖੋ 'ਜਨਮਸਾਖੀ ਗੁਰੂ ਨਾਨਕ ਦੇਵ ਜੀ' (Panj. B. 40) (ਸੰਪ. ਪਿਆਰ ਸਿੰਘ) ਅੰਤਿਕਾ ੨ (ਪੰਨੇ ੧੫੩-੫੬).

ਨਾਂ 'ਜਨਮ ਪਤ੍ਰੀ ਬਾਬੇ ਜੀ ਕੀ' ਹੈ, ਪਰ ਇਸ ਨੂੰ ਡਾ. ਮੋਹਨ ਸਿੰਘ ਨੇ 'ਆਦਿ ਸਾਖੀਆਂ' *(Adi Sakhis)* ਦੀ ਸੰਗਿਆ ਅਧੀਨ ਪ੍ਰਵਿਸ਼ਟ ਕੀਤਾ ਹੈ। ਸ਼ਾਇਦ ਉਨ੍ਹਾਂ ਨੂੰ ਇਸ ਦੇ ਆਰੰਭ ਵਿਚ ਆਈ ਇਸ ਟੂਕ—

ਬਾਬੇ ਕੀਆਂ ਸਾਖੀਆਂ ਆਦਿ ਤੇ ਲੈ ਕਰਿ ਚਲੀਆਂ...

ਤੋਂ ਭੁਲੇਖਾ ਲਗਾ ਤੇ ਉਨ੍ਹਾਂ ਨੇ ਕਿਸੇ ਕਾਹਲੀ ਵਿਚ ਇਸ ਦਾ ਨਾਂ ਇਹੀ ਤਜਵੀਜ਼ ਕਰ ਦਿੱਤਾ। ਇਹ ਵੀ ਸੰਭਵ ਹੈ ਕਿ ਉਨ੍ਹਾਂ ਨੂੰ ਇਹ ਮੁਢਲੀਆਂ ਸਾਖੀਆਂ ਪ੍ਰਤੀਤ ਹੋਈਆਂ ਹੋਣ। ਖ਼ੈਰ, ਇਹ ਨਾਂ ਕਿਸੇ ਤਰਕ ਅਨੁਸਾਰ ਬਣਦਾ ਤਾਂ ਨਹੀਂ, ਪਰ ਇਹ ਇਸ ਦੇ ਅਸਲੀ ਨਾਂ 'ਜਨਮ ਪਤ੍ਰੀ ਬਾਬੇ ਜੀ ਕੀ' ਨਾਲੋਂ ਲਿਖਣ ਪੜ੍ਹਨ ਵਿਚ ਸੌਖਾ ਹੈ। ਦੂਜੇ, 'ਜਨਮ ਪਤ੍ਰੀ ਬਾਬੇ ਜੀ ਕੀ' ਨਾਂ ਬੜਾ ਆਮ ਹੈ ਤੇ 'ਬਾਲਾ ਵਾਲੀ ਜਨਮ ਸਾਖੀ' ਤੇ ਹੋਰਨਾਂ ਪਰੰਪਰਾਵਾਂ ਵਿਚ ਵੀ ਵਰਤਿਆ ਮਿਲਦਾ ਹੈ। ਇਸ ਕਾਰਣ ਵਿਖੇਪਤਾ ਸੰਭਵ ਨਹੀਂ। ਇਸ ਦੇ ਉਲਟ, 'ਆਦਿ ਸਾਖੀਆਂ' ਵਾਲਾ ਨਾਂ ਇਸ ਵਕਤ ਤਕ ਪੰਜਾਬੀ ਸਾਹਿਤ ਦੀਆਂ ਪੁਸਤਕਾਂ ਵਿਚ ਚਲ ਚੁਕਾ ਹੈ ਤੇ ਇਸ ਨਾਲ ਕੁਝ ਸਾਹਿਤ ਵੀ ਜੁੜ ਚੁਕਾ ਹੈ। ਸੋ, ਅਸੀਂ ਇਸ ਨੂੰ ਇਸੇ ਨਾਂ ਨਾਲ ਯਾਦ ਕਰਨਾ ਉਚਿਤ ਸਮਝਿਆ ਹੈ।

ਪੋਥੀ ਵਿਚ ਦਿੱਤੇ ਅੰਕਾਂ ਅਨੁਸਾਰ ਇਸ ਹੱਥ-ਲਿਖਤ ਵਿਚ ਕੁਲ ੩੦ ਸਾਖੀਆਂ ਹਨ, ਪਰ ਇਨ੍ਹਾਂ ਦੀ ਵਾਸਤਵਿਕ ਗਿਣਤੀ ਇਸ ਨਾਲੋਂ ਕਿਤੇ ਵਧ ਹੈ, ਕਿਉਂਜੋ ਕਈ ਥਾਵਾਂ 'ਤੇ ਇਕ ਅੰਕ ਨਾਲ ਇਕ ਤੋਂ ਵਧ ਸਾਖੀਆਂ ਜੁੜੀਆਂ ਹੋਈਆਂ ਹਨ। ਜੇ ਇਨ੍ਹਾਂ ਜੁੜੀਆਂ ਸਾਖੀਆਂ ਨੂੰ ਨਿਖੇੜ ਕੇ ਗਿਣੀਏ, ਤਾਂ ਇਸ ਦੀਆਂ ਕੁਲ ਸਾਖੀਆਂ ਦੀ ਗਿਣਤੀ ੫੧ ਕੁ ਦੇ ਕਰੀਬ ਹੋ ਜਾਂਦੀ ਹੈ।[1] ਪਹਿਲੀ ਸਾਖੀ ਗੁਰੂ ਬਾਬੇ ਦੇ ਨਿਰੰਕਾਰ ਦੀ ਦਰਗਾਹ ਵਿਚ ਜਾਣ ਅਤੇ ਉਥੋਂ ਨਵਾਂ ਪੰਥ ਚਲਾਉਣ ਦਾ ਵਰਦਾਨ ਪ੍ਰਾਪਤ ਕਰ ਕੇ ਆਉਣ ਦੀ ਹੈ। ਇਹ ਇਕ ਪ੍ਰਕਾਰ 'ਪੁਰਾਤਨ ਜਨਮ ਸਾਖੀ' ਵਾਲੀ ਪਰੰਪਰਾ[2] ਦੀ 'ਵੇਈਂ ਪ੍ਰਵੇਸ਼' ਵਾਲੀ ਘਟਨਾ ਦਾ ਹੀ ਪਰਿਵਰਤਿਤ ਰੂਪ ਹੈ। ਇਹ ਭਾਈ ਗੁਰਦਾਸ ਦੀ ਇਸ ਤੁਕ 'ਪਹਿਲਾ ਬਾਬੇ ਪਾਯਾ ਬਖਸ ਦਰ, ਪਿਛੋਂ ਦੇ ਫਿਰਿ ਘਾਲਿ ਕਮਾਈ' ਤੋਂ ਉਤੇਜਿਤ ਹੋਈ ਲਗਦੀ ਹੈ। ਮਜ਼ੇਦਾਰ ਗੱਲ ਇਹ ਹੈ ਕਿ ਇਸ ਜਨਮ ਪਤ੍ਰੀ ਵਿਚ 'ਵੇਈਂ ਪ੍ਰਵੇਸ਼' ਵਾਲੀ ਸਾਖੀ ਵੀ ਲਗਪਗ 'ਪੁਰਾਤਨ ਜਨਮ ਸਾਖੀ' ਵਾਲੇ ਸ਼ਬਦਾਂ ਵਿਚ ਹੀ ਦਿੱਤੀ ਹੋਈ ਹੈ। ਇਸ ਤੋਂ ਸਿੱਧ ਹੁੰਦਾ ਹੈ ਕਿ ਇਹ ਲਿਖਤ ਆਪਣੇ ਪ੍ਰਸੰਗਾਂ ਲਈ 'ਪੁਰਾਤਨ ਜਨਮ ਸਾਖੀ' ਸ੍ਰੋਤ ਦੀ ਰਿਣੀ ਹੈ,

---

[1] ਦੇਖੋ ਪਿੱਛੇ ਦਿੱਤੀ ਵਿਸ਼ੈ ਸੂਚੀ।

[2] ਸ਼ਬਦ ''ਪਰੰਪਰਾ'' ਦੇ ਭਾਵਾਰਥ ਨੂੰ ਚੰਗੀ ਤਰ੍ਹਾਂ ਸਮਝ ਲੈਣਾ ਚਾਹੀਦਾ ਹੈ। ਜਦੋਂ ਅਸੀਂ ''ਪਰੰਪਰਾ'' ਸ਼ਬਦ ਵਰਤਦੇ ਹਾਂ ਤਾਂ ਸਾਡਾ ਇਸ਼ਾਰਾ ਇਸ ਦੀਆਂ ਉਪਲਬਧ ਸਾਰੀਆਂ ਸ਼ਾਖਾਵਾਂ ਵਿਚੋਂ ਪ੍ਰਾਚੀਨਤਮ ਰੂਪ ਵਲ ਹੁੰਦਾ ਹੈ, 'ਪੁਰਾਤਨ ਜਨਮ ਸਾਖੀ' ਦੇ ਵਿਸ਼ੇਸ਼ ਪਾਠ ਵਲ ਨਹੀਂ। 'ਪੁਰਾਤਨ ਜਨਮਸਾਖੀ' ਪਦ ਬਹੁਤੇ ਪ੍ਰਚਲਿਤ ਹੋਣ ਕਾਰਣ ਵਰਤਣਾ ਪੈਂਦਾ ਹੈ।

ਨਹੀਂ ਤਾਂ ਪਹਲੀ ਸਾਖੀ ਦੇ ਆ ਜਾਣ ਪਿਛੋਂ ਇਸਦੀ ਲੋੜ ਨਹੀਂ ਸੀ ਰਹਿੰਦੀ। ਇਹ ਗੱਲ ਹੋਰ ਵੀ ਭਲੀ ਭਾਂਤ ਉਘੜ ਆਉਂਦੀ ਹੈ ਜਦੋਂ ਅਸੀਂ ਇਸ ਸੰਗ੍ਰਹ ਵਿਚ ਆਈਆਂ ਸਾਖੀਆਂ ਦਾ ਤੁਲਨਾਤਮਕ ਅਧਿਐਨ ਦੂਜੀਆਂ ਦੋ ਪਰੰਪਰਾਵਾਂ, 'ਪੁਰਾਤਨ ਜਨਮਸਾਖੀ' ਵਾਲੀ (ਖਾਸ ਕਰਕੇ ਇਸ ਦੀ ਹ.ਲਿ. ੧੯੪—ਭਾ.ਵਿ. ਵਾਲੀ ਸ਼ਾਖਾ) ਅਤੇ ਮਿਹਰਬਾਨ ਵਾਲੀ ਨਾਲ ਕਰਦੇ ਹਾਂ।

'ਆਦਿ ਸਾਖੀਆਂ' ਦੇ ਮੁੱਢ ਵਿਚ ਪੁਸਤਕ ਦਾ ਜੋ ਸਿਰਲੇਖ, 'ਜਨਮਪਤ੍ਰੀ ਬਾਬੇ ਜੀ ਕੀ' ਆਇਆ ਹੈ, ਉਸਦੇ ਸਪਸ਼ਟੀਕਰਣ ਵਿਚ ਉਸ ਦੇ ਨਾਲ ਹੀ ਇਹ ਸ਼ਬਦ ਵੀ ਦਿੱਤੇ ਹੋਏ ਹਨ : 'ਬਾਬੇ ਕੀਆਂ ਸਾਖੀਆਂ ਆਦਿ ਤੇ ਲੈ ਕਰਿ ਚਲੀਆਂ'। ਇਹ 'ਪੁਰਾਤਨ ਜਨਮਸਾਖੀ' ਦੇ ਕਿਸੇ ਕਿਸੇ ਨੁਸਖੇ ਵਿਚ ਵੀ ਉਪਲਬਧ ਹਨ।

ਦੂਜੀਆਂ ਜਨਮ ਸਾਖੀ-ਪਰੰਪਰਾਵਾਂ ਵਿਚ ਆਈਆਂ ਸਾਖੀਆਂ ਦਾ ਤੁਲਨਾਤਮਕ ਅਧਿਐਨ 'ਆਦਿ ਸਾਖੀਆਂ' ਦੀਆਂ ਅਠਾਰਾਂ ਸਾਖੀਆਂ (ਨੰਬਰ ੨, ੩, ੪, ੫, ੬, ੭, ੮, ੧੦, ੧੧, ੧੨, ੧੪, ੧੬ ੧੭, ੧੮, ੧੯, ੨੦, ੨੧ ਅਤੇ ੨੩) 'ਪੁਰਾਤਨ ਜਨਮ ਸਾਖੀ' ਵਾਲੀ ਪਰੰਪਰਾ ਨਾਲ ਰਲਦੇ ਕਿਸੇ **ਮੁਢਲੇ ਸਾਂਝੇ ਸ੍ਰੋਤ** ਤੋਂ ਆਈਆਂ ਸਿੱਧ ਕਰਦਾ ਹੈ। ਇਹ ਸਾਖੀਆਂ Panj. B 40 ਵਿਚ ਵੀ ਪ੍ਰਾਪਤ ਹਨ ਤੇ ਉਨ੍ਹਾਂ ਨਾਲ ਇਨ੍ਹਾਂ ਦੀ ਸਾਂਝ ਬੜੀ ਵਿਸਮੈ-ਜਨਕ ਹੈ। ਪਰੰਤੂ ਸ਼ੈਲੀ ਦੀ ਵਿਖੇਪਤਾ ਅਤੇ ਪਾਠਾਂ ਵਿਚ ਪਾਏ ਜਾਂਦੇ ਅੰਤਰ (ਵਾਧੇ ਘਾਟੇ) ਇਨ੍ਹਾਂ ਨੂੰ, ਨਿਸ਼ਚੇ ਹੀ, ਮਿਹਰਬਾਨ ਵਾਲੀ ਜਨਮ ਸਾਖੀ ਵਿਚ ਆਏ ਇਨ੍ਹਾਂ ਹੀ ਪ੍ਰਸੰਗਾਂ ਦੀ ਵਿਚਲੀ ਕੜੀ ਬਣਾਂਦੇ ਹਨ। ਉਦਾਹਰਣ ਵਜੋਂ, ਗੁਰੂ ਬਾਬੇ ਦੇ ਅਵਤਾਰ ਧਾਰਣ ਵਾਲੀ ਸਾਖੀ 'ਪੁਰਾਤਨ ਜਨਮ ਸਾਖੀ' ਦੀ ਲਿਖਤ ਨਾਲੋਂ ਕੁਝ ਫ਼ਰਕ ਪਾ ਗਈ ਹੈ, ਪਰ ਉਹ ਫ਼ਰਕ ਬੜਾ ਮਹੱਤ੍ਵਪੂਰਣ ਹੈ। ਇਹ ਫ਼ਰਕ 'ਪੁਰਾਤਨ ਜਨਮ ਸਾਖੀ' ਵਿਚ ਆਏ ਪਦ, 'ਸ੍ਰੀ ਸਤਿਗੁਰੂ ਜੀ' ਦੀ ਥਾਂ ਇਸ ਜਨਮ ਪਤ੍ਰੀ ਵਿਚ 'ਸ੍ਰੀ ਸਤ ਜਨਕ ਭਗਤ ਨਿਰੰਕਾਰ' ਲਿਖੇ ਹੋਣ ਵਿਚ ਪ੍ਰਗਟ ਹੁੰਦਾ ਹੈ।[3] ਇਹੀ ਪਿਛੋਂ ਜਾ ਕੇ ਮਿਹਰਬਾਨ ਵਾਲੀ ਜਨਮ ਸਾਖੀ ਵਿਚ ਗੁਰੂ ਨਾਨਕ ਦੇ ਰਾਜਾ ਜਨਕ ਦੇ ਅਵਤਾਰ ਹੋਣ ਦੀਆਂ ਤਿੰਨ ਸਾਖੀਆਂ ਵਿਚ ਵਟ ਜਾਂਦਾ ਹੈ, ਜੋ ਸਾਖੀ, ਨਿਸ਼ਚੇ ਹੀ, ਭੱਟਾਂ ਦੇ ਸਵੱਯੇ ਵਿਚ ਆਏ ਕਾਵਿ-ਅਲੰਕਾਰ 'ਤੂੰ ਤਾਂ ਰਾਜ ਜਨਕ ਅਵਤਾਰ' ਤੋਂ ਚੱਲ ਪਈ ਲਗਦੀ ਹੈ।[4] ਇਥੇ ਬਾਬੇ ਦੇ ਜਨਕ ਅਵਤਾਰ ਵਾਲੀ

---

[3]ਇਹ ਪਦ, ਜਿਵੇਂ ਕਿ ਅਸੀਂ ਉਪਰ (ਪੰਨਾ ੧੯) ਦਸ ਆਏ ਹਾਂ, ਤਰਲੋਚਨ ਸਿੰਘ ਬੇਦੀ ਵਾਲੇ ਖਰੜੇ ਵਿਚ ਨਹੀਂ ਹਨ, ਪਿੱਛੋਂ ਦਾਖਲ ਹੋਏ। ਪਰੰਤੂ ਇਹ ੩੦ ਸਾਖੀਆਂ ਵਾਲੇ 'ਆਦਿ ਸਾਖੀਆਂ' ਦੇ ਸਾਰੇ ਖਰੜੇ ਦਾ ਅੰਗ ਜ਼ਰੂਰ ਹਨ।

[4]ਇਸ ਸੰਬੰਧੀ ਹੋਰ ਜਾਣਕਾਰੀ ਲਈ ਦੇਖੋ ਇਸ ਲੇਖਕ ਦਾ ਲੇਖ : ''ਜਨਮ ਸਾਖੀਆਂ ਅਤੇ ਅਵਦਾਨ ਪਰੰਪਰਾ'' ਜੋ 'ਤਿੰਨ ਪੰਜ-ਪਤ੍ਰ' ਨਾਂ ਦੇ ਲੇਖ-ਸੰਗ੍ਰਹ ਵਿਚ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਵਲੋਂ ਗੁਰੂ ਬਾਬੇ ਦੇ ਪੰਜ ਸੌ ਸਾਲਾ ਜਨਮ ਉਤਸਵ ਸਮੇਂ ਪ੍ਰਕਾਸ਼ਿਤ ਕੀਤਾ ਗਇਆ।

ਰਵਾਇਤ ਦੇ ਸਾਖੀਕਾਰਾਂ ਵਲੋਂ ਪਹਲੀ ਵਾਰੀ ਸ੍ਵੀਕਾਰ ਕਰ ਲਏ ਜਾਣ ਦਾ ਪਤਾ ਚਲਦਾ ਹੈ। ਖ਼ੈਰ, ਹੋਰ ਉਦਾਹਰਣ ਵੀ ਇਹ ਦੱਸਣ ਲਈ ਦਿੱਤੇ ਜਾ ਸਕਦੇ ਹਨ ਕਿ 'ਪੁਰਾਤਨ ਜਨਮ ਸਾਖੀ' ਵਾਲੀ ਪਰੰਪਰਾ ਤੋਂ ਲਏ 'ਆਦਿ ਸਾਖੀਆਂ' ਦੇ ਪ੍ਰਸੰਗ ਕਿਸ ਤਰਾਂ ਮਿਹਰਬਾਨ ਵਿਚ ਜਾ ਕੇ ਆਡੰਬਰ ਭਰੇ ਬ੍ਰਿਤਾਂਤ ਬਣ ਗਏ ਹਨ।

ਚਾਰ ਸਾਖੀਆਂ (ਨੰਬਰ ੧੩, ੧੫, ੨੨ ਅਤੇ ੨੫) ਵਿਚੋਂ ਸਾਖੀ ਨੰ. ੧੫ (ਬਾਬਾ ਮੱਕੇ ਗਇਆ) ਅਤੇ ਨੰ. ੨੫ (ਬਾਬੇ ਤਪ ਆਰੰਭਿਆ) Panj. B 40 ਨਾਲ ਬਹੁਤ ਰਲਦੀਆਂ ਹਨ; ਪਰ ਸਾਖੀ ਨੰ. ੧੩ ਅਤੇ ੨੨ ਚੋਖਾ ਫਰਕ ਪਾ ਗਈਆਂ ਹਨ। ਤਾਂ ਵੀ, ਇਨ੍ਹਾਂ ਸਾਰੀਆਂ ਦੀ ਹਾਲਤ ਵਿਚ 'ਆਦਿ ਸਾਖੀਆਂ' ਦਾ ਪਾਠ ਮੁਢਲਾ ਸਿੱਧ ਹੁੰਦਾ ਹੈ। ਇਹ ਚਾਰੇ ਸਾਖੀਆਂ 'ਪੁਰਾਤਨ ਜਨਮਸਾਖੀ' ਵਿਚ ਨਹੀਂ ਹਨ, ਪਰ ਮਿਹਰਬਾਨ ਵਾਲੀ ਜਨਮਸਾਖੀ ਵਿਚ ਹਨ। ਸਾਖੀ ਨੰਬਰ ੨੬ (ਜਪ ਅਵਤਰਣ ਦੀ) ਅਤੇ ਨੰ. ੨੭ (ਸੋਦਰੁ ਦੀ ਸਿਫਤ ਵਾਲੀ) 'ਪੁਰਾਤਨ ਜਨਮਸਾਖੀ' ਵਿਚ ਨਹੀਂ ਹਨ ਅਤੇ ਨ Panj. B 40 ਵਿਚ ਹਨ, ਮਿਹਰਬਾਨ ਵਾਲੀ ਜਨਮਸਾਖੀ ਵਿਚ ਜ਼ਰੂਰ ਪ੍ਰਾਪਤ ਹਨ। ਇਸੇ ਤਰ੍ਹਾਂ ਸਾਖੀ ਨੰ. ੨੯ ਦੀਆਂ ਦੋਵੇਂ ਸਾਖੀਆਂ 'ਗੁਰਸਿਖ ਪਰੀਖਿਆ' ਤੇ 'ਬਸਿਸਟ ਗੁਸਾਈਂ' ਵੀ ਸਿਵਾਇ ਮਿਹਰਬਾਨ ਦੇ ਹੋਰ ਕਿਸੇ ਸੰਗ੍ਰਹ ਵਿਚ ਨਹੀਂ ਹਨ। ਇਨ੍ਹਾਂ ਦੀ ਮਿਹਰਬਾਨ ਪਰੰਪਰਾ ਨਾਲ ਸਾਂਝ ਇੱਨੀ ਵਧੇਰੇ ਹੈ ਕਿ ਸ਼ੱਕ ਪੈਣ ਲਗ ਜਾਂਦਾ ਹੈ ਕਿ ਕਿਸੇ ਨੇ ਉਥੋਂ ਲੈ ਕੇ ਹੀ ਨ ਲਿਖ ਦਿੱਤੀਆਂ ਹੋਣ। ਇਹ ਸੰਭਵ ਲਗਦਾ ਹੈ, ਕਿਉਂਜੋ 'ਆਦਿ ਸਾਖੀਆਂ' ਦੇ ਡਾ. ਤਰਲੋਚਨ ਸਿੰਘ ਬੇਦੀ ਵਾਲੇ ਨੁਸਖੇ ਵਿਚ ਇਹ ਸਾਖੀਆਂ ਨਹੀਂ ਹਨ; ਇਸ ਪਰੰਪਰਾ ਵਿਚ ਇਹ ਪਿੱਛੋਂ ਰਲੀਆਂ ਲਗਦੀਆਂ ਹਨ। ਤਾਂ ਵੀ, 'ਆਦਿ ਸਾਖੀਆਂ' ਵਿਚਲੇ ਇਹ ਪ੍ਰਸੰਗ ਮਿਹਰਬਾਨ ਦੀ ਜਨਮ ਸਾਖੀ ਵਿਚ ਆਏ ਇਨ੍ਹਾਂ ਹੀ ਪ੍ਰਸੰਗਾਂ ਤੋਂ ਇੱਨੇ ਭਿੰਨ ਅਤੇ ਸੰਖਿਪਤ ਹਨ ਕਿ ਇਨ੍ਹਾਂ ਨੂੰ ਅਵੱਸ਼ ਹੀ ਉਨ੍ਹਾਂ ਦਾ ਪਹਲਾ ਰੂਪ (version) ਮੰਨਣਾ ਪੈਂਦਾ ਹੈ ਜਿਸ ਉਤੇ ਪਿਛੋਂ ਜਾ ਕੇ ਸੋਢੀ ਮਿਹਰਬਾਨ ਅਤੇ ਉਸਦੇ ਉੱਤਰਾਧਿਕਾਰੀਆਂ ਨੇ ਬੜੀ ਆਡੰਬਰ ਭਰੀ ਉਸਾਰੀ ਕੀਤੀ।

ਉਪਰ ਵਰਣਿਤ ੧੯ + ੭ ਸਾਖੀਆਂ ਤੋਂ ਬਿਨਾਂ ਇਸ ਸੰਗ੍ਰਹ ਵਿਚ ਆਈਆਂ ਬਾਕੀ ਪੰਜ ਸਾਖੀਆਂ (ਨੰਬਰ ੧, ੯, ੨੪, ੨੮, ਅਤੇ ੩੦) ਵਿਚੋਂ ਪਹਿਲੀ (ਬਾਬਾ ਨਾਨਕ ਨਿਰੰਕਾਰ ਦੀ ਦਰਗਾਹ ਵਿਚ) Panj. B 40 ਵਿਚ ਪ੍ਰਾਪਤ ਹੈ ਤੇ ਮਿਹਰਬਾਨ ਵਿਚ ਵੀ ਹੈ,[5] ਜਦੋਂ ਕਿ 'ਆਦਿ ਸਾਖੀਆਂ' ਤੇ Panj. B 40 ਵਿਚ ਆਇਆ ਇਨ੍ਹਾਂ ਦਾ ਪਾਠ ਤੇ ਬਿਰਤਾਂਤ ਕਾਫੀ ਰਲਦੇ ਹਨ। ਮਿਹਰਬਾਨ ਵਾਲੀ ਜਨਮਸਾਖੀ ਦਾ ਪਾਠ ਇੰਨਾ ਭਿੰਨ ਹੈ ਕਿ ਹਥਲੀ ਸਾਖੀ ਨੂੰ ਅਸਲੋਂ ਭਿੰਨ ਮੰਨਣਾ ਪੈਂਦਾ ਹੈ। ਇਹ ਸਾਖੀ ਹੋਰਨਾਂ ਸੰਗ੍ਰਹਾਂ ਵਿਚ

---

[5] ਦੇਖੋ, ਕਰਮਵਾਰ, ਪੰਨਾ ੯੮–੧੦੦ ਅਤੇ ਸੈਂਚੀ ਪਹਲੀ, ਪੰਨਾ ੪੮੫-੮੮.

ਉਪਲਬਧ ਹੈ ਜਿਨ੍ਹਾਂ ਦਾ ਪਾਠ 'ਆਦਿ ਸਾਖੀਆਂ' ਵਾਲੇ ਪਾਠ ਨਾਲ ਰਲਦਾ ਹੈ।[6] ਇਸ ਲਈ 'ਆਦਿ ਸਾਖੀਆਂ' ਵਾਲੇ ਬ੍ਰਿਤਾਂਤ ਨੂੰ ਮਿਹਰਬਾਨ ਵਾਲੇ ਪ੍ਰਸੰਗ ਦਾ ਕੋਈ ਮੁਢਲਾ ਰੂਪ ਮੰਨਣਾ ਪੈਂਦਾ ਹੈ।

ਸਾਖੀ ਨੰਬਰ ੯ (ਤ੍ਰਿਆ ਰਾਜ) 'ਪੁਰਾਤਨ ਜਨਮ ਸਾਖੀ' ਤੇ Panj. B 40 ਦੋਹਾਂ ਵਿਚ ਪ੍ਰਾਪਤ ਹੈ, ਪਰ ਮਿਹਰਬਾਨ ਵਿਚ ਪ੍ਰਾਪਤ ਨਹੀਂ, ਸ਼ਾਇਦ ਮਿਹਰਬਾਨ ਦੀਆਂ ਹਾਲੀ ਤਕ ਨਾ ਮਿਲੀਆਂ ਗੋਸ਼ਟਾਂ ਨਾਲ ਗੁੰਮ ਹੋ ਗਈ ਹੋਵੇ। ਵੇਰਵਾ ਤੇ ਸ਼ਬਦਾਵਲੀ ਤਿੰਨਾਂ ਦੀ ਭਿੰਨ ਹੈ, ਉਂਜ ਭਾਵੇਂ 'ਆਦਿ ਸਾਖੀਆਂ' ਵਾਲੇ ਪ੍ਰਸੰਗ ਦੀ ਸ਼ਬਦਾਵਲੀ ਇਥੇ 'ਪੁਰਾਤਨ 'ਜਨਮ ਸਾਖੀ', ਨਾਲੋਂ ਭਾਈ ਬਾਲਾ ਵਾਲੀ ਜਨਮ ਸਾਖੀ ਨਾਲ ਵਧੇਰੇ ਮੇਲ ਖਾਂਦੀ ਹੈ। ਵਾਕਾਂਸ਼ 'ਮਰਦਾਨਿਆ, ਇਹ ਦੇਸ ਰੰਨਾਂ ਦਾ ਹਈ' ਧਿਆਨ ਦੇਣ ਯੋਗ ਹੈ। ਸ਼ਾਇਦ ਉਥੋਂ ਹੀ ਆਈ ਹੋਵੇ, ਜਾਂ ਉਸ ਜਨਮ ਸਾਖੀ ਦੇ ਕਰਤਾ ਨੇ ਇਥੋਂ ਲੈ ਲਈ ਹੋਵੇ। ਇਸ ਵਿਚ ਭਾਈ ਬਾਲੇ ਦਾ ਉੱਲੇਖ ਨਹੀਂ, ਪਰ ਇਕ ਦੂਸਰਾ ਆਦਮੀ ਹੋਣ ਦਾ ਸੰਕੇਤ ਮੌਜੂਦ ਹੈ। 'ਭੀ ਦੂਜਾ ਆਦਮੀ ਸੀ, ਉਹਿ ਭੀ ਨ ਆਇਓ' ਬਾਲਾ ਦੇ ਪਰਥਾਇ ਵਰਤਿਆ ਪਦ ਹੈ।

ਸਾਖੀ ਨੰਬਰ ੨੪ (ਮੂਲੇ ਵਾਲੀ) Panj. B 40 ਵਿਚ ਤਾਂ ਹੈ, ਪਰ ਮਿਹਰਬਾਨ ਵਿਚ ਨਹੀਂ, ਨ 'ਪੁਰਾਤਨ ਜਨਮ ਸਾਖੀ' ਵਿਚ ਹੈ। ਇਹ ਭੀ ਸ਼ਾਇਦ ਮਿਹਰਬਾਨ ਵਾਲੀ ਜਨਮ ਸਾਖੀ ਦੀਆਂ ਗੁੰਮ ਹੋਈਆਂ ਗੋਸ਼ਟਾਂ ਦਾ ਅੰਗ ਹੋਵੇ, ਜਾਂ ਫਿਰ, ਸੁਤੰਤਰ ਤੌਰ ਤੇ ਵਿਕਸਿਤ ਕਿਸੇ ਵਖਰੀ ਪਰੰਪਰਾ ਤੋਂ ਆਈ ਹੋਵੇ।

ਇਸ ਸੰਗ੍ਰਹ ਦੀ ੨੯ਵੀਂ ਸਾਖੀ ਵਾਸਤਵ ਵਿਚ ਦੋ ਸਾਖੀਆਂ ਦਾ ਸੰਗ੍ਰਹ ਹੈ, ਇਕ 'ਸੋ ਦਰੁ' ਦੀ ਸਿਫਤ ਵਿਚ ਹੈ ਤੇ ਦੂਜੀ 'ਉਦਿਆਨ ਵਿਚ ਗੰਗਾ ਆਣੀ' ਬਾਰੇ ਹੈ। ਇਹੀ ਸਾਖੀ ਹੈ ਜੋ 'ਅਕਬਰ ਨੇ ਸੁਣੀ' ਦੱਸੀ ਜਾਂਦੀ ਹੈ। ਇਹ Panj. B 40 ਤੇ ਪੁਰਾਤਨ ਜਨਮ ਸਾਖੀ ਵਿਚ ਨਹੀਂ। ਮਿਹਰਬਾਨ ਵਿਚ ਇਹ ਸਾਖੀ ਦੋ ਸਾਖੀਆਂ ਵਿਚ ਵੰਡ ਦਿੱਤੀ ਗਈ ਹੈ। ਇਕ ਪਹਿਲੀ ਸੈਂਚੀ ਵਿਚ ਹੈ ਤੇ 'ਸੋ ਦਰੁ ਤੇਰਾ ਕੇਹਾ ਸੋ ਘਰੁ ਕੇਹਾ' ਵਾਲੀ ਪਉੜੀ ਦਾ ਪਰਮਾਰਥ ਅੰਕਿਤ ਕਰਦੀ ਹੈ।[7] ਇਸ ਦੀ ਸ਼ਬਦਾਵਲੀ ਉਸ ਨਾਲੋਂ ਬਹੁਤ ਭਿੰਨ ਹੋ ਗਈ ਹੈ ਤੇ ਮਿਹਰਬਾਨ ਜਾਂ ਉਸ ਦੇ ਕਿਸੇ ਅਨੁਯਾਈ ਦੀ ਦਖ਼ਲਅੰਦਾਜ਼ੀ ਦਾ ਫਲ ਦਿਸਦੀ ਹੈ। ਦੂਜੀ ਸਾਖੀ, 'ਉਦਿਆਨ ਵਿਚ ਗੰਗਾ ਆਣੀ', ਮਿਹਰਬਾਨ ਦੀ ਦੂਜੀ ਸੈਂਚੀ ਵਿਚ ਦਰਜ ਹੈ ਤੇ ਇਸ ਦੇ ਪਿਛੇ ਇਹ ਟੂਕ ਆਈ ਹੈ :[8]

---

[6]ਵੇਰਵੇ ਲਈ ਦੇਖੋ ਅੱਗੇ, ਮੂਲ-ਪਾਠ ਦੇ ਪਹਿਲੇ ਪੰਨੇ ਉਤੇ ਦਿੱਤਾ ਫੁਟਨੋਟ ਨੰ. ੧। ਉਥੇ ਲਿਖੇ ਸ੍ਰੋਤ ਤੋਂ ਬਿਨਾਂ ਇਹ ਸਾਖੀ ਮਹਾਰਾਜਾ ਪਟਿਆਲਾ ਦੇ ਨਿਜੀ ਪੁਸਤਕਾਲੇ ਵਿਚ ਸੁਰੱਖਿਅਤ ੧੮੦੪ ਬਿ. ਦੀ ਲਿਖੀ ਇਕ ਸਚਿਤ੍ਰ ਜਨਮ ਸਾਖੀ ਵਿਚ ਵੀ ਉਪਲਬਧ ਹੈ।

[7]ਪੰਨਾ ੧੯੮-੨੦੦. [8]ਪੰਨਾ ੧੨੫-੧੩੭.

ਏਹ ਸਾਖੀ ਅਕਬਰ ਪਾਤਿਸਾਹ ਕਰਿ ਸੁਨਾਈ ਥੀ ਜਬ ਗੁਰੂ ਅਰਜੁਨ ਲਾਹੌਰ ਆਇ ਮਿਲਿਆ ਥਾ ਅਕਬਰ ਪਾਤਿਸਾਹ ਕਉ।

ਹੁਣ, ਇਹ ਟੂਕ 'ਆਦਿ ਸਾਖੀਆਂ' ਵਿਚ ਇਸੇ ਪਰਥਾਇ ਆਈ ਟੂਕ ਨਾਲੋਂ ਕੁਝ ਭਿੰਨ ਹੈ। 'ਆਦਿ ਸਾਖੀਆਂ' ਵਿਚ ਕੇਵਲ ਇੰਨੀ ਕੁ ਟੂਕ ਦਿੱਤੀ ਹੈ : ''ਇਹ ਸਾਖੀ ਅਕਬਰ ਪਾਤਸਾਹ ਸੁਣੀ ਥੀ''। ਦੋਹਾਂ ਸਾਖੀਆਂ ਦੀਆਂ ਟੂਕਾ ਦਾ ਅਧਿਐਨ ਕਰਨ ਤੋਂ ਇਹ ਗੱਲ ਸਪਸ਼ਟ ਹੋ ਜਾਂਦੀ ਹੈ ਕਿ ਵਧੇਰੇ ਵੇਰਵੇ ਵਾਲੀ ਸਾਖੀ, ਅਰਥਾਤ ਮਿਹਰਬਾਨ ਵਾਲੀ, ਪਿਛਲੇਰੀ ਕਿਰਤ ਹੈ। ਇਥੇ ਸਾਖੀਕਾਰ ਅੱਗੇ ਆਈ ਸੂਚਨਾ ਨਾਲੋਂ ਵਧੇਰੇ ਸੂਚਨਾ ਆਪਣੀ ਜਾਣਕਾਰੀ ਤੋਂ ਦੇ ਰਹਿਆ ਹੈ। ਜੇ ਪਹਿਲੀ ਸਾਖੀ ਵਾਲੇ ਨੂੰ ਗੁਰੂ ਅਰਜੁਨ ਦੇ ਲਾਹੌਰ ਜਾ ਕੇ ਆਪ ਸਾਖੀ ਸੁਣਾਉਣ ਦਾ ਪਤਾ ਹੁੰਦਾ, ਤਾਂ ਉਹ ਨਿਸ਼ਚੇ ਹੀ ਇਸ ਨੂੰ ਲਿਖ ਦੇਂਦਾ। ਦੂਜੇ, ਸਾਖੀ ਜੋ ਅਕਬਰ ਨੇ ਸੁਣੀ, 'ਸੋ ਦਰੁ' ਦੀ ਸਿਫਤ ਵਾਲੀ ਹੋ ਸਕਦੀ ਹੈ, ਨਿਪਟ 'ਗੰਗਾ ਆਣੀ' ਵਾਲੀ ਸਾਖੀ ਦਾ ਪ੍ਰਭਾਵ ਅਕਬਰ ਤੇ ਕੀ ਹੋ ਸਕਦਾ ਸੀ ? ਇਸ ਪੱਖ ਤੋਂ ਮਿਹਰਬਾਨ ਵਾਲੀ ਸਾਖੀ ਦਾ ਸੰਪਾਦਕ ਉਕਾਈ ਖਾ ਗਇਆ ਲਗਦਾ ਹੈ। ਉਸ ਨੇ ਦੋਹਾਂ ਸਾਖੀਆਂ ਨੂੰ ਤਾਂ ਅੱਡ ਕਰ ਦਿੱਤਾ, ਪਰ ਇਹ ਟੂਕ ਜਿਥੇ ਠੀਕ ਰੂਪ ਵਿਚ ਜਾਣੀ ਚਾਹੀਦੀ ਸੀ, ਨ ਗਈ। ਇਹ ਸਗੋਂ 'ਗੰਗਾ ਆਣੀ' ਵਾਲੀ ਮੁਅਜਿਜ਼ਾ-ਨੁਮਾ ਸਾਖੀ ਨਾਲ ਜੁੜ ਗਈ। ਇਹ ਚੀਜ਼ ਇਸ ਗੱਲ ਵਲ ਸੰਕੇਤ ਕਰਦੀ ਹੈ ਕਿ ਮਿਹਰਬਾਨ ਵਾਲੀ ਜਨਮ ਸਾਖੀ ਦਾ ਸੰਪਾਦਕ 'ਆਦਿ ਸਾਖੀਆਂ' ਦੀ ਪਰੰਪਰਾ ਤੋਂ ਸਾਮਗ੍ਰੀ ਲੈ ਕੇ ਆਪਣੀ ਉਸਾਰੀ ਕਰ ਰਹਿਆ ਹੈ। ਇਹ ਮੂਲ ਸ੍ਰੋਤ ਨੂੰ ਬਿਨਾ ਕਿਸੇ ਸ਼ੰਕੇ ਦੇ ਉਜਾਗਰ ਕਰਦੀ ਹੈ।

ਅੰਤਲੀ ਸਾਖੀ (ਨੰਬਰ ੩੦, ਓੜਕ ਦੀ) ਦੀ ਹਕੀਕਤ ਕੁਝ ਵਿਚਿਤ੍ਰ ਜੇਹੀ ਹੈ। ਇਹ ਇਸੇ ਸ਼ਾਖਾ ਦੀ ਸਿਖ ਰੈਫਰੈਂਸ ਲਾਇਬ੍ਰੇਰੀ ਵਾਲੀ ਪ੍ਰਤਿਲਿਪੀ ਨੰਬਰ ੫੪੬੨, 'ਪੰਜਾਬੀ ਭਾਖਾ ਤੇ ਛੰਦਾਬੰਦੀ' ਵਿਚ ਵਰਣਿਤ PUL 4141, ਅਤੇ ਕੰ.ਸਿੰ. ਵਾਲੇ ਨੁਸਖੇ ਨਾਲ ਤਾਂ ਰਲਦੀ ਹੈ, ਪਰ ਬੇਦੀ, ਸ਼ਮਸ਼ੇਰ ਸਿੰਘ ਅਸ਼ੋਕ, ਸੈਂਟਰਲ ਪਬਲਿਕ ਲਾਇਬ੍ਰੇਰੀ ਵਾਲੀ ਹੱਥ-ਲਿਖਤ ੪੯੫ ਅਤੇ 'ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ'—Panj. B 40 ਨਾਲੋਂ ਕੁਝ ਭਿੰਨ ਹੈ। ਇਸ ਨੂੰ ਪੜ੍ਹਿਆਂ ਇਸ ਵਿਚੋਂ ਕੁਝ ਪਾਠ ਰਹ ਗਏ ਹੋਣ ਦਾ ਇਹਸਾਸ ਹੁੰਦਾ ਹੈ। ਇਸ ਦੇ ਮੁਕਾਬਲੇ ਤੇ ਬੇਦੀ, ਸ਼ਮਸ਼ੇਰ ਸਿੰਘ ਅਸ਼ੋਕ, ਸੈਂਟਰਲ ਪਬਲਿਕ ਲਾਇਬ੍ਰੇਰੀ ਦੀ ਹੱਥ-ਲਿਖਤ ੪੯੫ ਅਤੇ ਇੰਡੀਆ ਆਫਿਸ ਲਾਇਬ੍ਰੇਰੀ ਦੀ ਹੱਥ ਲਿਖਤ Panj. B 40 ਵਾਲੀ ਚਲਾਣੇ ਦੀ ਸਾਖੀ ਸਾਡੇ ਆਧਾਰਭੂਤ ਖਰੜੇ ਵਾਲੀ ਸਾਖੀ ਨਾਲੋਂ ਵਧੇਰੇ ਸੰਪੂਰਣ ਹੈ ਅਤੇ ਕੁਝ ਪੱਖਾਂ ਤੋਂ ਵਿਭਿੰਨ ਵੀ ਹੈ। ਆਧਾਰ-ਭੂਤ ਖਰੜੇ ਵਾਲੀ ਸਾਖੀ ਵਿਚ ਮਰਦਾਨੇ ਦਾ ਉੱਲੇਖ ਹੈ, ਪਰ ਇਹ ਬੇਦੀ ਵਾਲੇ ਨੁਸਖੇ ਵਿਚ, ਜਿਸ ਦਾ ਉਤਾਰਾ ਅਗੇ ਦਰਜ ਹੈ, ਨਹੀਂ ਹੈ। ਇਹ ਇਸ ਸਾਖੀ ਦੇ ਪ੍ਰਸੰਗਾਂ ਵਿਚ ਪਿਛੋਂ ਆ ਕੇ ਜੁੜਿਆ ਲਗਦਾ ਹੈ। ਹੁਣ ਇਸ ਸਾਖੀ ਦੇ ਬੇਦੀ

ਨੁਸਖੇ ਤੋਂ ਦਰਸ਼ਨ ਕਰੋ :

ਅਬ ਸਾਖੀ ਹੋਰ ਚਲੀ॥[**ਚਲਤ ਸਮਾਵਣੇ ਕਾ ਪਹਲੇ ਮਹਲੇ ਕਾ॥**] ਬਾਬੇ ਗੁਰੂ ਦੇ ਦਰ ਅਗੈ ਇਕ ਪਿਪਲ ਸੀ ਤਿਸ ਪਿਪਲ ਹੇਠਿ ਬਾਬੇ ਦੀ ਮੰਜੀ ਵਿਛਦੀ ਸੀ ।' ਮੰਜੀ ਉਪਰ ਬੈਠਿਆ ਰਹੰਦਾ ਹੈ ਛਾਵੇ ॥ ਬਾਬੇ ਦੇ ਘਰ ਇਕ ਟਹਲੀਆ ਸੀ ॥ ਤਿਸ ਦਾ ਨਾਉ ਕਮਲਾ ਕਮਲਾ ਬਾਬਾ ਸਦਦਾ ।। ਬਾਬਾ ਬੋਲਿਆ ਬਚਾ ਕਮਲਿਆ ॥ ਤਬ ਕਮਲਾ ਬੋਲਿਆ ਤਪਾ ਜੀ ਕਿਆ ਹੁਕਮੁ ਹੈ ॥ ਬਾਬਾ ਬੋਲਿਆ ਬਚਾ ਬੇਲੇ ਜਾਇ ਕਰ ਘਾਹੁ ਲੈ ਆਉ॥ਘੋੜੀਆ ਮਹੀਆ ਭੁਖੀਆ ਹੈਨਿ ॥ ਕਮਲੇ ਦਾਤ੍ਰੀ ਲਈ ॥ ਲੈ ਕੇ ਬੇਲੇ ਗਇਆ ॥ ਕਮਲਾ ਦੇਖੇ ਤਾ ਜੋਗੀਸਰ ਦੇ ਸਰੂਪ ਜਣੇ ਤ੍ਰੈ ਬੈਠੇ ਹੈਨਿ ॥ਬੇਲੇ ਵਿਚਿ ॥ ਕਮਲਾ ਓਨੀ ਜੋਗੀਸਰੀ ਸਦਿਆ ॥ ਕਮਲਾ ਗਇਆ ਤਾ ਓਇ ਜੋਗੀਸਰ ਬੋਲੇ ॥ ਇਤੁ ਗਾਉ ਬਾਬਾ ਨਾਨਕ ਹੈ ॥ ਕਮਲਾ ਬੋਲਿਆ ਜੀ ਇਤੁ ਗਾਉ ਹੀ ਹੈ ॥ ਉਨੀ ਵਿਭੂਤ ਕੀ ਚੁਟਕੀ ਕਢੀ ਏਹੁ ਬਾਬਾ ਨਾਨਕ ਜੋਗੁ ਸਨੇਹਾ ਲੈ ਜਾਇ ॥ ਕਮਲਾ ਬੋਲਿਆ ਮੈਨੂੰ ਆਗਿਆ ਨਾਹੀ ॥ ਹਉ ਘਾਉ ਲੈਇ ਕੇ ਜਾਵਾਂਗਾ ॥ ਓਨਾ ਵਿਚੋਂ ਇਕੁ ਜਣਾ ਉਠਿਆ ਕਮਲੇ ਦੇ ਹਥਹੁ ਦਾਤ੍ਰੀ ਲਈ ਦਾਤ੍ਰੀ ਲੈ ਕਰ ਘਾਹੁ ਦੀ ਮੁਠਿ ਭਰੀ ॥ ਮੁਠਿ ਭਰਕੇ ਖਿਲਾਰੀ ਘਾਹੁ ਦਾ ਢੇਰ ਉਸਰ ਗਇਆ ॥ ਤਾ ਓਹਿ ਜੋਗੀਸਰ ਬੋਲੇ ਜਿਤੜਾ ਘਾਹੁ ਤੂੰ ਚੁਕ ਸਕਦਾ ਹੈ ਤਿਤੜਾ ਬੰਨ ਕੈ ਚੁਕਿ ਲੈ ਜਾਇ ॥ ਕਮਲੇ ਵਡੀ ਭਰੀ ਬਧੀ ਉਨੀ ਜੋਗੀਸਰੀਂ ਚੁਕ ਕਰ ਸਿਰਿ ਦਿਤੀ ॥ ਕਮਲਾ ਉਠਾਇ ਕਰ ਭਰੀ ਲੈ ਆਇਆ ॥ ਅਗੈ ਬਾਬਾ ਪਿਪਲ ਹੇਠਿ ਮੰਜੀ ਵਿਛਾਇ ਬੈਠਾ ਸਾ ॥ ਬਾਬਾ ਬੋਲਿਆ ਤੂੰ ਦਰ ਹਾਲ ਆਇਓ ॥ ਕਿਸੇ ਦਾ ਚੁਰਾਇ ਲਿਆਇਓ ॥ ਤਾ ਅਸਾਡੀਆ ਮਹੀ ਘੋੜੀਆਂ ਅਗੈ ਨ ਪਾਇ ॥ ਕਮਲਾ ਬੋਲਿਆ ਤਪਾਂ ਜੀ ਮੈ ਘਾਹੁ ਚੁਰਾਇ ਨਾਹੀ ਆਂਦਾ ਮੈ ਇਕੁ ਸਨੇਹਾ ਆਂਦਾ ਹੈ ॥ ਬਾਬੇ ਦੇ ਹਥਿ ਬਿਭੂਤ ਦੀ ਚੁਟਕੀ ਦਿਤੀ ॥ ਤਾ ਬਾਬਾ ਬੋਲਿਆ ਸਨੇਹਾ ਆਂਦੋ ਸਨੇਹਾ ਆਂਦੋ ॥ ਤਿੰਨ ਵਾਰ ਬਾਬਾ ਬੋਲਿਆ ॥ ਕਮਲਾ ਅਸਾਡਾ ਸਨੇਹਾ ਤੁਧ ਆਂਦਾ ॥ ਪਰੁ ਜਾਇ ਕਰ ਸਧਾਰਣ ਨੂੰ ਸਦ ਲੈ ਆਉ ॥ ਸਧਾਰਣ ਪਖੋ ਕੇ ਰੰਧਾਵੇ ਰਹਦਾ ਸੀ ॥ ਜਾਇ ਕਰ ਆਖੁ ਬਾਬਾ ਬੁਲਾਵਦਾ ਹੀ ॥ ਦਰ ਹਾਲੁ ਆਉ ॥ ਸਧਾਰਣ ਬਾਬੇ ਦਾ ਸਿਖ ਸਾ ਉਸ ਦੈ ਘਰ ਬਾਬਾ ਜਾਂਦਾ ਤਾ ਉਸੇ ਦੈ ਘਰ ਪ੍ਰਸਾਦਿ ਕਰਦਾ ॥ ਹੋਰ ਸ੍ਰਿਸਟਿ ਪਿਛੈ ਲਗੀ ਫਿਰਦੀ ॥ ਕਿਸੈ ਦੇ ਪਰਸਾਦਿ ਨ ਲੈਂਦਾ ॥ ਬਿਨਾ ਸਧਾਰਣ ਦੇ ਘਰੈ ॥ ਬਾਬਾ ਦੁਇ ਚਾਦਰਾਂ ਪੈਨਦਾ ਇਕ ਚਾਦਰ ਉਪਰਿ ਇਕ ਚਾਦਰ ਤਲੇ ॥ ਓਇ ਚਾਦਰਾਂ ਸਧਾਰਣ ਵੁਣਾਇਦਾ ॥ ਚਾਦਰਾਂ ਚਾਰਿ ਕਰਾਇਦਾ ਸੀ ॥ ਦੁਇ ਧੁਆਇ ਰਖੀਆਂ ॥ ਦੋਇ ਚਾਦਰਾਂ ਬਾਬਾ ਪੈਨਦਾ ॥ ਸਧਾਰਣ ਹੀ ਆਪਣੀ ਹਥੀ ਚਾਦਰਾਂ ਧੋਇ ਆਣਦਾ ॥ ਕਮਲਾ ਸਧਾਰਣ ਜੋਗ ਸਦਣਿ ਗਇਆ ॥ ਬਾਬਾ ਬੋਲਿਆ ਕਿਆ ਆਖੈਗਾ ਜਾਇ ਕਰ ॥ ਕਮਲਾ ਬੋਲਿਆ ਜੀ

ਹੁਕਮੁ ਹੋਵੈ ਸੋ ਆਖੀ । ਬਾਬਾ ਬੋਲਿਆ ਆਵੀਗਾ ਨਾਹੀ ਤਾ ਇਉ ਆਖਣਾ ਬਾਬੇ ਨੂੰ ਕਸ ਆਈ ਹੈ ॥ ਦਰ ਹਾਲ ਚਲ ॥ ਕਮਲਾ ਜਾਇ ਮਿਲਿਆ ॥ ਤਾ ਕਮਲਾ ਬੋਲਿਆ ਤੂ ਬਾਬੇ ਸਦਿਆ ਹੈ ਦਰ ਹਾਲ ਚਲੁ ॥ ਬਾਹੀਆਂ ਦੁਇ ਲੰਮੀਆਂ ਅਤੇ ਮੁੰਞ ਦਾ ਵਾਣ ਲੈ ਕਰ ਚਲ ॥ ਸਧਾਰਣ ਬੋਲਿਆ ਰੋਟੀ ਖਾਇ ਚਲੀਏ ॥ ਕਮਲੇ ਆਖਿਆ ਮੈਨੂੰ ਹੁਕਮ ਨਾਹੀ ਤੂ ਰੋਟੀ ਖਾਇ ਕਰ ਦਰ ਹਾਲ ਚਲ ॥ ਸੋ ਆਇ ਬਾਬੇ ਦੀ ਪੈਰੀ ਪਏ ॥ ਬਾਬਾ ਬੋਲਿਆ ਸਧਾਰਣਾ ਕਰਤਾਰ ਕਰਤਾਰ ॥ ਤਾ ਸਧਾਰਣ ਬੋਲਿਆ ਤਪਾ ਜੀ ਬਹੁਤੁ ਉਤਾਵਲੇ ਸਦਿਓ ॥ ਬਾਬਾ ਬੋਲਿਆ ਕਮਲਾ ਅਸਾ ਨੂੰ ਫੁਰਮਾਨੁ ਲੈ ਆਇਆ ਹੈ ॥ ਦਰਗਾਹ ਦਾ ਚਲਣੇ ਦਾ ॥ ਬਾਬਾ ਬੋਲਿਆ ਬਚਾ ਸਧਾਰਣਾ ਚਲ ਅਸੀ ਬੇਲੇ ਜਾਵਹ ॥ ਬਾਬਾ ਤੇ ਸਧਾਰਣ ਬੇਲੇ ਗਏ ॥ ਬੇਲੇ ਵਿਚ ਬਾਬੇ [ਦਾ] ਖੇਤ ਸਾ ਵਿਘੇ ਅਠ ॥ ਚਾਰੇ ਕੂੰਡਾ ਖੇਤ ਦੀਆਂ ਡਿਠੀਆਂ ॥ ਖੇਤੁ ਦੇਖ ਕੈ ਨਦੀ ਤੇ ਤਲੇ ਡਿਠੇ ॥ ਬਾਬੇ ਨੂੰ ਇਕੁ ਤਲਾ ਖੁਸੀ ਆਇਆ ॥ ਬਾਬਾ ਬੋਲਿਆ ਬੇਟਾ ਸਧਾਰਣਾ ਏਹੁ ਕੇਹਾ ਥਾਉ ਹੈ ॥ ਸਧਾਰਣੁ ਬੋਲਿਆ ਤਪਾ ਜੀ ਏਹੁ ਭਲਾ ਥਾਉ ਹੈ ॥ ਬਾਬਾ ਬੋਲਿਆ ਅਸਾਡੀਆਂ ਲਕੜੀਆਂ ਇਤ ਥਾਇ ਪਾਵਣੀਆ ॥ ਕਿਸੈ ਪਾਸ ਆਖਣਾ ਨਾਹੀ ॥ ਬਾਬਾ ਤੈ ਸਧਾਰਣੁ ਘਰ ਆਏ ॥ ਬਾਬਾ ਬੋਲਿਆ ਬਚਾ ਸਧਾਰਣਾ ਚਾਦਰਾਂ ਧੋਇ ਲੈ ਆਉ । ਸਧਾਰਣ ਬੋਲਿਆ ਤਪਾ ਜੀ ਚਾਦਰਾਂ ਉਤਾਰ ਦੇਹਿ ॥ ਬਾਬੇ ਚਾਦਰਾਂ ਉਤਾਰ ਦਿਤੀਆਂ ॥ ਧੋਤੀਆਂ ਹੋਈਆਂ ਚਾਦਰਾਂ ਪੈਧੀਆ ॥ ਸਧਾਰਣੁ ਬਾਬੇ ਦੀਆ ਚਾਦਰਾਂ ਧੋਵਣ ਗਇਆ । ਧੋਇ ਕਰਿ ਹਛੀਆਂ ਲੈ ਆਇਆ ॥ ਬਾਬਾ ਬੋਲਿਆ ਸਧਾਰਣਾ ਹਛੀਆਂ ਧੋਤੀਓ ॥ ਸਧਾਰਣ ਬੋਲਿਆ ਹਛੀਆਂ ਧੋਤੀਆਂ ਹੈਨਿ ॥ ਬਾਬਾ ਬੋਲਿਆ ਕੰਠੀ ਉਤੇ ਧਰਿ ਆਉ ॥ ਬਨਿ ਕੈ॥ ਸਧਾਰਣ ਧਰ ਆਇਆ॥ ਬਾਬਾ ਬੋਲਿਆ ਬਚਾ ਸਧਾਰਣਾ ਮੇਰਾ ਘਰੁ ਹਛਾ ਲਿੰਬੁ ॥ ਜਿਥੈ ਹਉ ਤਪੁ ਕਰਦਾ ਹਾਂ ਉਹ ਥਾਉ ਭਿ ਹਛਾ ਲਿੰਬ ॥ ਸਧਾਰਣ ਗਇਆ ਜਾਇ ਕਰ ਹਛਾ ਘਰ ਲਿੰਬ ॥ ਬਾਬਾ ਬੋਲਿਆ ਬਚਾ ਸਧਾਰਣਾ ਘਰ ਲਿੰਬਾ ॥ ਸਧਾਰਣ ਬੋਲਿਆ ਤਪਾ ਜੀ ਦਿਸੈ ਖੁਸੀ ਆਵੈ ਤਾ ਭਲਾ ਹੋਵੈ ॥ ਬਾਬੇ ਜਾਇ ਘਰ ਡਿੱਠਾ ਬਾਬਾ ਖੁਸੀ ਹੋਇਆ ॥ ਬਾਬਾ ਬੋਲਿਆ ਸਧਾਰਣਾ ਮੇਰੇ ਚਲਣੇ ਦੀ ਸਮਿਗਰੀ ਆਣਿ ॥ ਕੁਸਾ ਪਾਈ ਕੈ ਵਿਛਾਇ ॥ ਅਸੀਂ ਚਲੈ ਘੜੀ ਢਿਲ ਨਾਹੀ ਬਣਦੀ ॥ ਬਾਬਾ ਬੋਲਿਆ ਜਾਇ ਕਰ ਮੁਕਦਮਾ ਚਉਧਰੀਆ ਨੂੰ ਸਦ ਲੈ ਆਉ ॥ ਬਾਬਾ ਬੋਲਿਆ ਬਚਾ ਸਧਾਰਣਾ ਕਿਆ ਆਖਹਿਗਾ ਜਾਇ ਕੈ ॥ ਸਧਾਰਣ ਬੋਲਿਆ ਜੋ ਹੁਕਮ ਹੋਵੈ ਸੋ ਆਖਾ ॥ [ਬਾਬਾ ਬੋਲਿਆ ਆਖਹਿ] ਇਕ ਮਸਲਤ ਕਰਨੀ ਹੈ ਤੁਸਾਂ ਨਾਲਿ ਤੁਸੀ ਦਰ ਹਾਲ ਅਵਹੁ ॥ ਚਉਧਰੀ ਮੁਕਦਮ ਆਇ ਗੁਰੂ ਬਾਬੇ ਦੀ ਪੈਰੀ ਪਏ ॥ ਬਾਬਾ ਬੋਲਿਆ ਕਿਹੁ ਜਾਣਦੇ ਹੋ ਤੁਸੀ ॥ ਕਿਉ ਸਦੇ ਹਹੁ ॥

ਚਉਧਰੀ ਬੋਲੈ ਤਪਾ ਜੀ ਆਖੈ ਸੋ ਕਰਹਾ ॥ ਬਾਬਾ ਬੋਲਿਆ ਅਸਾ ਨੂੰ ਹੁਕਮੁ ਤੁਸਾਡਾ ਏਹੋ ਹੈ ॥ ਲਕੜੀਆਂ ਦੀ ਸਮਿਗ੍ਰੀ ਕਰਹੁ ॥ ਹੋਰ ਸਭ ਕਿਛੁ ਮੌਜੂਦ ਹੈ ॥ ਚਉਧਰੀ ਬੋਲੈ ਜੀਉ ਲਕੜੀਆਂ ਬਹੁਤੁ ਹੈਨਿ ॥ ਚਉਧਰੀ ਲਕੜੀਆਂ ਦੇ ਢੇਰ ਉਸਾਰ ਗਏ ॥ ਤਿਚਰ ਤਾਈ ਮਾਤਾ ਚੋਣੀ ਸੁਣਿਆ ਤਪਾ ਜੀਉ ਚਲਦਾ ਹੈ ॥ ਮਾਤਾ ਚੋਣੀ ਸਧਾਰਣ ਸਦਿ ਆਂਦੀ ॥ ਮਾਤਾ ਬੋਲੀ ਸਧਾਰਣਾ ਤਪਾ ਕਿਆ ਆਖਦਾ ਹੈ । ਸਧਾਰਣ ਬੋਲਿਆ ਜੀ ਤਪਾ ਚਲਦਾ ਹੈ ॥ ਵਡੇ ਚਲਾਣੇ ॥ ਮਾਤਾ ਬੋਲੀ ਇਉਂ ਕਿਉਕਰ ਚਲੀਦਾ ਹੈ ॥ ਮੈਨੂੰ ਤਪੇ ਆਖਿਆ ਹੈ ਸਿਰਾਧ ਆਏ ਹੈਨ ਮੈ ਵੜਿਆ ਦੀ ਦਾਲ ਕਰ ਛਡੀ ਹੈ ॥ ਸਿਰਾਧ ਕਰਹਿ ਨਉਮੀ ਦਾ ॥ ਬਾਬਾ ਬੋਲਿਆ ਸਧਾਰਣਾ ਮਾਉ ਕਿਆ ਆਖਦੀ ਹੈ ॥ ਜੀ ਆਖਦੀ ਹੈ ਮੈਨੂੰ ਸਿਰਾਧ ਦੀ ਸਮਿਗ੍ਰੀ ਕਰਾਈ [ਹੈਸੁ] ਤਪਾ ਕਿਉ ਚਲਦਾ ਹੈ ॥ ਬਾਬਾ ਬੋਲਿਆ ਸਧਾਰਣਾ ਤੇਰੀ ਮਾਉ ਸਚਿਆਰ ਹੈ **ਅਸੀ ਦਿਨ ਪੰਦ੍ਰਹ ਹੋਰ ਭੀ ਰਹੇ** ॥ ਤਾ ਸਧਾਰਣ ਬੋਲਿਆ ਭਲਾ ਜੀ ॥ ਤਾ ਬਾਬਾ ਬੋਲਿਆ ਸਧਾਰਣਾ ਘਰ ਨੂੰ ਵਿਦਿਆ ਹੋ ਆ ॥ ਤੂ ਜਾਇ ਕਰ ਸਿਰਾਧ ਨੂੰ ਦਹੀ ਦੁਧ ਲੈ ॥ ਤਾਂ ਬਾਬਾ ਬੋਲਿਆ ਅਸੀ ਭੀ ਤੁਸਾਡੇ ਘਰ ਵਿਦਿਆ ਹੋਵਣ ਆਵਹਗੇ ॥ ਦਿਨ ਅਠਾ ਨੂੰ ॥ ਤਾ ਸਧਾਰਣ ਪੈਰੀ ਪੈ ਕੈ ਵਿਦਿਆ ਹੋਇਆ ॥ ਬਾਬਾ ਜੀਉ ਪਿਛੈ ਦਿਨੀ ਅਠੀ ਸਧਾਰਣ ਦੇ ਘਰ ਗਇਆ ॥ ਫਿਰ ਬਾਬਾ ਬੋਲਿਆ ਸਧਾਰਣਾ ਆਪਣੇ ਘਰ ਦੇ ਆਦਮੀ ਸਭੇ ਲੈ ਆਉ ॥ ਪੈਰੀ ਪੈ [ਜਾਹਿ] ਅਸੀ ਵਿਦਿਅਹ ਹੋਵਹ । ਬਾਬੇ ਦੇ ਅਗੈ ਸਧਾਰਣ ਆਦਮੀ ਸਦ ਕੈ ਪੈਰੀ ਪਾਏ ॥ ਬਾਬਾ ਵਿਦਿਆ ਹੋਇਆ ॥ ਸਧਾਰਣ ਦੀ ਵਿਦਿਆ ਬਾਬਾ ਕਰਦਾ ਜਾ ਕੋਹ ਇ[ਕ] ਬਾਬੇ ਦੇ ਪਿਛੇ ਲਗਾ ਆਵਦਾ ॥ ਉਤ ਦਿਨ ਸਧਾਰਣ ਦੇ ਜੀ ਆਈ ਜਿ ਹਉ ਅਰਦਾਸ ਕਰੀ ॥ ਤਿਚਰ ਤਾਈ ਬਾਬਾ ਫਿਰ ਖੜਾ ਹੋਇਆ ॥ ਬਾਬਾ ਬੋਲਿਆ ਸਧਾਰਣਾ ਗਲਿ ਕਰਹਿਗਾ ॥ ਸਧਾਰਣ ਬੋਲਿਆ ਜੇ ਤੁਧ ਭਾਵੈ ਤਾਂ ਕਰੀ ॥ ਬਾਬਾ ਬੋਲਿਆ ਤੁਠਾ ਹੁ ਕਿਹੁ ਮੰਗ ॥ ਮੇਰਾ ਕੁੜਮ ਆਗਰੇ ਬਧਾ ਹੈ ਸੋ ਛੁਟੈ ॥ ਬਾਬਾ ਬੋਲਿਆ ਕੁੜਮ ਛੁਟਾ ਕਿ ਦੇਈਗਾ ॥ ਆਖੇਗਾ ਕੁੜਮ ਹਉ ਦੁਰਗਾ ਭਵਾਨੀ ਛੁਡਾਇਆ ਹਾਂ ॥ ਤੇਰਾ ਨਾਉ ਕੋਈ ਲਹਸੀਉ ਨਾਹੀ ॥ ਜਿ ਹਉ ਸਧਾਰਣ ਛਡਾਇਆ ਹਾਂ ॥ ਫਿਰ ਬਾਬਾ ਬੋਲਿਆ ਹਉ ਤੁਠਾ ਹਉ ਕਿਹੁ ਮੰਗ ॥ ਸਧਾਰਣ ਬੋਲਿਆ ਜੀਉ ਜੇ ਤੂੰ ਤੁਠਾ ਹੈ ਤਾ ਆਗਰੇ ਮੇਰਾ ਕੁੜਮੁ ਛੁਟੈ ॥ ਬਾਬਾ ਬੋਲਿਆ ਸਈਜਾਦਾ ਕੁੜਮੁ ਛੁਟਾ ਕਿ ਦੇਈਗਾ ॥ ਆਖੀਗਾ ਹਉ ਦੁਰਗਾ ਛੁਡਾਇਆ ਹੈ ॥ ਤੇਰਾ ਨਾਉ ਕੋਈ ਨ ਲਈਗਾ ॥ ਬਾਬਾ ਬੋਲਿਆ ਤੁਠਾ ਹਉ ਕਿਹੁ ਮੰਗੁ ॥ ਏਹੁ ਘੜੀ ਲਿਖ ਲੈ ਤੇਰਾ ਕੁੜਮ ਛੁਟਾ ਕਿਹੁ ਹੋਰ ਮੰਗ ॥ ਸਧਾਰਣ ਬੋਲਿਆ ਹੋਰ ਕਿਹੁ ਮੰਗਾ ਕੁੜਮ ਛੁਟੈ ॥ ਬਾਬਾ ਘਰ ਆਇਆ ਪਖੋਕੇ ਰੰਧਾਵੇ ॥ ਸਧਾਰਣ ਦਹੀ ਦੁਧ ਕਰ ਕੈ ਬ੍ਰਹਮਣ ਜਿਵਾਲੇ ॥ ਸਰਾਧ ਹੋਆ ॥ ਤਾ ਪਿਛੈ

ਸਧਾਰਣ ਆਇਆ ॥ ਆਣ ਕਰ ਸਰਾਧ ਦੀ ਸਮਿਗ੍ਰੀ ਅਗੈ ਰਖੀਓਸ। ਬਾਬਾ ਜੀਓ ਮੂਹ ਪਾਈਐ ॥ ਤਾਂ ਬਾਬੇ ਦਹੀ ਵੜੇ ਮੁਹਿ ਪਾਏ ॥ ਤਾਂ ਆਖਣ ਲਗਾ ਬਾਬਾ **ਅਸਾ ਪਰਮੇਸਰ ਦੇ ਪਾਸਹੁ ਪੰਦ੍ਰਹ ਦਿਨ ਮੰਗ ਲਏ ਸੇ ਤਾਂ ਅਸੀ ਰਹੇ ਸੇ॥** ਹੁਣ ਤੁਸੀ ਲਕੜੀਆ ਬੇਲੇ ਪਾਹੁ ॥ ਪਰਮੇਸਰ ਦਾ ਹੁਕਮ ਦਰ ਹਾਲ ਹੈ ॥ ਉਨੀ ਚਉਧਰੀਆਂ ਆਏ ਆਖਿਆ ਜੀ ਤੂੰ ਚਲਹਿਗਾ ॥ ਅਸਾਡਾ ਕਉਣੁ ਹਾਲ ॥ ਬਾਬਾ ਬੋਲਿਆ ਤੁਸੀ ਨਿਹਾਲੁ ਹੋਏ ॥ ਤੁਸਾਡੇ ਪਰਮੇਸਰ ਦਾ ਨਿਵਾਸ ਹੋਆ ਹੈ ॥ ਬਾਬਾ ਬੋਲਿਆ ਫਿਰ ਬੋਲਣਾ ਨਾਹੀ ॥ ਚਊਧਰੀ ਲਕੜੀਆ ਲੈ ਕਰ ਬੇਲੇ ਚਲੇ ॥ ਤਾਂ ਬਾਬੇ ਫੇਰਿ ਸਦ ਕੈ ਆਖਿਆ ਦਰ ਹਾਲ ਲਕੜੀਆ ਪਾਇ ਕੈ ਆਵਣਾ॥ ਤੁਸਾ ਆਇਆ ਚਲਹਗੇ ॥ ਓਇ ਲਕੜੀਆਂ ਪਾਇ ਕੈ ਬੇਲੇ ਫਿਰ ਆਏ ॥ ਪੈਰੀ ਪਏ ॥ ਬਾਬਾ ਬੋਲਿਆ ਮੈਨੂੰ ਲਕੜੀਆ ਦੇਹੁਗੇ ਚਾਰ ਪਾਹਰੂ ਮੇਰੇ ਉਪਰ ਬਹਾਲਣੇ ॥ ਚਹੁੰ ਕੂੰਟੀ ਚਾਰੇ ਪਾਹਰੂ ਬਹਾਲਣੇ ॥ ਹਥੀਆਰਾ ਨਾਲ ਬਹਾਲਣੇ ਡਰਨਾ ਨਾਹੀਂ ॥ ਬਾਬਾ ਜੀ ਲੇਟਿਆ ॥ ਇਹ ਗਲ ਕਰ ਕੇ ਸਮਾਇ ਗਇਆ॥ ਬਾਬੇ ਦੇ ਪੁਤ ਸਿਕਾਰ ਗਏ ਸੇ ॥ ਉਥੈ ਬਾਹਰ ਸੁਣਿਆ ਨਾਨਕ ਤਪਾ ਸਮਾਣਾ ਤਾ ਓਇ ਘੋੜੀ ਦਉੜਾਇ ਕੇ ਆ ਗਏ ਸਿਰੀ ਚੰਦੁ ਅਤੇ ਲਖਮੀ ਦਾਸੁ । ਜਾਂ ਵੇਖਨ ਤਾਂ ਬਾਬਾ ਸਮਾਣਾ ਹੈ ॥ ਓਨੀ ਦੋਹੀ ਦਿਤੀ ਤੁਧ ਪਰਮੇਸਰ ਦੀ ਅਤੇ ਪੁਰਖ ਦੀ ਦੋਹੀ ਹਈ ॥ ਇਕਿ ਚਾਰ ਘੜੀਆਂ ਗਲਾਂ ਕਰਿ ਕੇ ਸਮਾਉ ॥ ਬਾਬਾ ਕਰਤਾ ਪੁਰਖ ਉਠ ਬੈਠਾ ॥ ਬਾਬਾ ਬੋਲਿਆ ਆਖਹੁ ਕਿਆ ਆਖਦੇ ਹਉ ॥ ਤੁਸਾਂ ਚਾਰ ਘੜੀਆਂ ਮੰਗੀਆਂ ਜੇ ਚਾਰ ਪਹਰ ਮੰਗਦੇ ਤਾਂ ਚਾਰੇ ਪਹਰ ਰਹਦਾ ॥ ਜੇ ਚਾਰਿ ਦਿਨ ਮੰਗਦੇ ਤਾਂ ਚਾਰ ਦਿਨ ਰਹਦਾ ॥ ਜੇ ਚਾਰਿ ਮਹੀਨੇ ਮੰਗਦੇ ਤਾ ਚਾਰ ਮਹੀਨੇ ਰਹਦਾ ॥ ਜੇ ਚਾਰਿ ਵਰੇ ਮੰਗਦੇ ਤਾਂ ਚਾਰ ਵਰੇ ਰਹਦਾ ॥ ਜੇ ਚਾਰ ਜੁਗ ਮੰਗਦੇ ਤਾਂ ਚਾਰ ਜੁਗ ਰਹਦਾ ॥ ਆਖਹੁ ਕਿਆ ਆਖਦੇ ਹਹੁ ॥ ਤਾਂ ਸਿਰੀ ਚੰਦੁ ਬੋਲਿਆ ਤੁਧੁ ਪਾਤਸਾਹੀ ਦਿਤੀ ਨਿਵਾਦੀਆ ਖਤ੍ਰੀ ਨੂੰ ਅਸਾਡਾ ਕਉਣ ਹਵਾਲੁ ॥ ਬਾਬਾ ਬੋਲਿਆ ॥ ਮੈਂ ਨਾਹੀ ਦਿਤੀ ਨਿਵਾਦੀਆ ਖਤ੍ਰੀ ਨੂ ਪਰ ਅੰਗਦ ਦੇ ਮਸਤਕ ਪਈ ਸੀ ਉਸ ਦੇ ਮਸਤਕ ਲਿਖੀ ਪਈ ਸੀ ॥ ਤਾਂ ਸ੍ਰੀ ਚੰਦ ਬੋਲਿਆ ਅਸੀ ਘੋੜੀਏ ਚੜਦੇ ਸੇ ਮਹੀਨ ਕਪੜੇ ਪੈਨਦੇ ਸੇ ॥ ਅਤੇ ਪਰਸਾਦ ਖਾਂਦੇ ਸੇ ॥ ਹੁਣ ਅਸੀ ਕਿਕਰ ਰਹਾਗੇ ॥ ਬਾਬਾ ਬੋਲਿਆ ॥ ਇਨੀ ਕਪੜੀਹੁ ਮਹੀਨ ਕਪੜੇ ਪੈਨਹੁਗੇ ॥ ਅਤੇ ਐਰਾਕੀਏ ਘੋੜੇ ਚੜਹੁਗੇ ॥ ਚੰਗਾ ਖਾਹੁ ਮਨ ਭੀੜ ਕਾਈ ਨਹੀ ਰਖਣੀ ॥ ਗੁਰੂ ਬੋਲਿਆ ਗੁਰ ਸਿਖੀ ਅਗੈ ਹੋਵੈਗੀ ॥ ਤੁਸੀ ਮੁਹਿ ਮੰਗੋਗੇ ਸੋ ਮਿਲੈਗਾ ॥ ਹਥ ਉਪਰ ਰਖੀਐਗੇ ॥ ਸਿਰੀ ਚੰਦ ਬੋਲਿਆ ਅਸਾਨੂੰ ਕਿਸੈ ਨੂੰ ਸਉਪਿ ॥ ਬਾਬਾ ਬੋਲਿਆ ਮੈਂ ਤੁਸੀ ਤਿਸ ਨੂੰ ਸਉਪੇ ਹਉ ਜਿਨ ਇਹ ਕਲਾ ਧਾਰੀ ਹੈ ॥ ਹੋਰਸ ਕਿਸ ਨੂ ਹਉ ਸਉਪਾਂ ॥ ਗੁਰ ਪੀਰਾਂ ਦੇ ਕੁਤੇ ਖਾਂਦੇ ਹੈਨਿ ਤੁਸੀਂ ਤਾਂ ਪੁਤ ਹਹੁ ॥ ਬਾਬਾ ਬੋਲਿਆ ਮੈਂ ਪਿਛੇ

ਕਰਮ ਧਰਮ ਨਾਹੀ ਕਰਣੇ ॥ ਫਿਰ ਚਉਧਰੀ ਬੋਲਿਆ ਜੀ ਜਗਤ ਰਹਿਸੀਓ ਨਾਹੀ ਨਿੰਦਿਆ ਹੋਵੇਗੀ ॥ ਬਾਬਾਂ ਬੋਲਿਆ ਤੁਸਾਡੀ ਖੁਸੀ ਹੈ ਸੋ ਕਰਣਾ ॥ ਰੋਵਣਾ ਨਾਹੀ॥ ਇਤਨੀਆ ਗਲਾਂ ਆਖ ਕਰ ਬਾਬਾ ਸਮਾਣਾ ॥ ਫਿਰ ਸਿਰੀ ਚੰਦ ਲਖਮੀ ਦਾਸ ਚਉਧਰੀਆਂ ਪੱਗਾਂ ਉਤਾਰੀਆਂ ॥ ਸਧਾਰਣ ਪਿਛਵਾੜੇ ਆਇ ਕਰ ਪਗ ਧਰਤੀ ਨਾਲਿ ਮਾਰੀ ॥ ਆਖਣਿ ਲਗਾ ਨਾ ਮੈ ਆਪਣਾ ਘਰ ਰਖਿਆ ਮੈ ਆਪਣਾ ਘਰੁ ਉਜਾੜਿਆ ॥ ਮੇਰੀ ਘਾਲ ਬਿਰਥੀ ਗਈ ॥ ਮੈ ਕਿਛੁ ਪਲੈ ਨ ਪਇਉ ॥ [ਬਾਬਾ ਫਿਰ ਉਠਿ ਬੈਠਾ॥ ਬਾਬਾ ਬੋਲਿਆ ॥][9] ਤੁਸੀ ਉਸ ਨੂ ਸਦ ਕਰ ਪੁਛਹੁ ਮੈ ਵਿਚਿ ਦੋਸੁ ਹੈ ਕਿ ਉਸੁ ਵਿਚ ਦੋਸ ਹੈ ॥ ਸਧਾਰਣੁ ਸਦਿ ਆਂਦਾ ॥ ਬਾਬੇ ਆਖਿਆ ਸਧਾਰਣੁ ਮੈਨੂ ਅਗੈ ਦਰਗਾਹੇ ਮਿਲਹਿਗਾ ਨਾਹੀ ਜੇ ਕੂੜ ਬੋਲਦਾ ਹੈ ॥ ਤਾਂ ਬਾਬਾ ਬੋਲਿਆ ਮੈ ਆਖਿਆ ਤੁਠਾ ਹੂੰ ਕਿਛੁ ਮੰਗ ॥ ਤਾਂ ਤੁਧ ਕੀ ਮੰਗਿਆ ਜਿ ਆਗਰੇ ਮੇਰਾ ਕੁੜਮ ਬੰਦੀਖਾਨੇ ਹੈ ਸੋ ਛੁਟੈ ॥ ਬਾਬਾ ਬੋਲਿਆ ਤਿਨ ਵਾਰ ਹਉ ਤੁਠਾ ਹਾਂ ਕਿਛੁ ਮੰਗ ਤਿਨ ਵਾਰੀ ਇਨਿ ਕੁੜਮ ਮੰਗਿਆ ॥ ਇਸ ਨਉ ਪੁਛਉ ॥ ਸਧਾਰਣ ਬੋਲਿਆ ॥ ਮੈ ਤਿਨ ਵਾਰੀ ਕੁੜਮੁ ਮੰਗਿਆ ਮੇਰਾ ਕੁੜਮੁ ਛੁਟੈ ॥ ਬਾਬਾ ਬੋਲਿਆ ਹੁਣਿ ਅਸਾ ਨੂ ਕਿ ਆਖਦਾ ਹੈ ॥ ਬਾਬਾ ਫਿਰ ਸਮਾਇ ਗਇਆ ॥ ਬਾਬੇ ਦੀ ਸਮਗ੍ਰੀ ਕੀਤੀ ॥ ਲੈ ਚਲੇ ਉਥੇ ਖੜ ਉਤਾਰਿਆ ॥ ਬੈਸੰਤਰ ਦੀ ਚਉਕੀ ਉਤੇ ਬਾਬਾ ਚਉਕੜੀ ਮਾਰਿ ਬੈਠਾ ॥ ਤਾਂ ਬੈਸੰਤਰ ਸੀਤਲ ਹੋਇ ਗਇਆ ॥ ਤਾਂ ਸਿਖ ਸੰਗਤਿ ਘਰੀ ਆਏ ॥ ਪਾਹਰੂ ਚਾਰ ਚਉਕੀ ਰਹੇ ਸੇ ਹਥੀਆਰੋ ॥ ਰਾਤੀ ਰਾਤਿ ਪਈ ਤਾਂ ਚਾਰੇ ਪਾਹਰੂ ਚਹੁੰ ਕੁੰਟੀ ਬੈਠੇ ॥ ਜਾ ਅਧੀ ਰਾਤਿ ਹੋਈ ਤਾਂ ਵਾਜੇ ਅਤੇ ਸੁਗੰਧ ਇਤੇ ਬਾਇ ਆਇ ਰਹੀ ਹੈ ॥ ਝਨਾਟ ਅਨਹਦ ਧੁਨੀ ਬਾਜੰਤ੍ਰ ਬਹੁ ਕੁਦਰਤਿ ਦੇ ਵਜਦੇ ਹੈ ॥ ਬਾਬਾ ਜੀਉ ਚਉਕੜੀ ਮਾਰ ਉਠਿ ਬੈਠਾ ॥ ਹਥਿ ਜੋੜਿ ਕਰਿ ਪੇਧੀ ਕਪੜੇ ਮਥੇ ਲਾਲ ਟਿਕਾ ਤੇਜ ਪੁੰਜ ਵਿਚਿ ਉਠਿ ਬੈਠਾ ॥ ਓਇ ਚਾਰੇ ਪਾਹਰੂ ਹਥ ਜੋੜ ਪੈਰੀ ਪਏ ॥ ਅਗੋ ਓਨਾ ਨੂੰ ਸੈਨੀ ਹੋਈ ॥ ਉਤੇ ਵੇਲੇ ਵਾਉ ਚਲੀ ॥ ਬਾਬੇ ਦੀ ਦਾੜੀ ਦੇ ਵਾਲ ਫਰਕ ਫਰਕ ਹਲਣ ਲਗੇ॥ ਚਉ ਘੜੀਆ ਤਕ ਬਾਬਾ ਬੈਠਾ ਰਹਿਆ ॥ ਚਾਰ ਘੜੀਆਂ ਤਕ ਬਜੰਤ੍ਰ ਅਤੇ ਸੁਗੰਧਤ ਹੋਈ ॥ ਫਿਰ ਗੁਰੂ ਬਾਬਾ ਅਸਵਾਰ ਹੋਇ ਕਰ ਦਰਗਾਹੇ ਅਸਥਲ ਜਾਇ ਬੈਠਾ ॥ ਭਲਕੇ ਭਲਕੁ ਹੋਆ ਤਾਂ ਪਾਹਰੂ ਘਰ ਆਏ ਘਰ ਆਇ ਕਰਿ ਏਹਿ ਗਲ ਚਲਾਈ ਸਿਖਾ ਪਾਸਿ ॥ ਸਿਖ ਪਛਤਾਵਣੁ ਲਗੇ ਕਿਨੈ ਨ ਜਾਤੋ ਛਲਿ ਹੋਇ ਗਇਆ ॥ ਫਿਰ ਮਾਤਾ ਚੋਣੀ ਬੋਲੀ ਬੇਟਾ ਸਧਾਰਣਾ ਇਕ ਤਪੇ ਦਾ ਦੰਦ ਰਖੀਂ ਹਉ ਤਵੀਤ ਕਰ ਕੈ ਗਲਿ

---

[9]ਨਕਲ ਵਿਚ ਰਹ ਗਏ ਇਹ ਪਦ ਇੰਡੀਆ ਆਫਿਸ (ਲੰਡਨ) ਵਾਲੀ ਹੱਥ-ਲਿਖਤ Panj. B 40 ਤੋਂ ਲੈ ਕੇ ਪਾਏ ਗਏ ਹਨ ।

ਪਾਈਏਗਾ ॥ ਉਥੈ ਚਉਥੇ ਦੀ ਸਮਗ੍ਰੀ ਲੈ ਕੇ ਗਏ ॥ ਜਦ ਜਾਇ ਕਰ ਸਿਵਾ ਦੁਧ ਨਾਲਿ ਛਿੜਕਨਿ ਜਿ ਵੇਖਣ ਚਿਖਾ ਵਿਚਿ ਫੁਲੁ ਹਸਤੀ ਕਿਛੁ ਨਾਹੀ ॥ ਲਕੜੀਆਂ ਸੜੀਆਂ ਬੈਸੰਤਰ ਸਭ ਵੇਖਰ ਹੈ ॥ ਫੁਲ ਹਸਤੀ ਕਾਈ ਨਾਹੀ ॥ ਕੋਲੇ ਨਦੀ ਵਿਚ ਪਾਏ ॥ ਸਭ ਪਛਤਾਵਣ ਲਗੈ ਕਿਨੇ ਨ ਜਾਤੇ ਛਲ ਗਇਆ ॥ ਸੰਮਤ ੧੫੯੫ ॥ ਵਰਖੇ ਮਾਹਿ ਅਸੂ ਸੁਦੀ ੧੦ ॥ ਦਸਮੀ ਕੇ ਦਿਨ ਬਾਬਾ ਨਾਨਕੁ ਜੀ ਸਮਾਣਾ ॥ ਵਾਹੁਗੁਰੂ ਵਾਹੁਗੁਰੂ ਵਾਹੁਗੁਰੂ ਵਾਹੁਗੁਰੂ ਵਾਹੁਗੁਰੂ ਗੁਰੂ ਸਤਿ ॥ ਗੋਸਟਿ ਪੂਰੀ ਹੋਈ ਜਨਮ ਪਤ੍ਰੀ ॥ ਬਾਬੇ ਨਾਨਕ ਕੀ ॥[10]

ਗੁਰੂ ਬਾਬੇ ਦੇ ਚਲਾਣੇ ਦੀ ਇਹ ਸਾਖੀ, ਜਿਵੇਂ ਕਿ ਅਸੀਂ ਅਗੇ ਚਲ ਕੇ ਵੇਖਾਂਗੇ, ਗੁਰੂ ਬਾਬੇ ਦੇ ਚਲਾਣੇ ਦੇ 'ਪੁਰਾਤਨ ਜਨਮ ਸਾਖੀ' ਵਾਲੇ ਪ੍ਰਸੰਗ ਨਾਲ ਮੇਲ ਨਹੀਂ ਖਾਂਦੀ, ਨ ਹੀ ਇਹ ਭਾਈ ਬਾਲੇ ਵਾਲੀ ਪਰੰਪਰਾ ਤੋਂ ਆਈ ਲਗਦੀ ਹੈ, ਭਾਵੇਂ ਇਸ ਵਿਚ ਇਕ ਥਾਂ 'ਕਰਤਾਰ ਕਰਤਾਰ'[11] ਪਦ ਵਰਤਿਆ ਮਿਲਦਾ ਹੈ। ਇਸ ਦਾ ਵੱਡਾ ਕਾਰਣ ਇਹ ਹੈ ਕਿ ਇਸ ਵਿਚ ਭਾਈ ਬਾਲੇ ਦਾ ਜਿਕਰ ਨਹੀਂ ਹੈ। ਦੂਜੇ, ਸਾਡੇ ਆਧਾਰ-ਭੂਤ ਖਰੜੇ ਵਿਚ ਆਈ ਇਸੇ ਸਾਖੀ ਵਿਚ ਮਰਦਾਨਾ ਹਾਲੀ ਜੀਉਂਦਾ ਹੈ[12] ਜਦੋਂ ਕਿ ਬਾਲੇ ਵਾਲੀ ਜਨਮ ਸਾਖੀ ਵਿਚ ਉਸ ਨੂੰ ਬਹੁਤ ਪਹਿਲਾਂ, ਗੁਰੂ ਸਾਹਿਬ ਦੀ ਪਹਿਲੀ ਉਦਾਸੀ ਸਮੇਂ, ਖੁਰਮਾ ਸ਼ਹਰ ਵਿਚ ਮਰਦਾ ਦਿਖਾਇਆ ਗਇਆ ਹੈ। ਸਧਾਰਣ ਦੇ ਆਦਮੀਆਂ ਦੇ ਬਾਬੇ ਦੀ ਪੈਰੀ ਪੈ ਜਾਣ ਸੰਬੰਧੀ ਆਈ ਸੂਚਨਾ ਵੀ ਇਸ ਨੂੰ ਬਾਲੇ ਵਾਲੀ ਸਾਖੀ ਨਾਲ ਨਹੀਂ ਜੋੜਦੀ। ਇਹ ਸਗੋਂ ਇਸ ਨੂੰ 'ਆਦਿ ਸਾਖੀਆਂ', ਜਾਂ ਫਿਰ ਮਿਹਰਬਾਨ ਵਾਲੀ ਪਰੰਪਰਾ ਨਾਲ ਜੋੜਦੀ ਲਗਦੀ ਹੈ, ਕਿਉਂਕਿ ਪੈਰੀ ਪਉਣ ਦੀ ਸਲਾਮੀ ਵਾਲਾ ਢੰਗ ਭਾਈ ਬਾਲਾ ਵਾਲੀ ਜਨਮ ਸਾਖੀ ਦਾ ਨਹੀਂ ਹੈ।

ਮਿਹਰਬਾਨ ਦੀ ਛਪੀ ਜਨਮ ਸਾਖੀ ਵਿਚ ਬਾਬੇ ਦੇ ਚਲਾਣੇ ਦੀ ਸਾਖੀ ਨਹੀਂ ਹੈ। ਹੋ ਹੀ ਨਹੀਂ ਸਕਦੀ ਸੀ, ਕਿਉਂਜੋ ਇਸ ਦੀਆਂ ਸਾਰੀਆਂ ਗੋਸ਼ਟਾਂ ਸਾਡੇ ਤਕ ਨਹੀਂ ਪਹੁੰਚੀਆਂ। ਛਿਆਂ ਸੰਗ੍ਰਹਾਂ ਵਿਚੋਂ ਕੇਵਲ ਤਿੰਨ : 'ਸਚਖੰਡ ਪੋਥੀ', 'ਹਰਿ ਜੀ ਪੋਥੀ' ਤੇ 'ਚਤੁਰਭੁਜ ਪੋਥੀ', ਪਹੁੰਚੇ ਹਨ, ਬਾਕੀ ਗੁਮ ਹੋ ਚੁਕੇ ਹਨ। ਸੋ, ਇਸ ਗੱਲ ਦਾ ਨਿਰਣਾ ਕਿਵੇਂ ਕੀਤਾ ਜਾਏ ਕਿ ਇਹ ਸਾਖੀ ਕਿਸ ਸ੍ਰੋਤ ਤੋਂ ਆਈ ਹੈ ? ਜੇ ਇਹ ਸਿੱਧ ਹੋ ਜਾਏ ਕਿ ਇਹ ਭਾਈ

---

[10]ਦੇਖੋ ਬੇਦੀ ਵਾਲੀ ਹੱਥ-ਲਿਖਤ, ਪਤਿ, ੨੫੨-੫੭। [11]ਮਿਹਰਬਾਨ ਵਾਲੀ ਜਨਮ ਸਾਖੀ ਵਿਚ ਆਈ ਇਕ ਟੂਕ ਅਨੁਸਾਰ ਸਿਖਾਂ ਦਾ ਇਕ ਦੂਜੇ ਨੂੰ ਸੰਬੋਧਨ ਕਰਨ ਦਾ ਬੋਲਾ ਸ਼ੁਰੂ ਸ਼ੁਰੂ ਵਿਚ "ਕਰਤਾਰ, ਕਰਤਾਰ" ਹੀ ਸੀ (ਵੇਖੋ ਮਿਹਰਬਾਨ ਵਾਲੀ 'ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ', ਭਾਗ ਦੂਜਾ, ਪੰਨਾ ਪ੫੪)। ਇਹ ਬਾਅਦ ਵਿਚ "ਪੈਰੀ ਪਉਣਾ" ਵਿਚ ਬਦਲਿਆ। [12]ਦੇਖੋ ਇਸ ਪੁਸਤਕ ਦੀ ਸਾਖੀ ਨੰਬਰ ੩੦ (ਓੜਕ ਦੀ)।

ਬਾਲਾ, ਪੁਰਾਤਨ ਜਨਮ ਸਾਖੀ ਅਤੇ ਮਿਹਰਬਾਨ ਵਾਲੀ, ਤਿੰਨਾਂ ਪਰੰਪਰਾਵਾਂ ਵਿੱਚੋਂ ਕਿਸੇ ਵਿੱਚੋਂ ਵੀ ਨਹੀਂ, ਤਾਂ ਇਹ ਇਕ ਸੁਤੰਤਰ ਪਰੰਪਰਾ ਹੋ ਨਿਬੜੇਗੀ ਤੇ ਇਸ ਨਾਲ ਸਾਡੀ ਸਮਸਿਆ ਦਾ ਸਮਾਧਾਨ ਵੀ ਹੋ ਜਾਵੇਗਾ। ਆਓ, ਹੁਣ ਇਨ੍ਹਾਂ ਜਨਮ ਸਾਖੀਆਂ ਦਾ ਤੁਲਨਾਤਮਕ ਅਧਿਐਨ ਇਨ੍ਹਾਂ ਦੇ ਮਤਨ ਦੇ ਪੱਖ ਤੋਂ ਵੀ ਥੋੜਾ ਬਹੁਤ ਕਰ ਲਈਏ।

## ੭

## ਆਦਿ ਸਾਖੀਆਂ ਅਤੇ ਪੁਰਾਤਨ ਜਨਮ ਸਾਖੀ

ਜਨਮ ਸਾਖੀਆਂ ਦੇ ਵਿਕਾਸ-ਕ੍ਰਮ ਦੇ ਅਧਿਐਨ ਲਈ ਗੁਰੂ ਬਾਬੇ ਦੇ ਚਲਾਣੇ ਦੀ ਸਾਖੀ, ਜਿਵੇਂ ਕਿ ਅਸਾਂ ਦੇਖਿਆ ਹੈ, ਬੜੀ ਮਹੱਤ੍ਵਪੂਰਣ ਹੈ। 'ਪੁਰਾਤਨ ਜਨਮ ਸਾਖੀ' ਦੀ ਕੋਲਬ੍ਰੁਕ ਵਾਲੀ ਸ਼ਾਖਾ ਵਿਚ ਇਹ ਇਸ ਪ੍ਰਕਾਰ ਆਈ ਹੈ :

> ਤਦਹੁ ਗੁਰੂ ਬਾਬਾ ਸਰੀਹ ਤਲੈ ਜਾਇ ਬੈਠਾ ॥ ਸਰੀਹੁ ਸੁਕਾ ਖੜਾ ਥਾ ॥ ਸੋ ਹਰਿਆ ਹੋਆ ॥ ਪਾਤ ਫੁਲ ਪਏ ॥ ਤਬ ਗੁਰੂ ਅੰਗਦ ਪੈਰੀ ਪਇਆ ॥ ਤਬ ਮਾਤਾ ਜੀ ਬੈਰਾਗੁ ਲਗੀ ਕਰਣਿ ॥ ਤਿਤੁ ਮਹਲਿ ਸਬਦੁ ਹੋਇਆ ॥ ਭਾਈ ਬੰਧੁ ਪਰਵਾਰੁ ਸਭ ਲਗੇ ਰੋਵਣਿ ॥ ਤਦਹੁ ਰਾਗ ਵਡਹੰਸੁ ਵਿਚ ਸਬਦ ਹੋਇਆ ॥ ਮ: ੧ ॥ ਧੰਨਿ ਸਿਰੰਦਾ ਪਾਤਿਸਾਹੁ ਜਿਨਿ ਜਗੁ ਧੰਧੈ ਲਾਇਆ ॥...ਜੋ ਰੋਵੈ ਲਾਇ ਪਿਆਰੋ ॥ ਤਬ ਸੰਗਤਿ ਲਗੀ ਸਬਦੁ ਗਾਵਣ ॥ ਅਲਾਹਣੀਆ ॥ ਤਬ ਬਾਬਾ ਬਿਸਮਾਦ ਦੈ ਘਰਿ ਆਇਆ ॥ ਤਿਤੁ ਮਹਲੁ ਹੁਕਮੁ ਹੋਇਆ ਰਾਗ ਤੁਖਾਰੀ ਕੀਤਾ ॥ ਬਾਬਾ ਬੋਲਿਆ ਬਾਰਾ ਮਾਹ ॥ ਰਾਤਿ ਅੰਮ੍ਰਿਤ ਵੇਲਾ ਹੋਆ ॥ ਚਲਾਣੇ ਕੈ ਵਖਤਿ ॥ ਤਿਤੁ ਮਹਲਿ ਜੋ ਸਬਦੁ ਹੋਆ ਸੋ ਪੋਥੀ ਜੁਬਾ ਗੁਰੂ ਅੰਗਦ ਜੋਗ ਮਿਲੀ ॥ ਤਦਹੁ ਪੁਤ੍ਰਾ ਆਖਿਆ ਅਸਾਡਾ ਕਿਆ ਹਵਾਲ ਹੋਵੈਗਾ ॥ ਤਬ ਗੁਰੂ ਬੋਲਿਆ ਬਚਨੁ ਆਖਿਆ ॥ ਜੋ ਬੇਟਾ ਗੁਰੂ ਕਿਆ ਕੁਤਿਆ ਨੂੰ ਭੀ ਕਮੀ ਨਾਹੀ ॥ ਰੋਟੀਆ ਕਪੜੇ ਬਹੁਤੁ ਹੋਵਿਨਗੇ ॥ ਅਤੇ ਗੁਰੂ ਗੁਰੂ ਜਪਹੁਗੇ ਤਾ ਜਨਮ ਸਵਰੇਗਾ ॥ ਤਬ ਹਿੰਦੂ ਮੁਸਲਮਾਨ ਨਾਉਧਰੀਕ ਲਗੇ ਆਖਣ ॥ ਮੁਸਲਮਾਨ ਲਗੇ ਆਖਣਿ ਅਸੀ ਦਬਹਗੇ ॥ ਅਤੇ ਹਿੰਦੂ ਲਗੇ ਆਖਣਿ ਜੋ ਅਸੀ ਜਲਾਹਾਗੇ ॥ ਤਬ ਬਾਬੇ ਆਖਿਆ ਜੋ ਤੁਸੀ ਦੁਹਾ ਵਲੀ ਫੁਲ ਰਖਹੁ ॥ ਦਾਹਣੀ ਵਲਿ ਹਿੰਦੂਆ ਕੇ ਰਖਹੁ ॥ ਅਤੇ ਬਾਵੀ ਵਲਿ ਮੁਸਲਮਾਨਾ ਕੇ ਰਖਹੁ ॥ ਜਿਸ ਦੇ ਭਲਕੇ ਹਰੇ ਰਹਿਨਿਗੇ ॥ ਜੇ ਹਿੰਦੂਆ ਕੇ ਹਰੇ ਰਹਿਨਗੇ ਤਾਂ ਜਾਲਹਿਗੇ ਅਤੇ ਜੇ ਮੁਸਲਮਾਨਾ ਕੇ ਹਰੇ ਰਹਿਨਗੇ ਤਾਂ ਦਬਹਿਗੇ ॥ ਤਬ ਬਾਬੇ ਸੰਗਤਿ ਨੂੰ ਹੁਕਮੁ ਕੀਤਾ ॥ ਕੀਰਤਨ ਪੜਹੁ ॥ ਤਬ ਸੰਗਤਿ ਲਗੀ ਕੀਰਤਨੁ ਪੜਣਿ ॥੧॥ ਰਾਗ ਗਉੜੀ ਪੂਰਬੀ ਮਹਲਾ ੧ ॥

ਜੈ ਘਰ ਕੀਰਤਿ ਆਖੀਐ......ਧਨਾਸਰੀ ਰਾਗ ਹੋਯਾ ॥ ਆਰਤੀ ਗਾਵੀ ॥ ਤਿਤ ਮਹਲਿ ਕੀਰਤਨ ਹੋਆ ॥ ਸਬਦ ॥ ਤਬ ਸਲੋਕ ਪੜਿਆ ॥ ਪਉਣ ਗੁਰੂ ਪਾਣੀ ਪਿਤਾ...ਜਬ ਸਲੋਕ ਪੜਿਆ ਤਬ ਬਾਬੈ ਚਾਦਰ ਉਪਰਿ ਲੈ ਕਰਿ ਸੁਤਾ ॥ ਸੰਗਤ ਮਥਾ ਟੇਕਿਆ ॥ ਜਬ ਚਾਦਰ ਉਠਾਵਨਿ ਤਾ ਕਛੂ ਨਾਹੀ ॥ ਤਦਹੂ ਫੂਲ ਦੁਹਾ ਕੇ ਹਰੇ ਰਹੈ ॥ ਹਿੰਦੂ ਆਪਣੇ ਲੈ ਗਏ ॥ ਅਤੈ ਮੁਸਲਮਾਨ ਆਪਣੇ ਲੇ ਗਏ ॥ ਸਰਬਤਿ ਸੰਗਤਿ ਪੈਰੀ ਪਈ ॥ ਬੋਲਹੁ ਵਾਹਿਗੁਰੂ ॥ ੧ ॥ ੧੫੯੫ ਮਿਤੀ ਅਸੂ ਸੁਦੀ ॥ ੧੦ ॥ ਬਾਬਾ ਨਾਨਕੁ ਜੀ ਸਮਾਣੇ ਕਰਤਾਰਿਪੁਰਿ ॥[1]

ਹੁਣ, ਇਸੇ ਸਾਖੀ ਦੇ ਸਾਡੀ ਇਸ ਪੁਸਤਕ ਦੇ ਅੰਤ ਵਿਚ ਆਏ ਵੇਰਵੇ ਨੂੰ ਵਾਚੋ ; ਜਾਂ ਫਿਰ, ਇਸੇ ਸ਼ਾਖਾ ਦੇ ਬੇਦੀ ਵਾਲੇ ਨੁਸਖ਼ੇ ਦੇ ਉਪਰ ਦਿੱਤੇ ਜਾ ਚੁਕੇ ਰੂਪ ਨੂੰ ਦੇਖੋ। ਇਸ ਦਾ ਇਕ ਪਾਠ ਹੀ ਬਿਨਾ ਕਿਸੇ ਸ਼ੱਕੇ ਦੇ ਸਿੱਧ ਕਰ ਦੇਵੇਗਾ ਕਿ ਇਹ 'ਪੁਰਾਤਨ ਜਨਮ ਸਾਖੀ' ਵਾਲੇ ਉਪਰੋਕਤ ਪ੍ਰਸੰਗ ਦਾ ਹੀ ਵਧਾਇਆ ਹੋਇਆ ਰੂਪ ਹੈ। ਇਸ ਵਿਚ ਮੂਲ ਢਾਂਚਾ ਉਹੀ ਹੈ, ਪਰ ਕੁਝ ਹੋਰ ਗੱਲਾਂ ਇਸ ਨਾਲ ਜੁੜ ਗਈਆਂ ਹਨ। ਦੋਹਾਂ ਦਾ ਧਿਆਨ ਨਾਲ ਕੀਤਾ ਅਧਿਐਨ ਹੇਠ ਲਿਖੇ ਅੰਤਰ ਅੱਖਾਂ ਸਾਮ੍ਹਣੇ ਲਿਆਵੇਗਾ :

(੧) ਸਾਡੇ ਆਧਾਰ-ਭੂਤ ਖਰੜੇ ਵਾਲੀ ਸਾਖੀ ਵਾਸਤਵ ਵਿਚ ਦੋ ਸਾਖੀਆਂ ਦਾ ਸੰਗ੍ਰਹ ਹੈ : ਲਹਣਾ ਜੀ ਨੂੰ ਗੁਰਿਆਈ, ਅਤੇ ਬਾਬੇ ਦਾ ਚਲਾਣਾ। ਫਿਰ ਆਧਾਰ-ਭੂਤ ਖਰੜੇ ਵਾਲੀ 'ਬਾਬੇ ਦੇ ਚਲਾਣੇ' ਦੀ ਸਾਖੀ ਅਧੂਰੀ ਹੈ, ਪਰੰਤੂ ਬੇਦੀ ਵਾਲੇ ਨੁਸਖ਼ੇ ਦੀ ਮੁਕੰਮਲ ਤੇ ਚੋਖੀ ਵਧਾਈ ਹੋਈ ਹੈ। ਦੋਹਾਂ ਵਿਚ ਵੇਰਵੇ ਦਾ ਅੰਤਰ ਵੀ ਹੈ।

(੨) 'ਪੁਰਾਤਨ ਜਨਮ ਸਾਖੀ' ਦੀ ਚਲਾਣੇ ਵਾਲੀ ਸਾਖੀ ਵਿਚ ਆਏ ਸਰੀਹ' ਦੀ ਥਾਂ 'ਪਿਪਲ' ਨੇ ਲੈ ਲਈ ਹੈ !

(੩) ਇਸ ਸਾਖੀ ਦੇ ਮੁੱਢ ਵਿਚ ਬਾਬੇ ਦੇ ਸਮਾਉਣ ਤੋਂ ਪਹਲਾਂ ਇਕ ਨਵੀਂ ਘਟਨਾ ਜੁੜੀ ਹੋਈ ਹੈ : ਕਮਲੇ ਦਾ ਘਾਹ ਲੈਣ ਜਾਣਾ ਤੇ ਉਸ ਦਾ ਤਿੰਨ ਜੋਗੀਸਰਾਂ ਹੱਥੋਂ ਭੇਦ ਭਰੇ ਢੰਗਾਂ ਨਾਲ ਗੁਰੂ ਬਾਬੇ ਦੇ ਚਲਾਣੇ ਦਾ ਸੁਨੇਹਾ ਲੈ ਆਉਣਾ। 'ਪੁਰਾਤਨ ਜਨਮ ਸਾਖੀ' ਵਿਚ ਇਹ ਸੁਨੇਹਾ ਬਹਾਵਦੀ (ਬਹਾ-ਉੱਦੀਨ) ਵਲੋਂ ਆਉਂਦਾ ਹੈ।

(੪) ਕਮਲੇ ਤੋਂ ਬਿਨਾ ਇਸ ਵਿਚ ਇਕ ਹੋਰ ਪਾਤ੍ਰ ਸਧਾਰਣ ਪ੍ਰਵੇਸ਼ ਕਰਦਾ ਹੈ। ਇਸ ਦਾ ਵਰਣਨ ਬੜਾ ਗੁੰਝਲਮਈ ਹੈ। 'ਆਦਿ ਸਾਖੀਆਂ' ਦੇ ਮਹਾਰਾਜਾ ਪਟਿਆਲਾ ਵਾਲੇ ਨੁਸਖ਼ੇ, **PUL 4141**, ਕ੍ਰ. ਸਿੰ. ਵਾਲੇ ਉਤਾਰੇ, ਅਤੇ ਸਿਖ ਰੈਫਰੈਂਸ ਲਾਇਬ੍ਰੇਰੀ ਵਾਲੀ ਹੱਥ-ਲਿਖਤ ਪ੪੬੨, ਚੌਹਾਂ ਹੀ ਨੁਸਖ਼ਿਆਂ ਵਿਚ ਉਸ ਨੂੰ ਕਦੀ 'ਭਾਗੀਰਥ' ਦਾ ਨਾਂ ਦਿੱਤਾ ਗਇਆ ਹੈ ਅਤੇ ਕਦੀ 'ਸਧਾਰਣ' ਦਾ, ਭਾਵੇਂ ਬੇਦੀ ਵਾਲੇ ਨੁਸਖ਼ੇ ਵਿਚ ਇਹ

[1] ਫ਼ੋਲਬ੍ਰੁਕ ਵਾਲੀ ਫ਼ੋਟੋ-ਜ਼ਿੰਕੋਗ੍ਰਾਫ਼ ਕਾਪੀ. ਪੰਨਾ ੪੩੭-੪੧.

ਲਗਾਤਾਰ "ਸਧਾਰਣ" ਹੀ ਚਲਦਾ ਹੈ। ਕੀ ਇਹ ਦੋਵੇਂ ਨਾਂ ਇੱਕੋ ਵਿਅਕਤੀ ਦੇ ਸਨ ? ਜਾਂ ਫਿਰ, ਕੀ 'ਆਦਿ ਸਾਖੀਆਂ' ਵਾਲੇ ਪ੍ਰਸੰਗ ਵਿਚ ਸਾਖੀਕਾਰ ਦੇ ਮਨ ਵਿਚਲੀ ਦੁਬਿਧਾ ਕੰਮ ਕਰ ਰਹੀ ਸੀ ਕਿ ਇਸ ਸਾਖੀ ਨੂੰ ਕਿਸ ਨਾਂ ਨਾਲ ਜੋੜੇ। ਇੰਜ ਪ੍ਰਤੀਤ ਹੁੰਦਾ ਹੈ ਕਿ ਉਸ ਆਦਿ ਸਾਖੀਆਂ ਵਿਚਾਲੇ ਰਾਜਾ ਸ਼ਿਵਨਾਭਿ ਦੀ ਸਾਖੀ ਵਾਲੇ ਭਾਗੀਰਥ ਨੂੰ, ਜੋ ਜ਼ਾਤ ਦਾ ਅਣਦ ਖਤ੍ਰੀ ਹੈ, ਇਸ ਮਤਲਬ ਲਈ ਚੁਣਿਆ। ਇਸ ਇਕ ਸਾਖੀ ਤੋਂ ਬਿਨਾਂ ਸਧਾਰਣ ਦਾ ਜ਼ਿਕਰ ਹੋਰ ਕਿਸੇ ਸਾਖੀ ਵਿਚ ਨਹੀਂ ਆਉਂਦਾ, ਤੇ ਇਥੇ ਉਸ ਨੂੰ ਗੁਰੂ ਬਾਬੇ ਦਾ ਬਹੁਤ ਨਿਕਟਵਰਤੀ ਸਿੱਖ ਦਰਸਾਇਆ ਹੈ, ਜੋ ਪਖੋਕੇ ਰੰਧਾਵੇ ਰਹਿੰਦਾ ਹੈ। ਉਸ ਦੀ ਸੇਵਾ ਤੇ ਖੁਸ਼ ਹੋ ਕੇ ਗੁਰੂ ਬਾਬਾ ਆਪਣੀ ਕ੍ਰਿਪਾ ਦ੍ਰਿਸ਼ਟੀ ਨਾਲ ਆਗਰੇ ਵਿਚ ਬੱਧਾ ਉਸ ਦਾ ਕੁੜਮ ਛੁਡਾ ਦੇਂਦਾ ਹੈ। ਚੇਤੇ ਰਹੇ ਕਿ "ਕਮਲਾ" ਤੇ "ਸਧਾਰਣ" ਦੋਵੇਂ ਪਦ ਫ਼ਾਰਸੀ ਸ਼ਬਦ "ਮਜਜ਼ੂਬ" ਦੇ ਭਾਵ ਨੂੰ ਪ੍ਰਗਟਾਉਂਦੇ ਹਨ। ਮੁਸਲਮਾਨੀ ਸਮਾਜ ਵਿਚ "ਮਜਜ਼ੂਬਾਂ" ਬਾਰੇ ਇਸ ਤਰ੍ਹਾਂ ਦੀਆਂ ਕਈ ਅਲੌਕਿਕ ਸਾਖੀਆਂ ਮਿਲਦੀਆਂ ਹਨ। ਸੰਭਵ ਹੈ ਕਿ ਕਮਲਾ/ਸਧਾਰਣ ਵਾਲੀ ਇਹ ਸਾਖੀ ਵੀ ਕਿਸੇ ਅਜੇਹੇ ਸ੍ਰੋਤ ਤੋਂ ਉਤੇਜਿਤ ਹੋਈ ਹੋਵੇ। ਇਸ ਵਿਚ ਭਾਗੀਰਥ ਨੂੰ ਸਾਧਾਰਣ ਵਾਲਾ ਰੋਲ ਦੇਣ ਦੀ ਅਜੀਬ ਕਸ਼ਮ-ਕਸ਼ ਦਿਸਦੀ ਹੈ।

(੫) ਖ਼ੈਰ, ਗੁਰੂ ਬਾਬਾ ਮਾਤਾ ਚੋਣੀ ਦੀ ਸਧਾਰਣ ਦੁਆਰਾ ਕੀਤੀ ਬੇਨਤੀ ਨੂੰ ਮੰਨ ਕੇ ਆਪਣੇ ਸਮਾਉਣ ਦੀ ਕ੍ਰਿਆ ਪਿਤਾ ਦੇ ਸ੍ਰਾਧ ਤਕ, ਜੋ ਨਉਮੀ ਦਾ ਹੈ, ਮੁਲਤਵੀ ਕਰ ਦੇਂਦਾ ਹੈ। ਪਿਛੋਂ ਉਹ ਦਸਵੀਂ ਨੂੰ ਸਮਾਉਂਦਾ ਹੈ।

(੬) ਸਧਾਰਣ ਤੋਂ ਬਿਨਾਂ ਇਸ ਸਾਖੀ ਵਿਚ (ਪਰੰਤੂ ਬੇਦੀ ਵਾਲੇ ਨੁਸਖੇ ਵਿਚ ਨਹੀਂ) ਮਰਦਾਨਾ ਵੀ ਆਉਂਦਾ ਹੈ ਅਤੇ ਅੱਠਾਂ ਦਿਨਾਂ ਪਿਛੋਂ ਬਾਬੇ ਪਾਸ ਸੱਦੇ ਜਾਣ ਦਾ ਇਕਰਾਰ ਲੈ ਕੇ ਆਪਣੇ ਘਰ ਚਲਾ ਜਾਂਦਾ ਹੈ।[2]

(੭) 'ਆਦਿ ਸਾਖੀਆਂ' ਦੇ ਸਾਡੇ ਆਧਾਰ-ਭੂਤ ਨੁਸਖੇ ਵਿਚ ਬਾਬੇ ਦੇ ਸਮਾਉਣ ਦੀ ਤਿਥ 'ਪੁਰਾਤਨ ਜਨਮ ਸਾਖੀ' ਨਾਲੋਂ ਫ਼ਰਕ ਪਾ ਗਈ ਹੈ। 'ਪੁਰਾਤਨ ਜਨਮ ਸਾਖੀ' ਵਿਚ ਇਹ ਸੰਮਤ ੧੫੯੫ ਅਸੂ ਸੁਦੀ ੧੦ ਸੀ, ਪਰ ਸਾਡੇ ਆਧਾਰ-ਭੂਤ ਨੁਸਖੇ ਵਿਚ ਸੰਮਤ ੧੫੯੫ ਅਸੂ ਸੁਦੀ ੧੦ ਦੇ ਕੇ ਫਿਰ ਇਸ ਨੂੰ ਅਸੂ ਵਦੀ ੧੦ ਬਣਾਇਆ ਹੋਇਆ ਹੈ ਭਾਵੇਂ ਬੇਦੀ ਵਾਲੇ ਨੁਸਖੇ ਵਿੱਚੋਂ ਉਪਰ ਦਿੱਤੀ ਸਾਖੀ ਵਿਚ ਇਹ ੧੫੯੫ ਅਸੂ ਸੁਦੀ ੧੦ ਹੀ ਹੈ।

ਇਹ ਪਿਛਲਾ ਅੰਤਰ ਕਿਉਂ ਪਾਇਆ, ਕਿਵੇਂ ਪਇਆ ਤੇ ਕਦੋਂ ਪਇਆ ? ਆਓ, ਇਸ ਦੀ ਭਾਲ ਕਰੀਏ। ਇਸ ਯਤਨ ਵਿਚ ਅਸੀਂ ਸਭ ਤੋਂ ਪਹਿਲਾਂ ਇਸ ਜਨਮ ਸਾਖੀ ਦੇ ਉਪਲਬਧ ਨੁਸਖ਼ਿਆਂ ਉਤੇ ਇਕ ਵਾਰ ਫਿਰ ਝਾਤੀ ਮਾਰਾਂਗੇ।

---

[2]ਇਸ ਸਾਖੀ ਦੇ ਅਜੇਹੇ ਪਾਠ ਵੇਖੇ ਗਏ ਹਨ, ਜਿਨ੍ਹਾਂ ਵਿਚ ਮਰਦਾਨੇ ਦਾ ਉੱਲੇਖ ਨਹੀਂ ਹੈ।

ਇਸ ਸ਼ਾਖਾ ਦੇ ਸਿਖਰ ਤੇ ਮਹਾਰਾਜਾ ਪਟਿਆਲਾ ਵਾਲਾ ਨੁਸਖ਼ਾ ਹੈ—ਉਹੀ ਜਿਸ ਨੂੰ ਅਸਾਂ ਇਸ ਪੁਸਤਕ ਦਾ ਆਧਾਰ ਬਣਾਇਆ ਹੈ । ਇਸ ਵਿਚ ਲੇਖਕ ਨੇ ਬਾਬੇ ਦੇ ਸਮਾਉਣ ਦੀ ਤਿਥ '੧੫੯੫ ਅਸੂ ਸੁਦੀ ੧੦' ਲਿਖ ਕੇ ਫਿਰ "**ਸੁਦੀ**" ਪਦ ਨੂੰ ਕੱਟ ਕੇ "**ਵਦੀ**" ਬਣਾਇਆ ਹੋਇਆ ਹੈ, ਅਤੇ ਸੁਧਾਈ ਦਾ ਪਦ ਹੇਠਾਂ ਕਰ ਕੇ ਲਿਖਿਆ ਹੈ ।[3] ਡਾ. ਮੋਹਨ ਸਿੰਘ ਦੀਵਾਨਾ ਦੁਆਰਾ ਉੱਧਰਿਤ PUL 4141 ਵਾਲੇ ਨੁਸਖ਼ੇ ਵਿਚ ਵੀ ਮਿਤੀ '੧੫੯੫ ਅਸੂ ਸੁਦੀ ੧੦' ਹੈ[4] । ਸ. ਸ਼ਮਸ਼ੇਰ ਸਿੰਘ ਅਸ਼ੋਕ ਵਾਲੇ ਨੁਸਖ਼ੇ ਵਿਚ ਇਹ ਫਿਰ '੧੫੯੫ ਅਸੂ ਸੁਦੀ ੧੦, ਹੈ[5] । ਉਪਰ ਲਿਖੀ ਟੂਕ ਵਾਲੀ ਸੈਂਟਰਲ ਪਬਲਿਕ ਲਾਇਬ੍ਰੇਰੀ, । ਪਟਿਆਲਾ, ਦੀ ਹੱਥ-ਲਿਖਤ ੪੯੫ ਵਿਚ ਵੀ ਇਹੀ ਤਿਥ '੧੫੯੫ ਅਸੂ ਸੁਦੀ ੧੦' ਦਿੱਤੀ ਹੋਈ ਹੈ ।[6] ਬੇਦੀ ਵਾਲੇ ਨੁਸਖ਼ੇ ਵਿਚ ਵੀ, ਜਿਵੇਂ ਕਿ ਉਪਰ ਕਹਿਆ ਗਇਆ ਹੈ, ਇਹ ਅਸੂ ਸੁਦੀ ੧੦ ਹੈ ; ਹੋਰ ਤਾਂ ਹੋਰ ਕੌ. ਸਿੰ. ਵਾਲੇ ਨੁਸਖ਼ੇ ਵਿਚ ਵੀ ਇਹ ਅਸੂ ਸੁਦੀ ੧੦ ਹੈ ।[7] ਸਿੱਖ ਰੈਫਰੈਂਸ ਲਾਇਬ੍ਰੇਰੀ, ਅੰਮ੍ਰਿਤਸਰ, ਵਾਲੀ ਹੱਥ-ਲਿਖਤ ੫੪੬੨ ਵਿਚ ਪਾਠ ਜ਼ਰੂਰ '੧੫੯੫ ਅਸੂ ਵਦੀ ੧੦' ਹੈ[8], ਪਰ ਸੰਭਵ ਹੈ ਕਿ ਉਹ ਖਰੜਾ ਸੁਧਾਈ—ਜਿਸ ਦਾ ਉੱਲੇਖ ਅਸੀਂ ਹੁਣੇ ਕਰਾਂਗੇ—ਪਿਛੋਂ ਦੀ ਕਿਸੇ ਹੱਥ ਲਿਖਤ ਦਾ ਉਤਾਰਾ ਹੋਵੇ, ਕਿਉਂਜੋ ਇਹ ਸਾਖੀ ਹੋਰਨਾਂ ਸੰਗ੍ਰਹਾਂ ਵਿਚ ਵੀ ਉਪਲਬਧ ਹੈ, ਅਤੇ ਉਥੋਂ ਦੀ ਦਾਸਤਾਨ ਵੀ ਕੋਈ ਬਹੁਤ ਭਿੰਨ ਨਹੀਂ । ਉਦਾਹਰਣ ਵਜੋਂ, ਇੰਡੀਆ ਆਫਿਸ ਲਾਇਬ੍ਰੇਰੀ (ਲੰਡਨ) ਦੀ ਹੱਥ-ਲਿਖਤ Panj.B 40 ਵਿਚ ਚਲਾਣੇ ਦੀ ਤਿਥ '੧੫੯੫ ਅਸੂ ਸੁਦੀ ੧੦' ਦਿੱਤੀ ਹੋਈ ਹੈ[9] । ਪੰਜਾਬੀ ਸਾਹਿਤ ਅਕਾਡਮੀ ਲੁਧਿਆਣਾ, ਦੀ ਹੱਥ-ਲਿਖਤ ੪੭੯ ਵਿਚ ਵੀ ਇਹ ੧੫੯੫ ਅਸੂ ਸੁਦੀ ੧੦' ਹੈ[10]। ਇੰਡੀਆ ਆਫਿਸ ਲਾਇਬ੍ਰੇਰੀ, ਵਾਲੀ ਹੱਥ-ਲਿਖਤ' ਅਤੇ ਪੰਜਾਬੀ ਸਾਹਿਤ ਅਕਾਡਮੀ ਵਾਲੀ ਹੱਥ ਲਿਖਤ, ਦੋਵੇਂ. ਭਿੰਨ ਭਿੰਨ ਪਰੰਪਰਾਵਾਂ ਤੋਂ ਲਈਆਂ ਸਾਖੀਆਂ ਦਾ ਅਦਭੁਤ ਸੰਗ੍ਰਹ ਹਨ, ਅਤੇ ਇਨ੍ਹਾਂ ਵਿਚ ਆਈਆਂ ਸਾਖੀਆਂ ਬਿਨਾ ਕਿਸੇ ਸ਼ੰਕਾ ਦੇ ਪੁਰਾਣੀ ਪਰੰਪਰਾ ਦੀਆਂ ਮੰਨੀਆਂ ਜਾ ਸਕਦੀਆਂ ਹਨ । ਹੋਰ ਵੀ ਅਜੇਹੀਆਂ ਹੱਥ-ਲਿਖਤਾਂ ਲੱਭੀਆਂ ਜਾ ਸਕਦੀਆਂ ਹਨ ਜਿਨ੍ਹਾਂ ਵਿਚ ਚਲਾਣੇ ਦੀ ਇਹੀ ਸਧਾਰਣ ਵਾਲੀ ਸਾਖੀ ਅਸੂ ਵਦੀ ੧੦' ਜਾਂ 'ਅਸੂ ਸੁਦੀ ੧੦' ਦੀ ਤਿਥ ਨਾਲ ਦਿੱਤੀ ਹੋਈ ਹੋਵੇ । ਪਰੰਤੂ, ਸਾਡੇ ਮਤਲਬ ਲਈ ਇੰਨੀਆਂ ਕੁ ਹੀ ਬਹੁਤੇਰੀਆਂ ਹਨ । ਇਨ੍ਹਾਂ ਨੌਵਾਂ ਵਿੱਚੋਂ ਸੱਤਾਂ ਵਿਚ ਤਿਥ 'ਅਸੂ ਸੁਦੀ ੧੦' ਹੈ; ਬਾਕੀ ਦੀਆਂ ਦੋਹਾਂ ਵਿਚੋਂ ਇਕ ਵਿਚ ਪਹਿਲਾਂ 'ਅਸੂ ਸੁਦੀ ੧੦' ਲਿਖਕੇ

[3]ਦੇਖੋ ਆਧਾਰ-ਭੂਤ ਹੱਥ-ਲਿਖਤ, ਪੰਨਾ ੩੦੮ (ੳ).

[4]'ਪੰਜਾਬੀ ਭਾਖਾ ਤੇ ਛੰਦਾਬੰਦੀ—ਜਪੁ ਦੇ ਆਧਾਰ ਤੇ', ਪੰਨਾ ੧੬੮. [5]ਪੰਨਾ ੧੨੬ (ੳ).

[6]ਪੰਨਾ ੨੮੧ (ੳ) [7]ਇਸ ਨੁਸਖ਼ੇ ਦੇ ਵੇਰਵੇ ਲਈ ਦੇਖੋ ਉਪਰ ਪੰਨਾ ੨੧ [8]ਦੇਖੋ ਸਾਖੀ ਨੰ. ੩੦. [9]ਪੰਨਾ ੨੩੧ (ਅ) । [10]ਪੰਨਾ ੩੧੮ (ਅ) ।

ਫਿਰ ਉਸ ਨੂੰ ਕਟ ਕੇ 'ਅਸੂ ਵਦੀ ੧੦' ਕੀਤਾ ਹੋਇਆ ਹੈ। ਨੌਵਾਂ ਵਿਚੋਂ ਕੇਵਲ ਇਕ 'ਅਸੂ ਵਦੀ ੧੦' ਨਾਲ ਦੇਖੀ ਗਈ ਹੈ। ਇਹ ਚੀਜ਼ ਕੀ ਦਸਦੀ ਹੈ ? ਇਹੋ ਕਿ ਮੂਲ ਵਿਚ ਤਾਰੀਖ਼ '੧੫੯੫ ਅਸੂ ਸੁਦੀ ੧੦' ਸੀ, ਜੋ ਜਨਮ ਸਾਖੀ ਦੀ ਇਸ ਸ਼ਾਖਾ ਵਿਚ ਪੁਰਾਣੇ ਸੋਮਿਆਂ ਤੋਂ, ਜਿਨ੍ਹਾਂ ਤੋਂ ਇਹ ਸਾਖੀ ਲਈ ਗਈ, ਅਵੱਸ਼ ਨਕਲ ਹੁੰਦੀ ਆਈ, ਪਰ ਪਿਛੋਂ ਕਿਸੇ ''ਬਾਦੀ'' ਕਹ ਲਓ ਜਾ ''ਖੋਜੀ'' ਕਹ ਲਓ, ਨੇ ਸਾਖੀ ਵਿਚਲੇ ਵੇਰਵੇ—ਇਹ, ਵੇਰਵਾ ਕਿ ਬਾਬਾ ਨਉਮੀ ਦਾ ਸ੍ਰਾਧ ਕਰਾਉਣ ਦੀ ਖਾਤਿਰ, ਜੋ ਅਸੂ ਵਦੀ ੯ ਦਾ ਸੀ, ਕੁਝ ਚਿਰ ਹੋਰ ਟਿਕਿਆ ਰਹਿਆ—ਅਤੇ ਅੰਤ ਵਿਚ ਦਿੱਤੀ ਤਾਰੀਖ਼ ਦੇ ਅੰਤਰ ਨੂੰ ਵੇਖ ਕੇ ਉਸ ਦੀ ਸੁਧਾਈ ਕਰ ਦਿੱਤੀ ਤੇ ਫਿਰ 'ਅਸੂ ਵਦੀ ੧੦' ਵਾਲੀ ਤਾਰੀਖ਼, ਸਮਾਂ ਪਾ ਕੇ, ਪੱਕੀ ਹੋ ਗਈ।

ਵਾਸਤਵਿਕ ਤਾਰੀਖ਼ ਕੀ ਸੀ ? ਨਿਸ਼ਚੈ ਹੀ, ੧੫੯੫ ਅਸੂ ਸੁਦੀ ੧੦। ਇਸ ਗੱਲ ਦੀ ਪ੍ਰੋੜਤਾ 'ਪੁਰਾਤਨ ਜਨਮ ਸਾਖੀ' ਦੀ ਪਰੰਪਰਾ ਵਾਲੇ ਸਾਰੇ ਨੁਸਖ਼ਿਆਂ ਤੋਂ ਹੋ ਜਾਂਦੀ ਹੈ। ਸੰਮਤ ਦਾ ਫ਼ਰਕ ਬੇਸ਼ਕ ਪੈ ਜਾਏ, ਤਿਥ ਦਾ ਫ਼ਰਕ ਨਹੀਂ ਪੈਂਦਾ ; ਇਹ ਹਰ ਹਾਲਤ ਵਿਚ 'ਅਸੂ ਸੁਦੀ ੧੦' ਰਹਿੰਦੀ ਹੈ, ਅਤੇ ਠੀਕ ਵੀ ਇਹੀ ਲਗਦੀ ਹੈ। ਸਾਖੀਆਂ ਦੇ ਵਿਕਾਸ-ਕ੍ਰਮ ਵਿਚ ਹੋਰ ਹੋਰ ਘਟਨਾਵਾਂ, ਜਿਵੇਂ ਕਿ ਅਸਾਂ ਉਪਰ ਦੇਖਿਆ ਹੈ, ਮੂਲ ਸਾਖੀ ਨਾਲ ਜੁੜਦੀਆਂ ਰਹੀਆਂ ਹਨ ਅਤੇ ਨਾਲ ਹੀ ਉਸ ਦੀ ਰੂਪ-ਰੇਖਾ ਬਦਲਦੀਆਂ ਰਹੀਆਂ ਹਨ। ਇਸੇ ਜ਼ੁਮਰੇ ਦੀਆਂ ਹਨ ਉਪਰਲੀਆਂ ਘਟਨਾਵਾਂ (ਕਮਲਾ, ਜੋਗੀਸਰ, ਸਧਾਰਣ ਆਦਿ) ਜੋ ਹੌਲੀ ਹੌਲੀ 'ਪੁਰਾਤਨ ਜਨਮ ਸਾਖੀ' ਵਾਲੀ ਪਰੰਪਰਾ ਦੀ ਮੁਢਲੀ ਸਾਖੀ ਨਾਲ ਜੁੜਦੀਆਂ ਗਈਆਂ। ਇਸ ਦਾ ਸਬੂਤ ਇਹ ਹੈ ਕਿ ਇਹੀ ਸਾਖੀ ਵਖ ਵਖ ਹੱਥ-ਲਿਖਤਾਂ ਵਿਚ ਵਖ ਵਖ ਪਾਠ-ਭੇਦਾਂ ਸਹਿਤ ਮਿਲਦੀ ਹੈ ; ਕਿਸੇ ਵਿਚ ਮਰਦਾਨਾ ਨਹੀਂ ਹੈ ; ਕਿਸੇ ਵਿਚ ਭਾਗੀਰਥ ਤੇ ਸਧਾਰਣ ਨੂੰ ਇਕ ਦੂਜੇ ਨਾਲ ਖ਼ਲਤ-ਮਲਤ ਕੀਤਾ ਹੋਇਆ ਹੈ ਤੇ ਕਿਸੇ ਵਿਚ ਇਹ ਦੋਵੇਂ ਵਿਅਕਤੀ ਇਕੋ ਹਨ। ਕਿਸੇ ਹੋਰ ਵਿਚ ਬਾਬਾ ਚਿਖਾ ਤੋਂ ਉਠ ਕੇ ਸਮਾਧੀ ਲਗਾਉਂਦਾ ਤੇ ਵਾਯੂ-ਮੰਡਲ ਵਿਚ ਅਦਭੁਤ ਸੁਗੰਧੀ ਬਖੇਰਦਾ ਹੈ। ਕਿਸੇ ਵਿਚ ਬਾਬਾ ਆਪਣੇ ਪਿਤਾ ਦੇ ਸ੍ਰਾਧ ਲਈ ਨਹੀਂ, ਸਧਾਰਣ ਦੇ ਪਿਤਾ ਦੇ ਸ੍ਰਾਧ ਲਈ ਅਟਕਦਾ ਹੈ[1]। ਇੰਜ ਵੇਰਵੇ ਦਾ ਅੰਤਰ ਹੈ। ਪਰ ਜਦੋਂ ਹੀ ਇਸ ਸਾਖੀ ਵਿਚ ਸਧਾਰਣ ਆ ਦਾਖ਼ਲ ਹੁੰਦਾ ਹੈ ਅਤੇ ਸਧਾਰਣ ਰਾਹੀਂ ਮਾਤਾ ਚੋਣੀ ਬਾਬੇ ਜੀ ਨੂੰ ਆਪਣੇ ਪਿਤਾ ਦਾ ਸ੍ਰਾਧ ਕਰਕੇ ਸਮਾਉਣ ਲਈ ਕਹਿੰਦੀ ਹੈ, ਜੋ ਅਸੂ ਵਦੀ ੯ ਦਾ ਹੈ ਤਾਂ ਬਾਬੇ ਦੇ ਸਮਾਉਣ ਦੀ ਤਾਰੀਖ਼ ਅਵੱਸ਼ 'ਅਸੂ ਸੁਦੀ ੧੦' ਤੋਂ 'ਅਸੂ ਵਦੀ ੧੦' ਤੇ ਲਿਆਉਣੀ ਪੈਂਦੀ ਹੈ, ਕਿਉਂਜੋ ਸ੍ਰਾਧ ਅਸੂ ਦੇ ਅੰਨ੍ਹੇਰੇ ਪੱਖ ਵਿਚ ਹੁੰਦੇ ਹਨ ਅਤੇ ਚਾਨਣਾ ਪੱਖ (ਇਸ ਹਾਲਤ ਵਿਚ ਅਸੂ ਸੁਦੀ) ਅੰਨ੍ਹੇਰੇ ਪੱਖ (ਇਸ ਹਾਲਤ ਵਿਚ

[1]ਦੇਖੋ ਜ.ਸਿ.ਅ., ਪਤਿ ੧੨੫

ਅਸੂ ਵਦੀ) ਤੋਂ ਪਿਛੋਂ ਹੀ ਆਉਂਦਾ ਹੈ[12]। ਸੋ, ਨੌਵੀਂ ਦਾ ਸ੍ਰਾਧ ਕਰਕੇ ਬਾਬੇ ਦੇ ਹੋਰ ਲੰਮੇਰੇ ਅਰਸੇ ਲਈ ਜੀਉਂਦੇ ਰਹਣ ਦਾ ਸਵਾਲ ਹੀ ਨਹੀਂ ਸੀ ਪੈਦਾ ਹੁੰਦਾ, ਕਿਉਂਜੋ ਸੱਦਾ ਤਾਂ ਬਹੁਤ ਪਹਲਾਂ ਆ ਚੁਕਿਆ ਸੀ। ਸਪਸ਼ਟ ਹੈ ਕਿ ਇਹ ਸਾਖੀ ਸ੍ਰਾਧ ਕਰਨ ਦੀ ਰੀਤਿ ਦੇ ਪੱਖ ਵਿਚ ਘੜੀ ਗਈ। ਸਾਖੀ ਘੜਨ ਵਾਲਿਆਂ ਨੇ ਸ੍ਰਾਧ ਕਰਾਉਣ ਵਾਲੀ ਸਾਖੀ ਤਾਂ ਘੜ ਕੇ ਬਾਬੇ ਦੇ ਨਾਂ ਨਾਲ ਜੋੜ ਦਿੱਤੀ, ਪਰ ਮੂਲ ਤਾਰੀਖ (ਅਸੂ ਸੁਦੀ ੧੦) ਬਦਲਣ ਦਾ ਖਿਆਲ ਨ ਰਹਿਆ ਅਤੇ ਉਹ ਨਵੀਂ ਘੜੀ ਸਾਖੀ ਨਾਲ ਜਿਉਂ ਦੀ ਤਿਉਂ ਨਕਲ ਹੁੰਦੀ ਚਲੀ ਆਈ। ਐਪਰ, ਉਨ੍ਹਾਂ ਦੀ ਇਸ ਉਕਾਈ ਨਾਲ ਸਾਨੂੰ ਜਨਮ ਸਾਖੀ ਵਿਕਾਸ ਦੀਆਂ ਕਈ ਸਮਸਿਆਵਾਂ ਦੇ ਖੋਲ੍ਹਣ ਦੀ ਕੁੰਜੀ ਮਿਲ ਗਈ। ਇਹ ਕੇਵਲ ਬਾਅਦ ਵਿਚ ਹੀ ਸੀ ਕਿ ਕਿਸੇ ਵਧੇਰੇ ਘੁਣਤਰੀ ਨੂੰ ਬਾਬੇ ਦੇ ਨਉਮੀ ਦਾ ਸ੍ਰਾਧ ਕਰਕੇ ਦਸਵੀਂ ਨੂੰ ਸਮਾਉਣ ਅਤੇ ਫਿਰ ਤਾਰੀਖ ਨੂੰ ਪੰਦਰਾਂ ਦਿਨ ਪਿਛੋਂ ਦੀ, 'ਅਸੂ ਸੁਦੀ ੧੦' ਲਿਖੀ ਜਾਣ ਦੀ ਮੂਰਖਤਾ ਦਾ ਖਿਆਲ ਆਇਆ, ਤੇ ਉਸ ਨੇ 'ਅਸੂ ਸੁਦੀ ੧੦' ਨੂੰ ਕਟ ਕੇ 'ਅਸੂ ਵਦੀ ੧੦' ਕਰ ਦਿੱਤੀ; ਅਤੇ ਪਿਛੋਂ ਇਹ ਤਿਥ ਹੌਲੀ ਹੌਲੀ ਚਲ ਨਿਕਲੀ[13]।

ਇਹ ਹੈ ਉਹ ਹਕੀਕਤ ਜੋ ਇਹ ਸਾਖੀ ਗਲਾ ਫਾੜ ਫਾੜ ਕੇ ਕਹ ਰਹੀ ਹੈ। ਮਜ਼ੇ ਦੀ ਗੱਲ ਇਹ ਹੈ ਕਿ ਕਿਤੇ ਕਿਤੇ ਲਿਖਾਰੀ ਤਿਥ ਦੇ ਇਸ ਤਰ੍ਹਾਂ ਬਦਲ ਜਾਣ ਤੋਂ ਚੇਤਨ ਵੀ ਸਨ। ਸੈਂਟਰਲ ਪਬਲਿਕ ਲਾਇਬ੍ਰੇਰੀ ਦੀ ਹੱਥ-ਲਿਖਤ ੪੯੫ ਵਿਚ 'ਪੁਰਾਤਨ ਜਨਮ ਸਾਖੀ' ਵਾਲੀ ਚਲਾਣੇ ਦੀ ਸਾਖੀ ਹੀ ਦਿੱਤੀ ਹੋਈ ਹੈ, ਜਿਸ ਵਿਚ ਸਮਾਉਣ ਦੀ ਤਿਥ '੧੫੯੫ ਅਸੂ ਵਦੀ ੧੦' ਹੈ[14]। ਇਸ ਨੁਸਖ਼ੇ ਵਿਚ ਅਗੇ ਜਾ ਕੇ ਸਧਾਰਣ ਵਾਲੀ ਸਾਖੀ ਵੀ ਹੈ, ਜਿਸ ਵਿਚ ਸਮਾਉਣ ਦੀ ਤਿਥ '੧੫੯੫ ਅਸੂ ਸੁਦੀ ੧੦' ਹੈ[15]। ਇਹ ਲੇਖਕ ਨੇ ਮੂਲ ਸ੍ਰੋਤ ਤੋਂ ਨਕਲ ਕਰਦੇ ਸਮੇਂ ਨਹੀਂ ਬਦਲੀ। ਪਰੰਤੂ, ਉਹ ਤਾਰੀਖ਼ ਵਿਚ ਪੰਦਰਾਂ ਦਿਨਾਂ ਦੇ ਫ਼ਰਕ ਪੈ ਜਾਣ ਤੋਂ ਚੇਤਨ ਹੈ, ਕਿਉਂਜੋ ਇਸੇ ਸਾਖੀ ਵਿਚ, ਅਤੇ ਬੇਦੀ ਵਾਲੇ ਨੁਸਖ਼ੇ ਤੋਂ ਨਕਲ ਕੀਤੀ ਉਪਰਲੀ ਸਾਖੀ ਵਿਚ ਵੀ, ਦੋ ਵਾਰ ਇਸ ਮਤਲਬ ਦੀਆਂ ਟੂਕਾਂ ਆਈਆਂ ਹਨ ਕਿ "ਅਸੀਂ ਦਿਨ ਪੰਦਰਹ

---

[12]ਇਸ ਨੁਕਤੇ ਨੂੰ ਸਮਝਣ ਤੋਂ ਬਹੁਤੇ ਵਿਦਵਾਨ ਖੁੰਜ ਜਾਂਦੇ ਹਨ। ਚੇਤੇ ਰਖਣਾ ਚਾਹੀਦਾ ਹੈ ਕਿ ਮੁਸਲਮਾਨੀ ਚੰਦ੍ਰ-ਮਾਸ ਤਾਂ ਨਵੇਂ ਚੰਨ ਤੋਂ ਅਮਾਵਸ ਤਕ ਗਿਣਿਆ ਜਾਂਦਾ ਹੈ, ਪਰ ਭਾਰਤੀ ਪਰੰਪਰਾ ਦਾ ਚੰਦ੍ਰ-ਮਾਸ ਵਦੀ ਏਕਮ ਤੋਂ ਸ਼ੁਰੂ ਕਰਕੇ ਪੂਰਨਮਾਸੀ ਉਤੇ ਪੂਰਾ ਹੁੰਦਾ ਹੈ। "ਪੂਰਨਮਾਸੀ" ਨਾਂ ਹੀ ਚੰਦ੍ਰ-ਮਾਸ ਦੇ ਪੂਰੇ ਹੋਣ ਦਾ ਹੈ।—ਦੇਖੋ 'ਮੁਖਤਸਰ ਨਾਨਕਸ਼ਾਹੀ ਜੰਤ੍ਰੀ' (ਸੰਪ. ਡਾ. ਗੰਡਾ ਸਿੰਘ)—ਉਰਦੂ, ਪੰਨਾ ੧੬.

[13]ਤਿਥਾਂ ਦੇ ਹਿਸਾਬ ਵਿਚ ਕਈ ਵਿਦਵਾਨ ਅਕਸਰ ਟਪਲਾ ਖਾ ਜਾਂਦੇ ਹਨ। ਇਸ ਸੰਬੰਧੀ ਅਗੇ ਦੇਖੋ ਪ੍ਰਕਰਣ ੯ ਵਿਚ ਕੀਤੀ ਚਰਚਾ। [14]ਪੰਨਾ ੨੨੨ (ੳ) [15]ਪੰਨਾ ੨੯੧ (ੳ).

ਹੋਰ ਭੀ ਰਹੈ" ਅਤੇ "ਅਸਾਂ ਪਰਮੇਸਰ ਤੇ ਦਿਨ ਪੰਦਰਾਂ ਮੰਗ ਲਏ ਸੇ ਤਾਂ ਅਸੀਂ ਰਹੇ ਸੇ"[16]। ਲੇਖਕ ਦੇ ਮਨ ਦੀ ਦੁਬਿਧਾ ਦਾ ਪਤਾ ਸਾਫ਼ ਪਇਆ ਲਗਦਾ ਹੈ। ਜਿਸ ਸ੍ਰੋਤ ਵਿਚੋਂ ਉਹ ਸਾਖੀ ਨਕਲ ਕਰ ਰਹਿਆ ਹੈ, ਉਸ ਵਿਚ ਮੂਲ ਰੂਪ ਵਿਚ ਚਲਾਣੇ ਦੀ ਤਿਥ ਸੰਮਤ ੧੫੯੫ ਅਸੂ ਸੁਦੀ ੧੦ ਹੈ। ਸਾਖੀ ਬਾਬੇ ਨੂੰ ਪਿਤਾ ਦਾ ਸ੍ਰਾਧ ਕਰਨ ਲਈ ਨਉਮੀ ਤਕ ਅਟਕਾਉਂਦੀ ਹੈ; ਉਸ ਪਿਛੋਂ ਬਾਬੇ ਦੇ ਅਟਕਣ ਦਾ ਕੋਈ ਕਾਰਨ ਦਿਸ ਨਹੀਂ ਆਉਂਦਾ। ਪਰ, ਚਲਾਣੇ ਦੀ ਠੀਕ ਤਿਥ, ਜੋ ਪੁਰਾਣੇ ਸ੍ਰੋਤਾਂ ਤੋਂ ਲੇਖਕ ਤਕ ਪਹੁੰਚੀ ਹੈ[17], ਉਹ ਉਸ ਨੂੰ ਬਾਬਾ ਜੀ ਨੂੰ ਅਸੂ ਸੁਦੀ ੧੦ ਤਕ ਲੈ ਜਾਣ ਤੇ ਮਜਬੂਰ ਕਰਦੀ ਹੈ। ਸੋ, ਉਹ ਮੋਤੀ ਬਾਗ਼ ਵਾਲੇ 'ਆਦਿ ਸਾਖੀਆਂ' ਦੇ ਇਸ ਖਰੜੇ ਵਾਂਗ 'ਸੁਦੀ' ਨੂੰ 'ਵਦੀ' ਵਿਚ ਬਦਲ ਕੇ ਨਹੀਂ, ਪੰਦਰਾਂ ਦਿਨ ਹੋਰ ਮੰਗ ਲੈਣ ਦੀ ਸੂਚਨਾ ਦੇ ਕੇ ਪੂਰਿਆਂ ਕਰਦਾ ਹੈ। ਅਜੇਹਾ ਉਸ ਦੇ ਮਨ ਵਿਚ ਵਦੀ ਦੇ ਸੁਦੀ ਦੇ ਪਿਛੋਂ ਆਉਣ ਦੇ ਭੁਲੇਖੇ ਤੋਂ ਵੀ ਹੋ ਸਕਦਾ ਹੈ। ਕੁਝ ਵੀ ਹੋਵੇ, ਮੂਲ ਲਿਖਤ ਪ੍ਰਤਿ ਉਸ ਦੀ ਸਹਿਰਦਤਾ ਦੀ ਦਾਦ ਦੇਣੀ ਪੈਂਦੀ ਹੈ ਕਿ ਉਹ ਅਸਲੀ ਤਿਥ ਨੂੰ ਨਹੀਂ ਬਦਲਦਾ।

ਬਾਬੇ ਹੱਥੀਂ ਸ੍ਰਾਧ ਕਰਾਉਣ ਵਾਲੀ ਘਟਨਾ ਨੂੰ ਬਾਬੇ ਦੇ ਚਲਾਣੇ ਵਾਲੀ ਇਸ ਵਿਸ਼ੇਸ਼ ਸਾਖੀ ਵਿਚ ਲਿਆਉਣ ਦਾ ਪ੍ਰਯੋਜਨ ਕਿਸੇ ਲੰਮੀ ਵਿਆਖਿਆ ਦਾ ਮੁਥਾਜ ਨਹੀਂ। ਬਾਬੇ ਦੀ ਕ੍ਰਾਂਤੀਕਾਰੀ ਸ਼ਖਸੀਅਤ ਹੇਠ ਟੁਟ ਚੁਕੀਆਂ ਪੁਰਾਣੀਆਂ ਕੀਮਤਾਂ ਨੂੰ ਮੁੜ ਬਹਾਲ ਕਰਨ ਦਾ ਇਹ ਇਕ ਤਰਲਾ ਹੀ ਸੀ। ਸਿੱਖ ਜੰਞੂ, ਭੱਦਨ ਹੋਮ, ਆਦਿ ਨਾਲ ਸ੍ਰਾਧਾਂ ਨੂੰ ਵੀ ਤਿਆਗ ਚੁਕੇ ਸਨ। ਬ੍ਰਹਮਣਾਂ ਨੂੰ ਇਹ ਗੱਲ ਭਾਉਂਦੀ ਨਹੀਂ ਸੀ ਤੇ ਲੋਕਾਂ ਨੂੰ ਸਨਾਤਨੀ ਸੰਸਕਾਰਾਂ ਵਿਚ ਬੰਨ੍ਹੀ ਰੱਖਣ ਦਾ ਹੋਰ ਕੋਈ ਰਾਹ ਨਹੀਂ ਸੀ, ਸਿਵਾਇ ਇਸ ਦੇ ਕਿ ਗੁਰੂ ਬਾਬੇ ਨੂੰ ਵੀ ਇਹੀ ਧਰਮ-ਕਰਮ ਕਰਦੇ ਦਿਖਾਇਆ ਜਾਂਦਾ। ਸਾਡੇ ਮੁਢਲੇ ਸਾਖੀਕਾਰ ਬਹੁਤ ਕਰਕੇ ਸਨ ਵੀ ਬ੍ਰਹਮਣ। ਸੋ, ਇਹ ਸਾਖੀ ਲਿਆਂਦੀ ਗਈ ਤੇ ਲਿਆਂਦੀ ਵੀ ਚਲਾਣੇ ਵਾਲੀ ਸਾਖੀ ਵਿਚ ਗਈ, ਤਾਂ ਜੋ ਸ੍ਰਾਧਾਂ ਦੇ ਮਹੱਤ੍ਵ ਨੂੰ ਇਹ ਕਹ ਕੇ ਦ੍ਰਿੜ ਕਰਾਇਆ ਜਾ ਸਕੇ ਕਿ ਪਿਤਾ ਦਾ ਸ੍ਰਾਧ ਕਰਨ ਲਈ ਤਾਂ ਗੁਰੂ ਬਾਬੇ ਨੂੰ ਵੀ ਸਮਾਉਣ ਤੋਂ ਕੁਝ ਚਿਰ ਲਈ ਰੁਕਣਾ ਪਇਆ ਸੀ।

ਉਪਰ ਪੰਨਾ 42-47 ਉਤੇ ਆਏ ਪ੍ਰਸੰਗ ਤੋਂ ਵੀ ਲੇਖਕ (ਜਾਂ ਸੰਪਾਦਕ) ਦੇ ਸੋਚਣ-ਢੰਗ ਦੀ ਅਸੰਗਤੀ ਪ੍ਰਗਟ ਹੁੰਦੀ ਹੈ। ਬਾਬਾ ਤਾਂ ਕਹੰਦਾ ਹੈ ਕਿ "ਮੈਂ ਪਿਛੇ ਕਰਮ ਧਰਮ ਨਹੀਂ ਕਰਨੇ"। ਪਰ ਚਉਧਰੀ ਕਹੰਦੇ ਹਨ, "ਜਗਤਿ ਰਹਸੀਓ ਨਾਹੀ, ਨਿੰਦਾ ਹੋਸੀ"! ਬਾਬਾ ਇਹ ਸੁਣ ਕੇ ਕਹ ਦੇਂਦਾ ਹੈ, "ਤੁਸਾਡੀ ਖੁਸੀ ਸੋ ਕਰਣਾ"! ਅਜਬ ਆਗਿਆ ਹੈ ਜੋ ਬਾਬੇ

[16]ਦੇਖੋ ਉਪਰ ਪੰਨਾ ੪੯ ਅਤੇ ੫੦.

[17]ਇਸ ਸੰਬੰਧੀ ਹੋਰ ਬਿਓਰਾ ਤੇ ਵਿਚਾਰ ਲਈ ਦੇਖੋ ਅਗੇ, ਪ੍ਰਕਰਣ ੧੦.

ਦੇ ਮੂੰਹੋਂ ਕਢਾਈ ਗਈ ਹੈ। ਨਿਸ਼ਚੇ ਹੀ, ਇਹ ਸਭ ਕੁਝ ਬਾਬੇ ਦੀ ਨਵੀਂ ਸੋਚ ਹੇਠ ਟੁਟ ਚੁਕੀਆਂ ਕੀਮਤਾਂ ਨੂੰ ਪੁਰਾਤਨਤਾਵਾਦੀ ਲੋਕਾਂ ਹੱਥੋਂ ਮੁੜ ਬਹਾਲ ਕਰਨ ਦਾ ਤਰਲਾ ਸੀ।

## ੮

## ਆਦਿ ਸਾਖੀਆਂ ਤੇ ਮਿਹਰਬਾਨ ਵਾਲੀ ਪਰੰਪਰਾ

ਜਨਮ ਸਾਖੀਆਂ ਦੇ ਵਿਕਾਸ-ਕ੍ਰਮ ਬਾਰੇ ਇਸ ਭੂਮਿਕਾ ਦੇ ਪ੍ਰਕਰਣ ੫ ਵਿਚ ਉਠਾਏ ਗਏ ਪ੍ਰਸ਼ਨ ਕਿ 'ਆਦਿ ਸਾਖੀਆਂ' ਵਾਲੀ 'ਚਲਾਣੇ ਦੀ ਸਾਖੀ' ਕਿਸ ਸ੍ਰੋਤ ਤੋਂ ਆਈ, ਵਲ ਮੁੜ ਪਰਤਣ ਅਥਵਾ ਇਹ ਸਿੱਧ ਕਰਨ ਦੀ ਲੋੜ ਹੈ ਕਿ ਇਹ ਸਾਖੀ ਕਿਸੇ ਸੁਤੰਤਰ ਸ੍ਰੋਤ ਤੋਂ ਆਈ ਹੈ ਕਿ 'ਪੁਰਾਤਨ ਜਨਮ ਸਾਖੀ' ਤੋਂ, ਕਿ ਮਿਹਰਬਾਨ ਵਾਲੀ ਜਨਮ ਸਾਖੀ ਦਾ ਹੀ ਕੋਈ ਸੰਖਿਪਤ ਰੂਪ ਹੈ। ਸਾਡੀ ਹੁਣ ਤਕ ਦੀ ਕੀਤੀ ਖੋਜ ਦਸਦੀ ਹੈ ਕਿ 'ਆਦਿ ਸਾਖੀਆਂ' ਦੀ ਪਰੰਪਰਾ ਕੋਈ ਅਸਲੋਂ ਸੁਤੰਤਰ ਪਰੰਪਰਾ ਨਹੀਂ। ਇਹ ਸਗੋਂ 'ਪੁਰਾਤਨ ਜਨਮ ਸਾਖੀ' ਵਾਲੀ ਪਰੰਪਰਾ ਦੇ **ਮੁਢਲੇ ਸਾਂਝੇ ਸ੍ਰੋਤ** ਤੋਂ ਹੀ ਵਿਕਸਿਤ ਹੋਈ ਕੋਈ ਨਵੀਂ ਚੀਜ਼ ਹੈ। ਪ੍ਰਸ਼ਨ ਦੇ ਦੂਜੇ ਹਿੱਸੇ ਦਾ ਉੱਤਰ ਦੇਣਾ ਹਾਲੀ ਰਹਿੰਦਾ ਹੈ—ਇਸ ਹਿੱਸੇ ਦਾ ਕਿ ਕੀ ਇਹ ਮਿਹਰਬਾਨ ਵਾਲੀ ਸਾਖੀ ਦਾ ਕੋਈ ਸੰਖਿਪਤ ਰੂਪ ਤਾਂ ਨਹੀਂ ? ਆਓ, ਇਸ ਪ੍ਰਸ਼ਨ ਤੇ ਹੁਣ ਵਿਚਾਰ ਕਰੀਏ। ਇਸ ਮਨੋਰਥ ਲਈ ਅਸੀਂ ਬਾਬੇ ਦੇ ਚਲਾਣੇ ਵਾਲੀ ਉਪਰੋਕਤ ਸਾਖੀ ਦੀ ਹੀ ਮੁੜ ਸਹਾਇਤ ਲਵਾਂਗੇ।

ਇਹ ਸਾਖੀ, ਜਿਵੇਂ ਕਿ ਅਸੀਂ ਉਪਰ ਦਸ ਆਏ ਹਾਂ, ਭਾਈ ਬਾਲਾ ਵਾਲੀ ਜਨਮ ਸਾਖੀ ਵਿਚ ਨਹੀਂ ਹੈ ਤੇ ਮਿਹਰਬਾਨ ਵਾਲੀ ਜਨਮ ਸਾਖੀ ਬਾਰੇ ਅਸੀਂ ਨਿਸ਼ਚੇ ਨਾਲ, ਹਾਲਾਂ ਕੁਝ ਨਹੀਂ ਕਹ ਸਕਦੇ, ਕਿਉਂਜੇ ਉਸ ਦੀ ਚਲਾਣੇ ਵਾਲੀ ਸਾਖੀ ਵਾਲਾ ਹਿੱਸਾ ਸਾਡੇ ਤਕ ਨਹੀਂ ਪਹੁੰਚਿਆ। ਸੋ, ਸ਼ੰਕਾ ਬਣੀ ਰਹਿੰਦੀ ਹੈ ਕਿ ਕੀ ਇਹ ਸਾਖੀ ਕਿਤੇ ਮਿਹਰਬਾਨ ਵਾਲੀ ਪਰੰਪਰਾ ਦੀ ਲੁਪਤ ਹੋ ਚੁਕੀ ਸਾਖੀ ਹੀ ਨ ਹੋਵੇ ?

ਇਸ ਸੰਬੰਧੀ ਸਾਡਾ ਉੱਤਰ ਸਪਸ਼ਟ ਹੈ : ਇਹ ਸਾਖੀ ਮਿਹਰਬਾਨ ਵਾਲੀ ਪਰੰਪਰਾ ਦੀ ਨਹੀਂ ਅਤੇ ਨ ਹੀ ਉਸ ਦਾ ਕੋਈ ਸੰਖਿਪਤ ਰੂਪ ਹੈ।" ਜੇ ਵਿਸ਼ਵਾਸ ਨਹੀਂ ਬਝਦਾ ਤਾਂ ਆਓ, ਤੁਹਾਨੂੰ ਮਿਹਰਬਾਨ ਵਾਲੀ ਚਲਾਣੇ ਦੀ ਸਾਖੀ ਦਾ ਦਰਸ਼ਨ ਕਰਾਈਏ। ਇਹ ਸਾਨੂੰ ਪੰਜਾਬ ਆਰਕਾਈਵਜ਼, ਪਟਿਆਲਾ, ਦੀ ਹੱਥ-ਲਿਖਤ ੩੪੭ ਵਿਚ ਵਖਰੇ ਪਰੋਤੇ ਪਤ੍ਰਿਆਂ ਤੇ ਮਿਲੀ ਹੈ। ਇੰਜ ਪ੍ਰਤੀਤ ਹੁੰਦਾ ਹੈ ਕਿ ਇਨ੍ਹਾਂ ਨੂੰ ਪੰਜਾਬ ਆਰਕਾਈਵਜ਼, ਪਟਿਆਲਾ, ਵਾਲੀ ਉਪਰ-ਕਥਿਤ ਜਨਮ ਸਾਖੀ ਤੋਂ ਬਾਹਰੀ ਕਿਸੇ ਜਨਮ ਸਾਖੀ ਲਈ ਲਿਖਿਆ ਗਇਆ ਪਰ ਇਹ ਉਥੇ ਜੁੜ ਨ ਸਕੇ ਤੇ ਸਾਡੇ ਕਿਸੇ ਸੋਚਵਾਨ ਪਾਠਕ ਨੇ ਸੰਭਾਲਣ ਦੇ ਖ਼ਿਆਲ ਤੋਂ ਇਨ੍ਹਾਂ ਨੂੰ ਬੱਧੀ ਹੋਈ ਜਿਲਦ ਵਿਚ ਪਿਛੋਂ ਟਾਂਕ ਦਿੱਤਾ। ਇਸ ਦਾ ਦੂਜਾ ਪ੍ਰਯੋਜਨ ਇਸ ਹੱਥ-ਲਿਖਤ ਵਿਚ ਆਈ ਭਾਈ ਬਾਲਾ ਵਾਲੀ ਜਨਮ ਸਾਖੀ ਨੂੰ ਮੁਕੰਮਲ ਕਰਨਾ ਸੀ।

ਕਿਉਂਜੋ ਭਾਈ ਬਾਲਾ ਵਾਲੀ ਜਨਮ ਸਾਖੀ ਵਿਚ ਚਲਾਣੇ ਦੀ ਸਾਖੀ ਨਹੀਂ ਹੈ। ਇਹ ਸਾਰੀ ਸਾਖੀ ਨੂੰ ਜੋ ਚੋਖੀ ਲੰਬੀ ਹੈ, ਅਸੀਂ ਪਾਠਕਾਂ ਦੀ ਜਾਣਕਾਰੀ ਹਿਤ ਹੇਠਾਂ ਦੇਂਦੇ ਹਾਂ, ਕਿਉਂਜੋ ਮੂਲ ਪਾਠ ਨਾਲ ਪਰਿਚਯ ਕਰਾਏ ਬਿਨਾ ਸਾਡਾ ਵਿਸ਼ਲੇਸ਼ਣ ਭਲੀ ਭਾਂਤ ਅਗੇ ਨਹੀਂ ਚਲ ਸਕਦਾ :

[(ੳ) **ਸਾਖੀ ਓੜਕ ਦੀ**] ਗੁਰੂ ਬਾਬੇ ਦੇ ਦਰਬਾਰਿ ਅਗੇ ਪਿਪਲੁ ਸੀ ॥ ਤਿਸੁ ਪਿਪਲੁ ਹੇਠਿ ਬਾਬੇ ਦੀ ਮੰਜੀ ਵਿਛਦੀ ਸੀ ॥ ਮੰਜੀ ਉਪਰ ਛਾਵੈ ਬੈਠਾ ਰਹਦਾ ਸੀ ॥ ਬਾਬੇ ਜੀ ਦੇ ਘਰ ਇਕ ਟਹਲੂਆ ਸਾ ॥ ਉਸ ਦਾ ਨਾਉ ਕਮਲਾ ਕਮਲਾ ਸਦੀਦਾ ਸੀ ॥ ਗੁਰੂ ਬਾਬਾ ਜੀ ਬੋਲਿਆ ਬਚਾ ਕਮਲਿਆ ॥ ਕਮਲਾ ਬੋਲਿਆ ॥ ਜੀ ਕੁਛ ਹੁਕਮ ਹੋਵੈ ॥ ਬਾਬਾ ਜੀ ਬੋਲਿਆ ਬਚਾ ਬੇਲੇ ਜਾਇ ਕੇ ਘਾਹੁ ਲੈ ਆਉ ॥ ਘੋੜੀਆਂ ਮਹੀਆਂ ਭੁਖੀਆਂ ਹੈਨਿ ॥ ਕਮਲੇ ਦਾਤ੍ਰੀ ਲਈ ਲੈ ਕੇ ਬੇਲੇ ਗਇਆ ॥ ਜਾਂ ਕਮਲਾ ਦੇਖੈ ਤਾ ਜੋਗੀਸੁਰਾ ਦੇ ਸਰੂਪ ਜਣੇ ਤ੍ਰੈ ਬੈਠੇ ਹੈਨਿ ਬੇਲੇ ਵਿਚਿ ॥ ਕਮਲਾ ਓਨੀ ਜੋਗੀਸਰੀ ਸਦਿਆ ॥ ਕਮਲਾ ਗਇਆ ਤਾ ਓਇ ਜੋਗੀਸਰ ਬੋਲੈ ॥ ਇਤੁ ਗਾਵ ਬਾਬਾ ਨਾਨਕ ਹੈ ॥ ਕਮਲਾ ਬੋਲਿਆ ਜੀ ਇਤੁ ਗਾਵ ਹੀ ਹੈ ॥ ਉਨੀ ਬਿਭੂਤ ਕੀ ਚੁਟਕੀ ਕਢੀ ॥ ਆਖਿਓਨੇ ਏਹੁ ਅਸਾਡਾ ਸਨੇਹਾ ਬਾਬੇ ਪਾਸ ਲੈ ਜਾਹਿ ॥ ਕਮਲਾ ਬੋਲਿਆ ਮੈਨੂੰ ਆਗਿਆ ਨਾਹੀ ॥ ਘਾਹੁ ਲਈਗਾ ਤਾ ਜਾਵਾਗਾ ॥ ਓਨਾ ਵਿਚਿ ਇਕੁ ਜਣਾ ਉਠਿਆ ॥ ਕਮਲੇ ਦੇ ਹਥੋ ਦਾਤ੍ਰੀ ਲੈ ਕੇ ਘਾਹ ਦੀ ਮੁਠ ਭਰੀ ॥ ਮੁਠ ਭਰ ਕੇ ਖਿਲਾਰੀ ॥ ਘਾਹ ਦਾ ਢੇਰ ਓਸਰਿ ਗਇਆ ॥ ਤਬ ਜੋਗੀਸੁਰ ਬੋਲਿਆ ॥ ਜਿਤਨਾ ਚਾਇ ਸਕਦਾ ਹੈ ਤਿਤਨਾ ਬੰਨ ਕੇ ਚਕਿ ਲੈ ॥ ਕਮਲੇ ਵਡੀ ਭਰੀ ਬਧੀ ॥ ਓਨੀ ਜੋਗੀਸਰੀ ਚਾਇ ਕੇ ਸਿਰ ਦਿਤੀ ॥ ਕਮਲਾ ਉਠਾਇ ਕੇ ਲੈ ਆਇਆ ॥ ਅਗੈ ਗੁਰੂ ਬਾਬਾ ਜੀ ਪਿਪਲੁ ਹੇਠ ਮੰਜੀ ਵਿਛਾਇ ਬੈਠਾ ਸੀ ॥ ਬਾਬਾ ਜੀ ਬੋਲਿਆ ਕਮਲਿਆ ਤੂੰ ਉਤਾਵਲਾ ਆਇਓ ॥ ਅਤੇ ਘਾਹੁ ਬਹੁਤੁ ਲੈ ਆਇਓ ॥ ਅਤੇ ਜੇ ਕਿਸੈ ਦਾ ਘਾਹੁ ਚੁਰਾਇਆ ਹਈ ॥ ਤਾਂ ਅਸਾਡੀਆ ਮਹੀਆ ਅਗੈ ਮਤੁ ਪਾਈ ॥ ਕਮਲਾ ਬੋਲਿਆ ਤਪਾ ਜੀ ਮੈ ਚੁਰਾਇ ਨਾਹੀ ਆਦਾ ॥ ਮੈ ਇਕ ਸਨੇਹਾ ਆਦਾ ਹੈ ॥ ਬਾਬੇ ਜੀ ਦੇ ਹਥਿ ਕਮਲੇ ਬਿਭੂਤ ਦੀ ਚੁਟਕੀ ਕਢਿ ਦਿਤੀ ॥ ਗੁਰੂ ਬਾਬਾ ਜੀ ਬੋਲਿਆ ਕਮਲਿਆ ਸਨੇਹਾ ਆਦੋ ॥ ਸਨੇਹਾ ਆਦੋ ॥ ਸਨੇਹਾ ਆਦੋ ॥ ਤ੍ਰਿਹੁ ਵਾਰੀ ਬਾਬਾ ਜੀ ਬੋਲਿਆ ॥ ਕਮਲਿਆ ਅਸਾਡਾ ਸਨੇਹਾ ਤੁਧੁ ਆਦਾ ॥ ਧਰੁ ਜਾਇ ਕੇ ਸਧਾਰਣ ਨੂੰ ਸਦਿ ਲੈ ਆਉ ॥ ਸਧਾਰਣ ਸਣਖਤ੍ਰੂ ਦੇਵ ਦੇ ਗਇਆ [ਸੀ] ॥ ਭਜਤਕੰਨਾ ਜਾਇ ਕੇ ਆਖਿਉਸੁ ਬਾਬਾ ਬੁਲਾਇਦਾ ਹਈ ਦਰ ਹਾਲ ਚਲੁ ॥ ਬਾਹੀਆ ਲੰਮੀਆ ਅਤੇ ਮੁੰਢ ਦਾ ਵਾਣੁ ਲੈ ਕੇ ਚਲੁ ॥ ਸਧਾਰਣੁ ਬਾਬੇ ਕਾ ਸਿਖੁ ਸਾ ॥ ਜੇ ਕਦੇ ਬਾਬਾ ਜੀ ਜਾਦਾ ਤਾ ਸਧਾਰਣ ਦੇ ਘਰਿ ਪ੍ਰਸਾਦਿ ਕਰਦਾ ॥ ਹੋਰ ਸ੍ਰਿਸਟਿ ਪਿਛੈ ਲਗੀ ਫਿਰਦੀ ॥ ਹੋਰਸਿ ਕਿਸੇ ਦੇ ਘਰਿ ਪ੍ਰਸਾਦਿ ਨ ਲੈਦਾ ॥

ਬਿਨਾ ਸਧਾਰਣੁ ਦੇ ਘਰਿ ॥ ਬਾਬਾ ਚਾਦਰਾ ਦੁਇ ਪੈਨਦਾ ॥ ਇਕੁ ਤੇੜ ਇਕੁ ਊਪਰਿ ॥ ਓਹੁ ਚਾਦਰਾ ਸਧਾਰਣੁ ਹੀ ਵੁਣਾਇਦਾ ॥ ਚਾਦਰਾ ਦੁਇ ਧੋਇ ਰਖੀ ਦੀਆ ॥ ਚਾਦਰਾ ਦੁਇ ਬਾਬਾ ਪੈਨਦਾ ॥ ਸਧਾਰਣੁ ਹੀ ਆਪਣੀ ਹਥੀ ਧੋਵਣ ਜਾਦਾ ॥ ਦਿਨੀ ਅੱਠੀ ਧੋਵਣ ਜਾਦਾ ॥ ਕਮਲਾ ਸਧਾਰਣੇ ਨੂੰ ਸਦਣ ਗਇਆ ॥ ਬਾਬਾ ਬੋਲਿਆ ਕੀ ਆਖਹਿਗਾ ਜਾਇ ਕੇ ॥ ਕਮਲਾ ਬੋਲਿਆ ਜੋ ਹੁਕਮੁ ਹੋਵੈ ਸੋ ਆਖਾ ॥ ਜੇ ਆਵੀਗਾ ਨਾਹੀ ਤਾ ਇਵੈ ਕਹੀ ਜੋ ਸਤਾਬੀ ਚਲੁ ॥ ਕਮਲਾ ਗਇਆ ਜਾਇ ਮਿਲਿਆ ॥ ਸਧਾਰਣੁ ਆਖਿਆ ਤੂੰ ਕਿਊ ਆਇਆ ਹੈ ॥ ਕਮਲਾ ਬੋਲਿਆ ਤੂੰ ਬਾਬੇ ਸਦਿਆ ਹੈ ॥ ਦਰ ਹਾਲ ਚਲੁ ॥ ਬਾਹੀਂ ਦੁਇ ਲੰਮੀਆ ਮੁੰਞ ਦਾ ਵਾਣੁ ਲੈ ਕੇ ਚਲੁ ॥ ਸਧਾਰਣੁ ਬੋਲਿਆ ਰੋਟੀਆ ਖਾਇ ਚਲੀਏ ॥ ਬਾਬੇ ਦੀ ਪੈਰੀ ਆਇ ਪਇਆ ॥ ਬਾਬਾ ਬੋਲਿਆ ਸਧਾਰਣਾ ਕਰਤਾਰ ਕਰਤਾਰ ॥ ਸਧਾਰਣੁ ਬੋਲਿਆ ਸਤਿ ਕਰਤਾਰੁ ਜੀ ॥ ਸਧਾਰਣੁ ਬੋਲਿਆ ਤਪਾ ਜੀ ਬਹੁਤ ਉਤਾਵਲੇ ਸਦਿਆ ਹਈ ॥ ਸਧਾਰਣੁ ਅਸਾ ਨੂੰ ਕਮਲਾ ਫੁਰਮਾਣੁ ਲੈ ਆਇਆ ਹੈ ॥ ਦਰਗਾਹਿ ਦੇ ਚਲਣੇ ਦਾ ॥ ਬਾਬਾ ਬੋਲਿਆ ਬਚਾ ਸਧਾਰਣਾ ਬੇਲੇ ਚਲੁ ਅਸੀ ਬੇਲੇ ਜਾਹਾਂ ॥ ਬਾਬਾ ਤੇ ਸਧਾਰਣ ਬੇਲੇ ਗਏ ॥ ਬੇਲੇ ਵਿਚ ਬਾਬੇ ਦਾ ਖੇਤੁ ਸਾ ਵਿਘੇ ਅਠ ॥ ਬਾਬਾ ਤੇ ਸਧਾਰਣ ਖੇਤੁ ਵਿਚਿ ਗਏ ॥ ਚਾਰੇ ਕੂੰਟਾ ਖੇਤੁ ਦੀਆ ਡਿਠੀਆ ॥ ਖੇਤੁ ਦੇਖ ਕੇ ਨਦੀ ਦੇ ਤ੍ਰਾਲ ਡਿਠੇ ॥ ਬਾਬੇ ਨੂੰ ਇਕ ਤਲਾਉ ਖੁਸ਼ੀ ਆਇਆ ॥ ਬਾਬਾ ਬੋਲਿਆ ਬੇਟਾ ਸਧਾਰਣੁ ਏਹੁ ਕੇਹਾ ਥਾਉ ਹੈ ॥ ਸਧਾਰਣੁ ਕਹਿਆ ਤਪਾ ਜੀ ਏਹੁ ਭਲਾ ਥਾਉ ਹੈ ॥ ਬਾਬਾ ਬੋਲਿਆ ਸਾਡੀਆ ਲਕੜੀਆਂ ਇਥੇ ਪਾਵਣੀਆ ॥ ਕਿਸੇ ਪਾਸ ਆਖਣਾ ਨਾਹੀ ॥ ਬਾਬਾ ਤੇ ਸਧਾਰਣ ਘਰਿ ਆਏ ॥ ਬਾਬਾ ਬੋਲਿਆ ਬਚਾ ਸਧਾਰਣਾ ਚਾਦਰਾ ਧੋਇ ਲੈ ਆਉ ਮੇਰੀਆ ॥ ਸਧਾਰਣੁ ਬੋਲਿਆ ਤਪਾ ਜੀ ਉਤਾਰ ਦੇਹਿ ॥ ਬਾਬੇ ਚਾਦਰਾ ਉਤਾਰ ਦਿਤੀਆ ॥ ਧੋਤੀਆ ਚਾਦਰਾ ਪੈਧੀਆ ॥ ਸਧਾਰਣੁ ਬਾਬੇ ਦੀਆਂ ਚਾਦਰਾ ਧੋਵਣ ਗਇਆ ॥ ਧੋਇ ਕੈ ਹਛੀਆ ਲੈ ਆਇਆ ॥ ਬਾਬਾ ਬੋਲਿਆ ਹਛੀਆ ਧੋਤੀਆ [ਹੈਨਿ॥]ਸਧਾਰਣ ਬੋਲਿਆ ਹਛੀਆ ਧੋਤੀਆ ਹੈਨਿ॥ ਬਾਬਾ ਬੋਲਿਆ ਕੋਠੀ ਉਤੇ ਧਰਿ ਆਉ ਬੰਨਿ ਕੈ ॥ ਸਧਾਰਣ ਧਰਿ ਆਇਆ ॥ ਬਾਬਾ ਬੋਲਿਆ ਬੇਟਾ ਸਧਾਰਣਾ ਧਰਿ ਆਇਆ ॥ ਸਧਾਰਣੁ ਕਹਿਆ ਧਰਿ ਆਇਆ ॥ ਬਾਬਾ ਬੋਲਿਆ ਸਧਾਰਣਾ ਮੇਰਾ ਘਰੁ ਹਛਾ ਲਿੰਬੁ । ਜਿਥੇ ਹਉ ਸਉਦਾ ਹਾਂ ॥ ਜਪੁ ਪੜਿਦਾ ਹਾਂ ॥ ਓਹੁ ਥਾਉ ਹਛਾ ਲਿੰਬੁ ॥ ਸਧਾਣ ਗਇਆ ਜਾਇ ਕੈ ਹਛਾ ਘਰ ਲਿਤਾ ॥ ਸਧਾਰਣੁ ਆਇਆ॥ ਬਾਬੇ ਦੀ ਪੈਰੀ ਪਇਆ॥ ਬਾਬਾ ਬੋਲਿਆ ਬਚਾ ਘਰਿ ਲਿਤਾ ॥ ਸਧਾਰਣੁ ਬੋਲਿਆ ਤਪਾ ਜੀ ਦਿਸੈ ਖੁਸੀ ਕੀਚੈ ॥ ਬਾਬੇ ਜਾਇ ਕੈ ਘਰਿ ਡਿਠਾ ॥ ਬਾਬਾ ਜੀ ਖੁਸੀ ਹੋਇਆ ॥ ਬਾਬਾ ਜੀ ਬੋਲਿਆ ਸਧਾਰਣੁ ਚੁਪ ਕਰਿ ਜਾਹੁ ॥ ਬੋਲੋ ਭਾਈ ਵਾਹੁਗੁਰੂ ॥

(ਅ) ਸਾਖੀ ਹੋਰ ਚਲੀ ॥ **ਗੋਸਟਿ ਸ੍ਰੀ ਸਤਿਗੁਰੂ ਜੀ ਕੇ ਚਲਾਣੇ ਦੀ ਚਲੀ॥ ਓੜਕਿ ਕੀ॥** ਤਬ ਐਸੀ ਆਗਿਆ ਸ੍ਰੀ ਮਹਾਰਾਜ ਜੀ ਕੀ ਭਈ॥ ਜੋ ਏਕ ਦਿਨ ਗੁਰੂ ਬਾਬਾ ਨਾਨਕ ਜੀ ਕਰਤਾਰਪੁਰ ਧਰਮਸਾਲ ਬੀਚ ਬੈਠਾ ਥਾ ॥ ਅਰੁ ਗੁਰੂ ਬਾਬੇ ਜੀ ਕੇ ਜੀਅ ਸੀ॥ ਜੋ ਅਬ ਹੋਇ ਤਉ ਸ੍ਰੀ ਠਾਕੁਰ ਜੀ ਕੇ ਚਰਨ ਕਮਲਾ ਪਹਿ ਜਾਈ ਸਚੇ ਖੰਡ ॥ ਤਬ ਸ੍ਰੀ ਠਾਕੁਰ ਜੀ ਅੰਤਰਿਜਾਮੀ॥ ਘਟਿ ਘਟਿ ਜੀਆ ਕੇ ਜਾਨਣਹਾਰੇ ॥ ਭਗਤ ਵਛਲੁ ਭਗਤਾ ਕਾ ਅਧੀਨੁ ॥ ਭਗਤ ਕਾ ਮਨੁ ਰਖਣਹਾਰਾ ॥ ਭਗਤਾ ਕਾ ਕਹਿਆ ਮੰਨਣਹਾਰਾ ॥ ਸ੍ਰੀ ਠਾਕੁਰ ਜੀ ਸਚਿਖੰਡ ਮਹਿ ਸਭਾ ਲਾਈ ਬੈਠਾ ਹੈ। ਸਮਸਤਿ ਭਗਤਿ ਨਿਕਟਿ ਹਥਿ ਜੋੜਿ ਠਾਢੇ ਹੈ ॥ ਅਰੁ ਇਤਨੇ [ਮਹਿ] ਗੁਰੂ ਬਾਬੇ ਨਾਨਕ ਜੀ ਕੇ ਮਨਿ ਵਰਤਣੇ ਸਾਥਿ ਬੋਲਿ ਉਠਿਆ ਨਾਨਕ ਮੇਰਾ ਵਡਾ ਭਗਤ ਹੈ ॥ ਸੋ ਤਿਸ ਕੇ ਜੀ ਇਉ ਕਰਿ ਕਰਿ ਉਪਜੀ ਹੈ ॥ ਤਬ ਜਿਤਨੇ ਭਗਤ ਥੇ ਤਿਨਹੁ ਸਗਲਿਅਹੁ ਸ੍ਰੀ ਠਾਕੁਰ ਜੀ ਪਾਸ ਬੇਨਤੀ ਕਰੀ ॥ ਜਿ ਏ ਸ੍ਰੀ [ਪਾਰ]ਬ੍ਰਹਮ ਜੀ॥ ਨਾਨਕ ਜਿ ਹੈ ਤੇਰਾ ਪ੍ਰੇਮੀ ਭਗਤੁ ਹੈ ॥ ਜਿਉ ਨਾਨਕ ਕੇ ਜੀਆ ਬਸੀ ਹੈ ਜੀ ਕ੍ਰਿਪਾ ਕਰ ਕਰਿ ਤਿਵ ਹੀ ਕਰੀਐ ਜੀ ॥ ਤਬ ਸ੍ਰੀ ਠਾਕੁਰ ਜੀ ਸੇਵਕਾ ਕਉ ਆਗਿਆ ਕਰੀ ॥ ਜੋ ਤੁਮ ਜਾਹੁ ਨਾਨਕ ਭਗਤੁ ਕਉ ਮੇਰੇ ਪਾਸ ਲੈ ਆਵਹੁ ॥ ਤਬ ਸ੍ਰੀ ਠਾਕੁਰ ਜੀ ਕੀ ਆਗਿਆ ਪਾਇ ਕਰਿ ਸ੍ਰੀ ਠਾਕੁਰ ਜੀ ਕੇ ਸੇਵਕ ਗੁਰੂ ਨਾਨਕ ਜੀ ਪਾਸ ਆਏ ਠਾਢੇ ਭਏ ॥ ਅਰੁ ਦੋਨੋ ਹਥਿ ਜੋੜ ਕਰਿ ਬੇਨਤੀ ਕਰੀ ॥ ਜੋ ਨਾਨਕ ਜੀ ਸ੍ਰੀ ਪਾਰਬ੍ਰਹਮ ਤੁਮ ਕਉ ਕਹਿਆ ਹੈ ਜੋ ਤੇਰੇ ਮਨ ਉਪਜੀ ਹੈ ਜੋ ਮੈ ਸਚੇ ਖੰਡ ਕਉ ਜਾਉ ॥ ਤਿਸ ਤੇਰੇ ਜੀ ਕੀ ਜਾਨ ਕਰਿ ਸ੍ਰੀ ਠਾਕੁਰ ਜੀ ਹਮ ਕਉ ਤੇਰੇ ਪਾਸਿ ਭੇਜਿਆ ਹੈ ॥ ਅਰੁ ਕਹਿਆ ਹੈ ਜੋ ਨਾਨਕ ਕਉ ਇਉ ਕਹਿਣਾ ॥ ਜਿ ਤੇਰੇ ਮੰਦਰਿ ਘਰਿ ਈਹਾ ਸਚਖੰਡ ਮਹਿ ਸਵਾਰੇ ਹੈ ॥ ਮਨੋਕਾਮਨਾ ਕੇ ॥ ਜੈਸੇ ਤੇਰੇ ਮਨ ਮਹਿ ਕਾਮਨਾ ਥੀ ਤੈਸੇ ਹੀ ਮੰਦਰਿ ਤਈਆਰੁ ਭਏ ਹੈ ॥ ਏਕ ਵਾਰ ਦੇਖਹੁ ॥ ਤਬ ਗੁਰੂ ਬਾਬੇ ਨਾਨਕ ਜੀ ਕਹਿਆ। ਜਿ ਮੇਰੇ ਮਨ ਕੀ ਮੇਰੇ ਪ੍ਰਭ ਜੀ ਬਿਨਾ ਹੋਰ ਕਉਣੁ ਹੈ ਜੋ ਜਾਨੈ ॥ ਮੈ ਬਲਿਹਾਰੁ ਜਾਉ ॥ ਸਦਾ ਸਦਾ ਬਲਿਹਾਰੁ ਕੀਆ ॥ ਆਪੁਨੇ ਸਾਹਿਬ ਉਪਰਹੁ ॥ ਚਲੀਐ ਜੀ ॥ ਤਬ ਓਹੁ ਸੇਵਕੁ ਸ੍ਰੀ ਠਾਕੁਰ ਜੀ ਕੇ ਗੁਰੂ ਬਾਬੇ ਨਾਨਕ ਜੀ ਕਉ ॥ ਸ੍ਰੀ ਪਾਰਬ੍ਰਹਮ ਕੇ ਧਾਮ ਲੈ ਗਏ ॥ ਅਰੁ ਸੇਵਕਹੁ ਬੇਨਤੀ ਕਰੀ ॥ ਜਿ ਜੀ ਨਾਨਕ ਤੇਰਾ ਭਗਤਿ ਤੇਰੀ ਆਗਿਆ ਸਾਥ ਆਇਆ ਹੈ ॥ ਤਬ ਗੁਰੂ ਨਾਨਕ ਜੀ ਸ੍ਰੀ ਪਾਰਬ੍ਰਹਮ ਕਉ ਲੰਬੇ ਹੋਇ ਕਰਿ ਡੰਡਉਤ ਕਰਤਾ ਕਰਤਾ ਨਮਸਕਾਰ ਪ੍ਰਣਾਮੁ ਕਰਤਾ ਕਰਤਾ ਜਾਇ ਨਿਕਟਿ ਭਇਆ ॥ ਤਬ ਸ੍ਰੀ ਪਾਰਬ੍ਰਹਮ ਕਹਿਆ ਜਿ ਨਾਨਕ ਭਗਤ ਭਲਾ ਹੈ ॥ ਤਬ ਗੁਰੂ ਨਾਨਕ ਜੀ ਬੇਨਤੀ ਕਰੀ ॥ ਜਿ ਸ੍ਰੀ ਮਹਾਰਾਜ ਜੀ ਤੇਰੇ ਪ੍ਰਸਾਦਿ ਭਲਾ ਹੋ ਜੀ॥ ਤੇਰੇ ਦਰਸਨ ਡਿਠਿਆ ਸਦਾ ਅਨੰਦੁ ਹੈ ॥ ਤਬ ਸ੍ਰੀ ਪਾਰਬ੍ਰਹਮ ਜੀ ਕਹਿਆ ॥ ਜਿ ਨਾਨਕ ਤੇਰੇ ਜੀਅ ਮਹਿ ਭਈ ਸੀ ਈਹਾ ਆਵਣੇ ਕੀ॥

ਤਬ ਗੁਰੂ ਨਾਨਕ ਜੀ ਬੇਨਤੀ ਕਰੀ ਜਿ ਗਰੀਬ ਨਿਵਾਜ ਜੀ ਐਸਾ ਮੇਰਾ ਕਉਣ ਹੈ ॥ ਤੇਰੇ ਬਿਨਾ ਜਿ ਮੇਰੇ ਜੀਅ ਕੀ ਜਾਣੈ ॥ ਤਬ ਸ੍ਰੀ ਠਾਕੁਰ ਜੀ ਕਹਿਆ ਜਿ ਏ ਨਾਨਕ ਏਹੁ ਬਾਤ ਦੀਹਾ ਕਿ ਆਵਣੇ ਜਾਵਣੇ ਕੀ ਤੇਰੇ ਹੀ ਹਥ ਹੈ ॥ ਜੋ ਤੁਧੁ ਭਾਵਦਾ ਹੈ ਸੋ ਕਰੁ ॥ ਤਬ ਗੁਰੂ ਨਾਨਕ ਜੀ ਕਹਿਆ ਅਤੇ ਬੇਨਤੀ ਕਰੀ ॥ ਜਿ ਏ ਮਹਾਰਾਜ ਜੀ ਹਉ ਕਉਣ ਕੀਟੁ ਹਾਂ ॥ ਜੀ ਸਭੇ ਬਾਤੁ ਤੇਰੈ ਵਸੁ ਹੈ ਜੀ ॥ ਜੋ ਤੁਧ ਭਾਵੈ ਤਿਵ ਹੀ ਕਰੁ ਜੀ ॥ ਤਬ ਸ੍ਰੀ ਪਾਰਬ੍ਰਹਮ ਜੀ ਕਹਿਆ ॥ ਜਿ ਏ ਨਾਨਕ ਇਹੁ ਬਿਧਿ ਪੀਛੇ ਪੂਰੀ ਹੋਈ ਹੈ ॥ ਅਬ ਤੂ ਸਚਖੰਡ ਕਉ ਆਉ ॥ ਅੰਗਦ ਕਉ ਸਮਝਾਵਣਾ ਜੋ ਕੋਈ ਸਮਝੇਗਾ ਕਮਾਵੈਗਾ ਤਿਸ ਕਾ ਭਲਾ ਹੋਵੈਗਾ ॥ ਤਬ ਗੁਰੂ ਬਾਬਾ ਨਾਨਕ ਜੀ ਮਹਾ ਅਨੰਦਿਮਾਨ ਹਰਖਮਾਨ ਹੋਇ ॥ ਤਬ ਅਨੰਦੁ ਮਹਿ ਹੋਇ ਕਰਿ ਸ੍ਰੀ ਠਾਕੁਰ ਜੀ ਕਉ ਡੰਡਉਤ ਪ੍ਰਨਾਮੁ ਕੀਆ ॥ ਸਚਖੰਡ ਕੀਆ ਬਾਤਾ ਸਭ ਸਮਝਾਇ ਕਰਿ ਵਿਦਿਆ ਭਇਆ ॥ ਤਬ ਸ੍ਰੀ ਪਾਰਬ੍ਰਹਮ ਕੀ ਆਗਿਆ ਸਾਥਿ ਫੇਰਿ ਕਰਤਾਰਪੁਰ ਆਏ ॥ ਤਬ ਆਇ ਕਰ ਗੁਰੂ ਅੰਗਦਿ ਜੀ ਸਾਥਿ ਜੀਅ ਕੀਆ ਬਾਤਾ ਕਰੀ ॥ ਜਿ ਪੁਰਖਾ ਅੰਗਦਾ ਅਸਾ ਨੋ ਸ੍ਰੀ ਪਾਰਬ੍ਰਹਮ ਜੀ ਹਜੂਰ ਬੁਲਾਵਣੇ ਕੀ ਆਗਿਆ ਕਰੀ ਹੈ ॥ ਜਿਉ ਜਿਉ ਸ੍ਰੀ ਪਾਰਬ੍ਰਹਮ ਆਗਿਆ ਕਰੀ ਥੀ ॥ ਜਿਉ ਜਿਉ ਬਾਤਾ ਕਰੀਆ ਥੀਆ ਤਿਉ ਤਿਉ ਸਭ ਬਾਤਾ ਗੁਰੂ ਅੰਗਦ ਜੀ ਕਉ ਸਮਝਾਈਆ ॥ ਤਬ ਇਤਨੇ ਕਹਨੇ ਸਾਥਿ ਗੁਰੂ ਅੰਗਦ ਜੀ ਕਾ ਆਤਮਾ ਉਦਾਸ ਹੋਇ ਗਇਆ ॥ ਬਹੁਤ ਬੈਰਾਗੁ ਲਗਾ ਕਰਣੇ ॥ ਤਬ ਗੁਰੂ ਬਾਬੇ ਨਾਨਕ ਜੀ ਸੰਤੋਖ ਬਹੁਤ ਕੀਆ ॥ ਜਿ ਪੁਰਖਾ ਉਦਾਸੁ ਨਾਹੀ ਹੋਵਣਾ ॥ ਸ੍ਰੀ ਪਾਰਬ੍ਰਹਮ ਕੀ ਆਗਿਆ ਹੈ ॥ ਬਹੁਰਿ ਹਰਖ ਮਹਿ ਹੋਵਣਾ ॥ ਤਬ ਗੁਰੂ ਬਾਬੇ ਨਾਨਕ ਜੀ ਕੇ ਬਚਨਿ ਕਰਿ ਕਰਿ ਗੁਰੂ ਅੰਗਦ ਜੀ ਕਾ ਮਨੁ ਫਿਰ ਆਇ ਟਿਕਿਆ ॥ ਤਬ ਗੁਰੂ ਅੰਗਦ ਜੀ ਕੇ ਮਨ ਕਉ ਟਿਕਾਇ ਕਰਿ ਨਾਮੁ ਦਾਨੁ ਇਸਨਾਨੁ ਸੀਲ ਸੰਜਮੁ ਸੰਤੋਖ ਦਇਆ ਧਰਮ ਭਾਉ ਭਗਤੁ ॥ ਗਰੀਬੀ ਸੁਕ੍ਰਿਤ ਜਿਤਨੀਆ ਭਲਿਆਈਆ ਹੈਨਿ ॥ ਇਤਨੀਆ ਦ੍ਰਿੜਾਇ ਕਰਿ ਅਰ ਸਬਦਿ ਕੀ ਸੁਰਤਿ ਦੇ ਕਰਿ ਅਰੁ ਅਜਮਤਿ ਆਪਣੀ ਦੇ ਕਰਿ ਗੁਰੂ ਬਾਬੇ ਨਾਨਕ ਜੀ ਗੁਰੂ ਅੰਗਦ ਜੀ ਕਉ ਵਿਦਿਆ ਕੀਆ ॥ ਤਬ ਗੁਰੂ ਅੰਗਦ ਜੀ ਬੇਨਤੀ ਕਰੀ ॥ ਜੇ ਬਾਬਾ ਜੀ ਸਲਾਮਤਿ ਜਬ ਤੁਮ ਸਚਖੰਡ ਕਉ ਸਿਧਾਰਹੁਗੇ॥ ਤਿਤ ਸਮੇ ਮੇਰੇ ਆਵਣੇ ਕੀ ਕਿਉਕਰਿ ਆਗਿਆ ਹੈ ॥ ਤਬ ਗੁਰੂ ਬਾਬੇ ਨਾਨਕ ਜੀ ਕਹਿਆ॥ ਜਿ ਪੁਰਖਾ ਅੰਗਦਾ ਤੁਧੁ ਇਥੇ ਨਹੀਂ ਆਵਣਾ ॥ ਅਸੀਂ ਹੀ ਤੁਧੁ ਵਿਚਦੇ ਜਾਹਿਗੇ ॥ ਤਬ ਗੁਰੂ ਅੰਗਦਿ ਜੀ ਗੁਰੂ ਬਾਬੇ ਜੀ ਕੇ ਚਲਾਣੇ ਤੇ ਕਿਤਨੇ ਕੁ ਦਿਨੁ ਆਗੈ ਹੀ ਵਿਦਿਆ ਹੋਇ ਕਰਿ ਆਇਆ ॥ ਬੋਲੋ ਭਾਈ ਵਾਹਗੁਰੂ ਜੀ ॥

[(ਏ)ਸਾਖੀ ਹੋਰ ਚਲੀ ॥ **ਸਰਾਧ ਕਰਾਉਣ ਲਈ ਅਟਕਣਾ** ॥]ਤਬ ਜਿਉ ਗੁਰੂ ਬਾਬੇ ਕਾ ਸੁਭਾਉ ਥਾ ਕਰਤਾਰਪੁਰਿ ਰਹਣੇ ਕਾ ਤਿਵ ਹੀ ਰਹੇ ॥ ਕੀਰਤਨ ਕੇ ਸਮੇ

ਕੀਰਤਨਿ ਹੋਇ ॥ ਪਿਛਲੀ ਰਾਤ ਨਾਵੈ ॥ ਨਾਵਣ ਕੇ ਸਮੇ ਇਸਨਾਨੁ ਹੋਇ ॥ ਜਪੁ ਤਪੁ ਸੰਜਮੁ ਜਿਉ ਜਿਉ ਸੇਵਾ ਕਰਤਾ ਥਾ ॥ ਤਿਵੈ ਹੀ ਤਿਵੈ ॥ ਸ੍ਰੀ ਠਾਕੁਰ ਜੀ ਕਾ ਜਸ ਹੋਤਾ ਹੀ ਰਹੇ॥ ਸੰਗਤੀ ਆਵਨ ਲੰਗਰ ਚਲੇ ॥ ਜਿਉ ਜਿਉ ਸਰਬਤ੍ਰ ਸੂਤ੍ਰ ਬਨਾ ਬਨਾਇ ਥਾ ॥ ਤਿਵੈ ਹੀ ਤਿਵ ਸੂਤ੍ਰ ਚਲਿਆ ਜਾਇ ॥ ਤਬ ਗੁਰੂ ਬਾਬੇ ਨਾਨਕ ਜੀ ਕਾ ਜੀਉ ॥ ਉਤ ਹੀ ਠਉਰ ਜਿ ਕਬਿ ਓਹੁ ਸਮਾ ਆਵੈਗਾ ॥ ਜਿਤਿ ਸ੍ਰੀ ਠਾਕੁਰ ਜੀ ਕੇ ਚਰਨਿ ਕਮਲ ਦੇਖੀਅਹਿਗੇ ॥ ਓਹੁ ਮਨ ਮਹਿ ਧਿਆਨ ਗੁਰੂ ਬਾਬੇ ਨਾਨਕ ਜੀ ਕੇ ਮਨੁ ਬਸ ਰਹਿਆ ॥ ਜਬ ਕਿਤਨੇ ਕੁ ਦਿਨੁ ਗੁਜਰੇ ਤਬ ਓਹੁ ਦਿਨ ਆਇਆ ॥ ਅਸੂ ਕਾ ਮਹੀਨਾ ਆਇਆ॥ ਤਬ ਗੁਰੂ ਨਾਨਕ ਜੀ ਬਹੁਤੁ ਅਨੰਦ ਹਰਖਮਾਨੁ ਹੋਇ ॥ ਜਿਉ ਜਿਉ ਓਇ ਦਿਨੁ ਆਵਹਿ ॥ ਤਬ ਵਦੀ ਸਤਵੀ ਕੇ ਦਿਨੁ ਹੋਤਾ ਹੈ ॥ ਅਨੰਦ ਸੋਹਲੇ ਗਾਵਤੇ ਹੈ ॥ ਸ੍ਰੀ ਠਾਕੁਰ ਜੀ ਕਾ ਜਸੁ ਉਚਾਰ ਹੋਤਾ ਹੈ ॥ ਅਰੁ ਗੁਰੂ ਬਾਬਾ ਧਿਆਨ ਕੇ ਬਿਖੈ ਹੋਇ ਗਇਆ ॥ ਤਬ ਧਿਆਨ ਖੋਲ ਕਰਿ ਸੇਵਕਾ ਨੋ ਕਹਿਆ ॥ ਪੁਰਖਹੁ ਆਜ ਅਸਾ ਸਮਾਵਣੇ ਦਾ ਖਿਆਲ ਹੈ ਤੁਸੀਂ ਜਾਇ ਕਰ ਚਉਕਾ ਦੇਹੁ ॥ ਕੁਸਾ ਉਤੇ ਘਤਹੁ ਸਭ ਸਮਗ੍ਰੀ ਸਮਾਵਣੇ ਕੀ ਤਿਆਰ ਕਰਹੁ ॥ ਤਬ ਸੇਵਕ ਲਗੇ ਬੈਰਾਗ ਕਰਨੇ ॥ ਤਬ ਗੁਰੂ ਬਾਬੇ ਜੀ ਉਨ ਕਾ ਸੰਤੋਖੁ ਕੀਆ ॥ ਤਬ ਸੇਵਕ ਲਗੇ ਸਮਗ੍ਰੀ ਇਕਠੀ ਕਰਣੇ ॥ ਤਬ ਲਖਮੀ ਦਾਸੁ ਅਤੇ ਸਿਰੀ ਚੰਦੁ ਨੂ ਆਦਮੀ ਬੁਲਾਵਣੇ ਤਾਈ ਗਇਆ ॥ ਜਿ ਤੁਸੀ ਸਦੀਦੇ ਹਹੁ ॥ ਤਬ ਲਖਮੀ ਦਾਸੁ ਸਿਰੀ ਚੰਦੁ ਆਵਣ ਦੀ ਢਿਲੁ ਕੀਤੀ ॥ ਆਖਣ ਲਗੇ ਜਿ ਚੰਗਿਆ ਭਲਿਆ ਇਉ ਕਿਉਕਰਿ ਚਲੀਦਾ ਹੈ ॥ ਸਦੇ ਹੋਏ ਨ ਆਏ ॥ ਤਬ ਸੁਭਾਇ [ਕਰਿ ਕਰਿ ਮਾਤਾ ਚੋਣੀ ਗੁਰੂ ਬਾਬੇ ਦੀ ਇਸਤ੍ਰੀ ਗੁਰੂ ਜੀ ਪਾਸਦਿਉ ਚਲੀ ॥ ਤਬ ਜਬ ਗੁਰੂ ਬਾਬਾ ਜੀ ਦੇਖੇ ਤਾ ਮਹਾਂ ਦੀ ਦਾਲ ਨਾਲ ਹਥਿ ਲਵੇੜੇ ਹੋਏ ਹੈਨਿ ॥ ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜੇ ਕਿਉ ਚੋਣੀਏ ॥ ਕਾਈ ਗਲ ਕਹਦੀ ਹੈ ॥ ਅਤੇ ਹਥਿ ਕਾਇਤੁ ਨੂੰ ਲਵੇੜੇ ਨੀ ॥ ਕਾਈ ਗਲ ਹੈ ਤੇਰੇ ਜੀ ਸੋ ਕਰ ਲੈ ॥ ਤਬਿ ਜਦ ਮਾਤਾ ਦੇਖੈ ਤਬ ਗੁਰੂ ਸਮਾਵਣੇ ਦੇ ਘਰਿ ਹੈ ॥ ਤਬ ਮਾਤਾ ਚੋਣੀ ਕਹਿਆ ਜਿ ਜੀ ਭਲਕੇ ਸਰਾਧ ਹੈ ਜੀ ਤੇਰੇ ਪਿਤਾ ਦੀ ਥਿਤ ਹੈ ਜੀ ਜੋ ਤੁਧੁ ਭਾਵੈ ਤਾ ਸਰਾਧ ਕਰਿ ਚਲੀਐ ॥ ਤਬ ਮਾਤਾ ਚੋਣੀ ਜੀ ਖਰੇ ਨਿਮਾਣੇ ਘਰਿ ਹੋਇ ਕਰਿ ਬੇਨਤੀ ਕਰੀ ॥ ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜੇ ਭਲਾ ਹੋਵੈ ਚੋਣੀਏ ਸਰਾਧੁ ਕਰਿ ਕਰਿ ਅਸ਼ਟਮੀ ਦਾ ਦਿਨੁ ਅਰੁ ਨਉਮੀ ਦਾ ਦਿਨੁ ਰਹ ਕਰਿ ਦਸਮੀ ਕੇ ਦਿਨੁ ਸਮਾਵਹਿਗੇ ॥ ਮਾਤਾ ਚੋਣੀ ਦੀ ਅਧੀਨਤਾ ਦੇਖ ਕਰਿ ਗੁਰੂ ਬਾਬਾ ਜੀ ਕਾ ਮਨੁ ਫਿਰੁ ਦਇਆ ਕੇ ਘਰਿ ਆਇਆ ॥ ਗੁਰੂ ਬਾਬੇ ਨਾਨਕ ਜੀ ਕਹਿਆ ਜੇ ਚੋਣੀਏ ਏਹੁ ਸਰਾਧੁ ਕੀ ਸਮਗ੍ਰੀ ਤਈਆਰੁ ਕਰਿ॥ ਤਬ ਮਾਤਾ ਘੁਮੀ ਪੈਰੀ ਬਾਬੇ ਦੇ ਆਇ ਪਈ ॥ ਸਮਗ੍ਰੀ ਲੈ ਸਰਾਧ ਕੀ ॥ ਤਬ ਗੁਰੂ ਬਾਬੇ ਸੇਵਕਾ ਨੋ ਹੁਕਮੁ ਕੀਤਾ॥ ਅਜੇ ਸਮਾਵਣੇ ਕੀ ਸਮਗ੍ਰੀ ਚੁਕ ਰਖਹੁ॥ ਤਬ ਓਨੀ

ਸੇਵਕੀ ਉਠਾਇ ਰਖੀ ॥ ਤਬ ਗੁਰੂ ਬਾਬਾ [ਕੇ] ਜੀ ਦਸਮੇ ਦਿਨ ਸਮਾਵਹਗੇ ॥ ਤਬ ਇਸ ਗਲ ਦਾ ਗੁਲਗੁਲਾ ਸਭਨਾ ਲੋਕਾ ਮਹਿ ਹੋਇ ਗਇਆ ॥ ਜੋ ਗੁਰੂ ਬਾਬਾ ਨਾਨਕ ਜੀ ਸਮਾਵਦਾ ਹੈ ॥ ਤਬ ਗੁਰੂ ਬਾਬੇ ਨਾਨਕ ਜੀ ਅਸਟਮਿ ਕੇ ਦਿਨ ਪਿਤਾ ਕਾ ਸਰਾਧੁ ਕੀਆ ॥ ਤਬ ਸਰਾਧ ਕਰ ਕੈ ਨਉਮੀ ਕੇ ਦਿਨ ਗੁਰੂ ਬਾਬੇ ਨਾਨਕ ਜੀ ਕਾ ਸਭ ਪਰਵਾਰੁ ਇਕਠਾ ਹੋਇਆ ॥ ਲੋਕਾ ਵਿਚਿ ਅਚਰਜੁ ਹੋਆ ॥ ਗੁਰੂ ਬਾਬਾ ਜੀ ਕੀ ਗਲ ਸਮਾਵਣੇ ਕੀ ਸੁਣਿ ਕਰਿ ॥ ਜਿ ਗੁਰੂ ਬਾਬਾ ਨਾਨਕ ਜੀ ਬਿਦ ਕਰ ਦਸਮੀ ਕੇ ਦਿਨੁ ਸਮਾਵਤਾ ਹੈ ॥ ਹਿੰਦੂਆ ਕਾ ਗੁਰੂ ਬਾਬਾ ਜੀ ਅਰੁ ਮੁਸਲਮਾਨਾ ਕਾ ਪੀਰੁ ॥

[(ਸ) **ਸਾਖੀ ਸਚਖੰਡ ਸਮਾਵਣੇ ਕੀ**] ਹਿੰਦੂਆਂ ਮੁਸਲਮਾਨਾ ਵਿਚਿ ਗੁਆਉ ਕਰਿਆ ਜੋ ਕੋਈ ਪੰਚ ਮਹਾਜਨ ਸਾ॥ ਸੁ ਦਰਸਨੁ ਦੇਖਿ ਦੇਖਿ ਵਿਦਿਆ ਹੋਇ ਜਾਹਿ॥ ਪਾਸਲਿਆਂ ਗਿਰਾਵਾਂ ਕੇ ਲੋਗ ॥ ਮੁਕਦਮੁ ਚਉਧਰੀ ਥੇ ॥ ਸੇ ਸਭ ਇਕਠੇ ਹੋਇ ਆਵਹਿ ॥ ਸੇ ਪੈਰੀ ਪਵਿ ਪਵਿ ਵਿਦਿਆ ਕੀਚਹਿ ॥ ਖਤ੍ਰੀ ਬ੍ਰਹਮਣਿ ਬੈਸ ਸੂਦਰ ਸਭ ਆਦਿ ਆਇ ਵਿਦਿਆ ਹੋਦੇ ਜਾਹਿ ਜੋ ਕੋਈ ਬੈਸਨੋ ਖਤ੍ਰੀ ਸੀ ਸਿਖ ਸੇ ਆਇ ਦਰਸਨ ਦੇਖ ਵਿਦਿਆ ਹੋਦੇ ਜਾਨਿ ॥ ਬਾਰਾ ਪੰਥ ਜੋਗੀਆ ਕੇ ਆਏ, ਦਸੁ ਨਾਮੁ ਸਨਿਆਸੀਆ ਕੇ ਆਏ, ਨਉ ਨਾਥ, ਚਉਰਾਸੀ ਸਿਧ, ਛੇ ਜਤੀ, ਸੰਤ ਭਗਤਿ, ਗੁਪਤੁ ਪ੍ਰਗਟੁ ਸਗਲੇ ਆਏ ॥ ਸਾਦਕ, ਸਾਬਰ, ਸੇਖ, ਗਉਸ, ਕੁਤਬ, ਪੀਰ ਪੈਕੰਬਰ ਅਉਲੀਏ ਅੰਬੀਏ, ਮਸਾਇਕ, ਮਲਾਇਕੁ, ਚਾਰ ਪੀਰੁ, ਚਉਦਹ ਖਨਿਵਾਦੇ ਆਏ ॥ ਜੋ ਕੋਈ ਆਵੈ ਸੋ ਵਿਦਿਆ ਹੋਇ ਜਾਵੈ ॥ ਜੋ ਕੋਈ ਥਾ ਸੋ ਸਭੁ ਆਇ ਆਇ ਗੁਰੂ ਬਾਬੇ ਜੀ ਕਉ ਮਿਲਿਆ ॥ ਦਰਸਨ ਦੇਖ ਦੇਖ ਵਿਦਿਆ ਹੋਇ ਹੋਇ ਜਾਨਿ ॥ ਆਸ ਪਾਸ ਗਿਰਾਵਾ ਦੇ ਵਿਚਿ ਅਰੁ ਗਿਰਾਵਾ ਤੇ ਬਾਹਰ ਡੇਰੇ ਕਰਿ ਕਰਿ ਰਹਦੇ ਜਾਹਿ ॥ ਜੋ ਕੋਈ ਗੁਰੂ ਬਾਬੇ ਨਾਨਕ ਜੀ ਕਾ ਦਰਸਨ ਦੇਖੇ ਸੋ ਨਿਹਾਲ ਹੋਇ ਜਾਇ ॥ ਲੋਕ ਸਭੁ ਹੈਰਾਨੁ ਹੋਇ ਰਹੇ ॥ ਮਥੇ ਕੀ ਝਲਕ ਦੇਖ ਕਰਿ ਜਾਣੀਐ ਜੋ ਕੋਈ ਕੋਟਿ ਸੂਰਜ ਚੰਦ੍ਰਮੇ ਕੀ ਉਜਾਲੇ ਕੀ ਜੋਤਿ ਹੈ ਜੀ ॥ ਐਸਾ ਮਸਤਕੁ ਦੇਖੀਐ ॥ ਤਬ ਕੀਰਤਨੀਆ ਕਉ ਗੁਰੂ ਬਾਬੇ ਨਾਨਕ ਜੀ ਆਗਿਆ ਕਰੀ ਜੋ ਕੀਰਤਨ ਕਰਹੁ ॥ ਅਰੁ ਪੰਡਿਤਾ ਕੋ ਹੁਕਮੁ ਹੋਆ ਜੋ ਵੇਦ ਪੜਹੁ॥ ਕੀਰਤਨੀਏ ਕੀਰਤਨ ਲਾਗੇ ਕਰਣੇ ॥ ਪੰਡਿਤ ਵੇਦ ਲਾਗੇ ਪੜਨਿ॥ ਸਾਸਤ੍ਰ ਭਗਵਤਿ ਗੀਤਾ ਪੜੇ ॥ ਬੈਸਨੋ ਅਰੁ ਸੇਵਕ ਜੋ ਥੇ ॥ ਸੋ ਲਾਗੇ ਸ੍ਰੀ ਠਾਕੁਰ ਜੀ ਕਾ ਜਸੁ ਕਰਣਿ ॥ ਘਨਿਘੋਰ ਪੜੀ ਕੀਰਤਨ ਕੀ ॥ ਸਭ ਕੋਈ ਠਾਕੁਰ ਜੀ ਕਾ ਨਾਮ ਸਿਮਰਨ ਕਰੇ ॥ ਤਬ ਕੀਰਤਨਿ ਹੋਤੇ ਰਾਤ ਪਰ ਗਈ ॥ ਤਬ ਗੁਰੂ ਬਾਬੇ ਨਾਨਕ ਜੀ ਕਾ ਹੁਕਮੁ ਹੋਆ ॥ ਸਭਨਾ ਕੋ ਕਹਿਆ ਜਿ ਜਾਇ ਕਰ ਪ੍ਰਸਾਦਿ ਲੈ ਕਰਿ ਫਿਰਿ ਗੁਰੂ ਬਾਬੇ ਨਾਨਕ ਜੀ ਪਾਸ ਆਏ ॥ ਜਬ ਡੇਢ ਪਹਰੁ ਰਾਤਿ ਬੀਤੀ ॥ ਅਢਾਈ ਪਹਰ ਰਾਤਿ ਆਇ ਰਹੀ ॥ ਤਬ ਗੁਰੂ ਬਾਬਾ ਨਾਨਕ ਜੀ ਉਠਿ ਬੈਠਾ ॥ ਕੀਰਤਨੀਆ ਕਉ ਹੁਕਮ ਹੋਆ ॥ ਜੋ ਕੀਰਤਨ ਕਰਹੁ ॥ ਪੰਡਿਤੋ ਕੋ ਕਹਿਆ ਜੋ

ਬੇਦ ਪੜਹੁ ॥ ਪੁਰਾਨ ਪੜਹੁ ॥ ਲਾਗਾ ਸ੍ਰੀ ਠਾਕੁਰ ਜੀ ਕਾ ਜਸੁ ਉਚਾਰ ਹੋਵਣ ॥ ਜਿਤਨਾ ਪਰਵਾਰ ਥਾ ਸੋ ਸਭ ਗੁਰੂ ਬਾਬੇ ਨਾਨਕ ਜੀ ਸਦਾਇਆ ॥ ਉਤੇ ਸਮੇ ਸਭ ਪਰਵਾਰ ਆਇਆ ॥ ਲਖਮੀ ਦਾਸ ਅਤੇ ਸਿਰੀ ਚੰਦ ਨੂੰ ਆਦਮੀ ਭੇਜਿਆ ॥ ਤਬ ਓਹ ਨ ਆਏ ॥ ਉਨੀ ਭੀ ਢਿਲ ਕੀਤੀ ॥ ਓਨੀ ਕਹਿਆ ਜੇਹਾ ਪਰਸਹੁ ਚਲਿਆ ਹੈ ॥ ਤੇਹਾ ਇਹੁ ਹੁਣ ਭੀ ਸਮਾਵੈਗਾ ॥ ਢਿਲ ਮਨਿ ਕਰਿ ਰਹੇ ॥ ਤਬ ਗੁਰੂ ਬਾਬੇ ਨਾਨਕ ਜੀ ਸੇਵਕਾ ਨੋ ਹੁਕਮੁ ਕੀਆ ॥ ਜੋ ਸਾਰੇ ਵੇੜੇ ਵਿਚ ਚਉਕਾ ਦੇਹੋ ॥ ਅਰੁ ਕੁਸਾ ਲੈ ਆਵਹੁ ॥ ਸਭ ਸਮਗ੍ਰੀ ਆਣਿ ਹਜੂਰ ਕਰਹੁ ॥ ਫੇਰਿ ਸਿਰੀ ਚੰਦ ਅਰੁ ਲਖਮੀ ਦਾਸ ਥੇ ਆਦਮੀ ਗਏ ॥ ਜੋ ਗੁਰੂ ਬਾਬਾ ਨਾਨਕ ਜੀ ਸਮਾਵਣੇ ਕੇ ਘਰਿ ਹੈ ॥ ਸਮਗ੍ਰੀ ਸਭ ਤਈਆਰੁ ਹੋਈ ਹੈ ॥ ਤੁਸਾਡੀ ਹੀ ਢਿਲ ਹੈ ॥ ਤਦਿ ਜਾਤੋ ਨੇ ਜੇ ਮਤਿ ਸਚੇ ਹੀ ਸਮਾਵਦਾ ਹੋਵੈ ॥ ਤਬ ਲਖਮੀ ਦਾਸ ਅਤੇ ਸਿਰੀ ਚੰਦੁ ਗੁਰੂ ਬਾਬੇ ਨਾਨਕ ਜੀ ਪਾਸਿ ਆਇ ਗਏ ॥ ਜਾਇ ਕਰਿ ਦੇਖਨਿ ਤਾ ਗੁਰੂ ਬਾਬਾ ਜੀ ਸਹੀ ਸਮਾਵਦਾ ਹੈ ॥ ਤਬ ਲਖਮੀ ਦਾਸੁ ਅਤੇ ਸਿਰੀ ਚੰਦੁ ਹਥਿ ਜੋੜ ਕਰ ਬੇਨਤੀ ਕਰੀ ॥ ਜੇ ਜੀ ਕਰਤਾਰ ਕੀ ਦੁਹਾਈ ਹੈ ਜੇ ਚਾਰ ਘੜੀਆ ਅਸਾ ਨਾਲਿ ਗਲਾ ਕੀਤਿਆ ਬਗੈਰ ਚਲਹਿ ॥ ਜਦਿ ਉਨੀ ਕਰਤਾਰ ਕੀ ਦੁਹਾਈ ਦਿਤੀ । ਤਬਿ ਗੁਰੂ ਬਾਬੇ ਨਾਨਕ ਜੀ ਆਖਿਆ ॥ ਜਿ ਬਚਾ ਚਾਰ ਘੜੀਆ ਆਖੀਆ ਹੈਨਿ ਅਰ ਜੇ ਏਤ ਸਮੇ ਤੁਸੀ ਆਖਦੇ ਜੋ ਕਿਤਨੇ ਵਰ੍ਹੇ ਰਹਦਾ ॥ ਪਰ ਤੁਸਾਡੇ ਕੇ ਹਥਿ ਹੈ ॥ ਜਾ ਮੇਰੇ ਸਾਹਿਬ ਦਾ ਹੁਕਮੁ ਦੀਵੈਂ ਸੀ ਚਲਣ ਦਾ ॥ ਤੁਸਾ ਜੋ ਗਲਿ ਕਰਣੀ ਹੈ ਸੋ ਕਰ ਲੇਹੁ ॥ ਜੇ ਕਿਛੁ ਤੁਸਾਡੇ ਜੀਅ ਹੈ ਸੋ ਕਹਹੁ । ਤਬਿ ਉਨੀ ਬੇਨਤੀ ਕੀਤੀ ਜੇ ਬਾਬਾ ਜੀ ਤੂੰ ਸਭ ਕਿਛੁ ਜਾਣਦਾ ਹੈ ॥ ਅਸੀ ਕੇ ਆਖੀਐ ॥ ਤਬ ਗੁਰੂ ਬਾਬੇ ਜੀ ਆਖਿਆ ਜੇ ਬਚਾ ਜੇ ਕੁਛੁ ਤੁਸਾਡੇ ਜੀਅ ਹੈ ਸੋ ਆਖਹੁ ॥ ਤਬ ਉਨੀ ਆਖਿਆ ਬੇਨਤੀ ਕੀਤੀ ਜੋ ਬਾਬਾ ਜੀ ਅਸੀ ਤੇਰੇ ਪੁਤ੍ਰ ਸੇ ॥ ਅਸਾ ਨੋ ਤੁਧੁ ਮਿਹਰੁ ਨ ਕੀਤੀਆ ॥ ਵਡਿਆਈ ਤੁਧ ਲਹਣੇ ਨੂ ਦਿਤੀ ॥ ਜਿਉ ਰਜਾਇ ਅਸਾਡਾ ਕਿਆ ਚਾਰਾ ਹੈ ॥ ਜਬ ਨਿਮੂਤਾਈ ਦੇ ਘਰਿ ਲਖਮੀ ਦਾਸ ਅਤੇ ਸਿਰੀ ਚੰਦ ਜੀ ਬੋਲੇ ॥ ਤਬ ਤਿਨ ਕੇ ਪਰਥਾਇ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ॥

ਸਲੋਕ ॥ ਲਖ ਨੇਕੀਆਂ ਚੰਗਿਆਈਆਂ ਲਖ ਪੁੰਨਾ ਪਰਵਾਣੁ ॥
ਲਖ ਤਪ ਉਪਰਿ ਤੀਰਥਾਂ ਸਹਜ ਜੋਗ ਬੇਬਾਣ ॥
ਨਾਨਕ ਮਨ ਕੀਆ ਮਤੀ ਮਿਥੀਆ ਕਰਮੁ ਸਚੁ ਨਿਸਾਣੁ ॥

ਤਿਸ ਕਾ ਪਰਮਾਰਥ ॥ ਤਬ ਗੁਰੂ ਬਾਬੇ ਨਾਨਕ ਜੀ ਕਹਿਆ ॥ ਜੇ ਬਚਾ ਏਹੁ ਵਡਿਆਈ ਦੀ ਗਲ ਦਿਤੀ ਹੈ ॥ ਸੋ ਹਥ ਕਿਸੇ ਦੇ ਨਾਹੀ ॥ ਅਤੇ ਕਿਤ ਸੇਵਾ ਸਿਆਣਪ ਭੀ ਹਥ ਨਹੀ ਆਵਦੀ ॥ ਏਹੁ ਵਡਿਆਈ ਜੋ ਕਿਤੇ ਨੇਕੀ ਕੀਤੇ ਹਥ ਆਵੇ ॥ ਨਾ ਸਹਜੁ ਸੁਭਾਇ ਨ ਜੋਗ ਮਾਰਗ ਕਮਾਇ ਹਥਿ ਆਵੈ ॥ ਨਾ ਸੂਰਤਣ ਨ

ਸਗ੍ਰਾਮੁ ਕੀਤੇ ਹਥਿ ਆਵੈ ॥ ਨਾ ਰਣ ਮਹਿ ਗਿਰਿਆ ਹਥ ਆਵੈ ॥ ਨਾ ਸੁਰਤ ਗਿਆਨ ਧਿਆਨ ਕੀਤੇ ਹਥਿ ਆਵੈ ॥ ਨਾ ਵੇਦੀ ਨਾ ਸਾਸਤ੍ਰੀ ਪਾਠ ਪੜੇ ॥ ਪੁਰਾਣੀ ਨ ਹਥ ਆਵੈ ॥ ਬਚਾ ਕਰਤੇ ਪੁਰਖੁ ਏਹੁ ਰਚਨ ਰਚਿਆ ਹੈ ॥ ਜੰਮਣ ਮਰਣੁ ਦੁਖੁ ਸੁਖੁ ਆਵਣਿ ਜਾਣਿ ਕਾ ॥ ਤਿਨਹੁ ਇਹੁ ਲੇਖੁ ਲਿਖਿਆ ਹੈ ॥ ਵਡਿਆਈ ਕਾ ॥ ਸੋ ਏਹੁ ਹੋਰਸੁ ਕਿਸੈ ਦੇ ਹਥਿ ਨਾਹੀ ॥ ਬਚਾ ਜਿਸ ਦੇ ਲੇਖ ਵਡਿਆਈ ਪੜੀ ਥੀ ਸੋ ਸਬਦੁ ਲੈ ਗਇਆ ॥ ਤਬ ਲਖਮੀ ਦਾਸੁ ਅਤੇ ਸਿਰੀ ਚੰਦੁ ਬੇਨਤੀ ਕਰੀ ਜੋ ਬਾਬਾ ਤੁਧੁ ਏਵੈ ਭਾਣਾ ॥ ਜਿ ਸਬਦੁ ਵਡਿਆਈ ਲਹਣੇ ਨੂੰ ਦਿਤੀਆ ਅਤੈ ਜੀ ਅਸੀ ਤੇਰੇ ਪੁਤ੍ਰ ਆਖੀਦੇ ਹਾਂ ॥ ਜਾ ਆਜਜ ਹੋਇ ਫਿਰਹਿਗੇ ॥ ਅਤੇ ਰੋਟੀਆ ਕਪੜੇ ਨ ਲਹਾਗੇ ਤਾ ਏਹੁ ਸਰਮੁ ਤੁਧੁ ਨੂ ਹੈ ॥ ਅਸਾਡਾ ਕਿਆ ਚਾਰਾ ਹੈ ॥ ਖਰੇ ਨਿਮਰ੍ਰਤਾਈ ਨਿਮਾਣੇ ਘਰਿ ਬੋਲੇ ॥ ਤਾ ਜਾਇ ਕਰਿ ਫਿਰ ਆਏ ॥ ਓਇ ਖਰੇ ਨਿਮਾਣੇ ਹੋਇ ਬੋਲੇ ॥ ਤਬ ਗੁਰੂ ਬਾਬਾ ਨਾਨਕ ਜੀ ਦਇਆ ਕਰਿ ਕਰਿ ਬੋਲਿਆ ॥ ਜੋ ਬਚਾ ਤੁਸਾ ਨੂ ਰੋਟੀ ਕਪੜਾ ਬਹੁਤ ਹੋਗੁ ॥ ਤਾ ਫਿਰ ਲਖਮੀ ਦਾਸੁ ਅਤੇ ਸਿਰੀ ਚੰਦੁ ਬੋਲਿਆ ॥ ਬੈਰਾਗ ਕਰਕੇ ਬਹੁਤ ॥ ਜੋ ਰੋਟੀਆ ਕਪੜਾ ਬਹੁਤੁ ਹੋਗੁ ॥ ਪਰ ਅਸਾਨੂ ਮੰਨਸੀਆ ਕੋਈ ਨਾਹੀ ॥ ਅਜੀ ਅਸਾਡੇ ਕੇ ਵਸ ਹੈ ॥ ਜਿਵ ਰਜਾਇ ਹੈ ॥ ਤਾ ਗੁਰੂ ਬਾਬੇ ਨਾਨਕ ਜੀ ਕਹਿਆ ਜੇ ਬਚਾ ਚਿੰਤਾ ਮਤੁ ਕਰਹੁ ॥ ਗੁਰਾਂ ਪੀਰਾਂ ਦੇ ਕੁਤੇ ਮੰਨੀਦੇ ਹੈਨਿ ॥ ਤੁਸੀਂ ਤਾ ਗੁਰੂ ਕੇ ਪੁਤ੍ਰ ਹੋ ਤੁਸੀਂ ਹੀ ਨ ਮੰਨੀਅਹੁਗੇ ॥ ਬਚਾ ਤੁਸੀ ਭੀ ਮੰਨੀਅਹੁਗੇ ਤੁਸਾਡੇ ਪਿਛੈ ਲਗੀ ਫਿਰਹਿਗੀ ਮਾਇਆ ॥ ਤੁਹਾਡੀ ਰਸਨਾ ਤੇ ਪਰਮੇਸੁਰ ਹੈ ॥ ਚਿੰਤਾ ਮਤੁ ਕਰਹੁ ॥ ਪਰ ਨਾਮੁ ਕੀ ਵਡਿਆਈ ਸਬਦੁ ਮੋਹਰੁ ਅੰਗਦਿ ਪਾਸ ਹੈ ॥ ਤੁਸਾਂ ਨੂੰ ਰੋਟੀ ਕਪੜਾ ਬਹੁਤ ਪਹੁਚੈਗਾ ॥ ਤੁਸੀਂ ਮੇਰੀ ਅੰਸੁ ਹਉ ॥ ਜਬ ਏਹੁ ਆਗਿਆ ਗੁਰੂ ਬਾਬੇ ਨਾਨਕ ਜੀ ਕੀਤੀ ॥ ਤਾ ਲਖਮੀ ਦਾਸ ਅਤੇ ਸਿਰੀ ਚੰਦੁ ਪੈਰੀ ਪਏ ॥ ਸਭੁ ਪਰਵਾਰੁ ਪੈਰੀ ਪਇਆ ॥ ਜੋ ਕੋਈ ਸਿਖ ਸੰਗਤ ਸੀ ਸਭ ਪੈਰੀ ਪਇਆ ॥ ਕਹਾਹਿ ਪੜ ਗਈ ॥ ਜਬ ਡੇਢ ਪਹਰ ਰਾਤਿ ਆਇ ਰਹੀ ਤਬ ਗੁਰੂ ਬਾਬਾ ਨਾਨਕ ਜੀ ਧਿਆਨ ਕੇ ਬਿਖੈ ਹੋਇ ਗਇਆ ॥ ਲੋਕਾਂ ਨੂੰ ਹੁਕਮ ਕੀਤਾ ਜੋ ਸਭ ਸਮਗ੍ਰੀ ਤਈਆਰੁ ਕਰਹੁ ॥ ਅਰੁ ਗੁਰੂ ਬਾਬਾ ਨਾਨਕ ਜੀ ਧਿਆਨ ਮਹਿ ਥਾ ॥ ਤਾ ਤੇੜੀ ਸ੍ਰੀ ਠਾਕੁਰ ਜੀ ਮੁਰਲੀ ਮਨੋਹਰੁ ਗਰੁੜ ਧੁਜ ਸਿਆਮੁ ਸੁੰਦਰ ਪੀਤੰਬਰ ਧਾਰੇ ॥ ਭਗਤਿ ਵਛਲੁ ਪਤਿਤ ਪਾਵਨ ਘਟਿ ਘਟਿ ਵਾਸੀ ਕਰਣ ਕਾਰਣ ਸਮਰਥੁ ਪ੍ਰਭ ਜੀ ਗਰੁੜ ਆਇ ਵਿਦਮਾਨ ਦਰਸਨੁ ਦੀਆ ॥ ਸੋ ਧੰਨੁ ਬਾਬਾ ਨਾਨਕ ਜੀ ਵਡਾ ਭਗਤੁ ਹੈ ॥ ਜਿਸ ਨੋ ਮਾਤਲੋਕੁ ਠਾਕੁਰ ਜੀ ਆਪਿ ਲੈਣਿ ਗਏ ਹੈਨਿ ॥ ਤਬ ਸਚੇ ਖੰਡ ਤੇ ਠਾਕੁਰ ਜੀ ਆਏ ॥ ਜਿਤਨੇ ਭਗਤ ਥੇ ਸੋ ਸਭੇ ਆਏ ॥ ਸ੍ਰੀ ਖਾਕੁਰ ਜੀ ਕੇ ਸਾਥਿ ਤੇਤੀਸ ਕਰੋੜੀ ਦੇਵਤੇ ॥ ਸੁਰ ਨਰ ਮੁਨ ਜਨ ਗਣਿ ਗੰਧਰਬ ਆਏ ॥

ਅੰਮਰੀਕ ਜੀ ਆਏ ॥ ਨਾਰਦ ਜੀ ਆਏ ॥ ਧ੍ਰੂਅ ਜੀ ਆਏ ॥ ਪ੍ਰਹਿਲਾਦ ਜੀ ਆਏ ॥ ਸੁਕਦੇਵ ਭਗਤ ਜੀ ਆਏ ॥ ਭਭੀਛਨ ਜੀ ਆਏ॥ ਜੜਭਰਥ ਜੀ ਆਏ॥ ਅਰਜੁਨ ਊਧੋ ਜੀ ਆਏ ॥ ਅਕ੍ਰੂਰ ਭਗਤ ਜੀ ਆਏ ॥ ਸ੍ਰੀ ਰਾਮਾਨੰਦ ਜੀ ਆਏ ॥ ਸ੍ਰੀ ਨਾਮਾ ਜੀ ਆਏ॥ ਸ੍ਰੀ ਗੋਰਖ ਨਾਥ ਜੀ ਆਏ ॥ ਸ੍ਰੀ ਕਬੀਰ ਜੀ ਆਏ ॥ ਸ੍ਰੀ ਰਵਿਦਾਸੁ ਜੀ ਆਏ ॥ ਸ੍ਰੀ ਤ੍ਰਿਲੋਚਨ ਜੀ ਆਏ ॥ ਸ੍ਰੀ ਜੈ ਦੇਵ ਜੀ ਆਏ ॥ ਸ੍ਰੀ ਧੰਨਾ ਜੀ ਆਏ ॥ ਸ੍ਰੀ ਪੀਪਾ ਜੀ ਆਏ ॥ ਏਹਿ ਸਭੇ ਭਗਤਿ ਆਏ ॥ ਮਹਾਦੇਵ ਸ੍ਰੀ ਬ੍ਰਹਮਾ ਜੀ ਆਏ, ਸਨਕਾਦਿ ਆਏ ॥ ਸ੍ਰੀ ਬੇਨੀ ਜੀ ਆਏ ॥ ਸ੍ਰੀ ਸਧਨਾ ਜੀ ਆਏ ॥ ਸ੍ਰੀ ਸੈਨ ਜੀ ਆਏ ॥ ਬ੍ਰਹਮਦਾਇਕ ਰਿਖੀਸੁਰ ਮੁਨੀਸੁਰ ਆਏ ॥ ਚੰਦ ਸੂਰਜ ਪਾਉਣ ਪਾਣੀ ਆਏ ॥ ਬੈਸੰਤਰ ਮੂਰਤਿਮਾਨ ਆਇਆ ॥ ਵਜੰਤਰ ਵਜਦਿਆ ਸਾਥ ॥ ਕੁਦਰਤ ਕਾ ਸੁਖਾਸਨ ਪਵਨੁ ਚਲਾਵਨਹਾਰਾ ॥ ਏਹੁ ਸੁਖਾਸਨ ਸ੍ਰੀ ਪਾਰਬ੍ਰਹਮ ਜੀ ॥ ਗੁਰੂ ਬਾਬੇ ਨਾਨਕ ਜੀ ਕੇ ਚੜਿਨੇ ਕੇ ਲੀਏ ਸਚ ਖੰਡ ਤੇ ਲਿਆਏ ॥ ਜਬ ਗੁਰੂ ਬਾਬੇ ਨਾਨਕ ਕਾ ਧਿਆਨ ਖੁਲ ਗਇਆ ॥ ਤਬ ਗੁਰੂ ਨਾਨਕ ਜੀ ਡੰਡਾਉਤ ਪ੍ਰਣਾਮੁ ਕਰਤਾ ਕਰਤਾ ਆਗੇ ਆਇਆ ॥ ਸ੍ਰੀ ਠਾਕੁਰ ਜੀ ਕੀ ਚਰਣੀ ਲਾਗਾ ॥ ਜਿ ਬਲਿਹਾਰ ਜਾਉ ॥ ਬਲਿਹਾਰਣ ਜਾਉ ਤੇਰੇ ਦਰਸਨ ਊਪਰਹੁ ॥ ਬਲਿਹਾਰ ਬਲਿਹਾਰਣੇ ਜਾਉ ॥ ਮੈ ਅਧਮ ਕਉ ਕਿਰਪਾ ਕਰੀ ॥ ਧੰਨੁ ਠਾਕੁਰ ਜੀ ॥ ਤਬ ਸ੍ਰੀ ਠਾਕੁਰ ਜੀ ਦਇਆਲ ਭਏ ॥ ਕਿਰਪਾ ਕਰਿ ਕਰਿ ਕਹਿਆ ਜਾਹਿ ਮੈ ਤੇਰਾ ਪੰਥੁ ਬਖਸਿਆ ॥ ਆਗੇ ਪੀਛੇ ਜੋ ਤੇਰਾ ਨਾਮੁ ਲਏਗਾ ਸੋ ਮੁਕਤਿ ਹੋਇਗਾ ॥ ਤਬ ਸ੍ਰੀ ਠਾਕੁਰ ਜੀ ਕੀ ਆਗਿਆ ਸਾਥਿ ਸੰਮਤੁ ੧੫੯੬ ॥ ਅਸੂ ਵਦੀ ॥ ੧੦ ॥ ਦਸਮੀ ਕੇ ਦਿਨ ਮਹਾ ਅੰਮ੍ਰਿਤ ਵੇਲੇ ਪਹਰ ਰਾਤ ਰਹਦੀ ਕੋ ਪਰਮੇਸੁਰ ਕੇ ਕੀਰਤਨਿ ਵਿਚਿ ਆਨੰਦ ਧੁਨਿ ਨਾਲਿ ॥ ਸਰਬ ਕਲਿਆਣ ਕੇ ਘਰਿ ॥ ਸ੍ਰੀ ਪਾਰਬ੍ਰਹਮ ਪਰਮੇਸੁਰ ਜੀ ਕੇ ਚਰਨਾ ਸਾਥ ॥ ਸ੍ਰੀ ਗੁਰੂ ਬਾਬਾ ਨਾਨਕ ਜੀ ਸਮਾਣਾ ॥ ਤਬ ਭਗਤ ਕਰਤਾ ਕਰਤਾ ॥ ਸ੍ਰੀ ਠਾਕੁਰ ਜੀ ਕੀ ਚਰਣੀ ਲਪਟਾਇ ਰਹਿਆ ॥ ਤਬ ਸ੍ਰੀ ਠਾਕੁਰ ਜੀ ਕਿਰਪਾ ਕਰਿ ਕਰਿ ਆਪਣਿਆ ਚਰਨਾ ਸੰਗਿ ਸਮਾਇ ਲੀਆ ॥ ਤਬ ਗੁਰੂ ਬਾਬੇ ਨਾਨਕ ਜੀ ਕੇ ਊਪਰ ਕਹਾਹਿ ਪੜ ਗਈ ॥ ਜਿਤਨਾ ਮਹਾਜਨੁ ਲੋਕੁ ਗੋਬਿੰਦੁ ਲੋਕ ਸੇਵਕ ਥੇ ਲਾਗੇ ਸੰਸਾਰ ਕੇ ਕਰਮ ਧਰਮ ਕਰਣੇ ॥ ਜਦਿ ਗੁਰੂ ਬਾਬੇ ਨਾਨਕ ਜੀ ਚਿਖਾ ਊਪਰਿ ਉਠਾਇ ਰਖਿਆ ॥ ਤਬ ਗੁਰੂ ਬਾਬੇ ਨਾਨਕ ਜੀ ਕੇ ਮੁਰੀਦ ਪਠਾਣੁ ਲੋਕੁ ਸੇ ॥ ਤਿਨਹੁ ਗਲਿ ਚਲਾਈ ॥ ਜਿ ਟੁਕ ਅਸੀ ਭੀ ਦੀਦਾਰ ਦੇਖਹਿਗੇ ॥ ਤਬ ਮਹਾਜਨ ਲੋਕਹੁ ਕਹਿਆ ॥ ਜਿ ਖਾਨ ਜੀ ਹੁਣ ਤੁਮਾਰਾ ਸਮਾ ਨਾਹੀ ॥ ਤਬ ਉਨਹੁ ਕਹਿਆ ਜੋ ਬਾਬਾ ਨਾਨਕ ਹਮਾਰਾ ਪੀਰ ਹੈ ਪੀਰ ਦਾ ਪੀਰ ਹੈ ॥ ਹਮ ਟਲਹਿਗੇ ਨਾਹੀ ॥ ਬਾਬੇ ਜੀ ਕਾ ਦੀਦਾਰ ਹਮ ਦੇਖਹਿਗੇ ॥ ਤਬ ਮਹਾਜਨ ਲੋਕਹੁ ਕਹਿਆ ਜੋ ਆਜ ਦੀਦਾਰ ਦੇਖਣੇ ਕਾ ਸਮਾ ਨਾਹੀ ॥ ਤੁਮ

ਹਟਹੁ ॥ ਤਬ ਓਇ ਪਠਾਣੁ ਸਿਦਿਤ ਊਪਰਿ ਆਏ ਗਏ ॥ ਕਹਣੇ ਲਾਗੇ ਜੋ ਬਾਬਾ ਨਾਨਕ ਹਮਾਰਾ ਪੀਰੁ ਹੈ ॥ ਪੀਰਾ ਕਾ ਰਾਹੁ ਹੈ ਸੋ ਹਮ ਕਰਹਗੇ ॥ ਹਮ ਬਾਬੇ ਕਉ ਗੋਰ ਮਹਿ ਜਲਿ ਪਹੁਚਾਹੇਗੇ ॥ ਤਬ ਮਹਾਜਨੁ ਲੋਕੁ ਜੋ ਬਾਬੇ ਕੇ ਊਪਰਿ ਜੋ ਥੇ ॥ ਤਿਨੇ ਆਗੇ ਚਉਗਿਰਦ ਚਾਦਰਾ ਤਾਣੀਆ ਸਨ ॥ ਤੁਰਕਾ ਦੇ ਵਾਸਤੇ ॥ ਤਬ ਸੇਵਕ ਊਪਰਿ ਜੁ ਥੇ ਤਿਨਹੁ ਕਹਿਆ ॥ ਜੋ ਭਾਈ ਤੁਮ ਹਿੰਦੂ ਅਰੁ ਮੁਸਲਮਾਨ ਤੁਮ ਝਗੜਾ ਕਿਸ ਬਾਤ ਊਪਰਿ ਕਰਤੇ ਹੋ ॥ ਗੁਰੂ ਬਾਬਾ ਈਹਾ ਹੈ ਨਾਹੀ ॥ ਗੁਰੂ ਬਾਬਾ ਨਾਨਕ ਜੀ ਸਚਖੰਡ ਕਉ ਸਿਧਾਰੇ ਹੈ ॥ ਜਬ ਜਾਇ ਦੇਖਹਿ ਚਿਖਾ ਊਪਰਿ ਕਿਛੁ ਨਾਹੀ ॥ ਦੋਹਾ ਲੋਕੋ ਕਾ ਝਗੜਾ ਚੁਕ ਗਇਆ ॥ ਬੋਲੋ ਭਾਈ ਵਾਹਗੁਰੂ ॥ ਪ੍ਰੀਤ ਪ੍ਰੇਮ ਸਿਉ ਵਾਹਗੁਰੂ ॥ ਜਿਤਨਾ ਪਰਵਾਰ ਸੇਵਕ ਥੇ ਮਹਾਜਨੁ ਥਾ ਗੋਬਿੰਦ ਲੋਕ ਭਗਤ ਥੇ ਸੇ ਸਭ ਰਾਮ ਰਾਮ ਕਹਿ ਉਠੇ ॥ ਲਾਗੇ ਸਿਫਤਿ ਸਲਾਹਿ ਗੁਰੂ ਬਾਬੇ ਨਾਨਕ ਜੀ ਕੀ ਕਰਨਿ ॥ ਜਿ ਵਾਹੁ ਵਾਹੁ ਗੁਰੂ ਬਾਬਾ ਨਾਨਕ ਜੀ ॥ ਪਰਤਖਿ ਪਰਮੇਸਰੁ ਕੀ ਮੂਰਤਿ ਥਾ ॥ ਪਰ ਹਮਾਰੇ ਭਾਗ ਹਮੋ ਸੇਵਾ ਕਛੁ ਨ ਕਰਿ ਸਕੀਆ ॥ ਲਾਗੇ ਪਛੁਤਾਵਣੇ ॥ ਦੇਖ ਦੇਖ ਗੁਰੂ ਬਾਬੇ ਜੀ ਕਾ ਖੇਲੁ ਤੌ ਚਕਰਿਤ ਹੋਇ ਰਹੇ ॥ ਜਿਤਨੇ ਮੁਸਲਮਾਨ ਥੇ ਲਾਗ ਖੁਦਾਇ ਕਾ ਨਾਮੁ ਲੇਣੇ ॥ ਜੋ ਵਾਹੁ ਖੁਦਾਇ ਵਾਹ ਖੁਦਾਇ ॥ ਬਾਬਾ ਨਨਕਾ ਜੀ ਵਡਾ ਪੁਰਖ ਪੁਰਾਣਾ ਥਾ ॥ ਐਨ ਖੁਦਾਇ ਦੀ ਮੂਰਤਿ ਥਾ ॥ ਲਗੇ ਸਿਫਤਿ ਖੁਦਾਇ ਕੀ ਕਰਣੇ ॥ ਜੋ ਹਿੰਦੂ ਮੁਸਲਮਾਨੁ ਥਾ ਸੋ ਦੇਖਿ ਕਰਿ ਹੈਰਾਨੁ ਹੋਇ ਰਹੇ ॥ ਤਾਂ ਜਿਤਨੇ ਲੋਕ ਥੇ ਸੇਵਕੁ ਪਰਵਾਰੁ ਗੁਰੂ ਬਾਬੇ ਨਾਨਕ ਜੀ ਕਾ ਥਾ ॥ ਤਿਨਹੁ ਚਿਖਾ ਕਉ ਲੰਬੁ ਦੀਆ ॥ ਲਾਗੇ ਕਰਮ ਧਰਮੁ ਕਰਣੇ ॥ ਗੁਰੂ ਬਾਬਾ ਨਾਨਕ ਜੀ ਸਣਿ ਦੇਹੀ ਬੈਕੁੰਠ ਕਉ ਸਚਿ ਖੰਡ ਸਿਧਾਰੇ ॥ ਬੋਲਹੁ ਭਾਈ ਵਾਹਗੁਰੂ ਜੀ ॥ ਜਨਮ ਸਾਖੀ ਜੀ ਸੰਪੂਰਨ ਹੋਈ ॥ ਭੁਲ ਚੁਕ ਬਖਸਨੀ ॥ ਗੁਰੂ ਜੀ ਚਿਤ ਆਵੈ ॥

ਵੇਖ ਲਓ, ਬਾਬੇ ਦੇ ਚਲਾਣੇ ਸੰਬੰਧੀ,ਮਿਹਰਬਾਨ ਦੀਆਂ ਹੋਰਨਾਂ ਸਾਖੀਆਂ ਵਾਂਗ, ਇੱਕੋ ਵਿਸ਼ੇ ਤੇ ਚਾਰ ਸਾਖੀਆਂ ਹਨ। ਪਹਲੀ ਵਿਚ ਕਮਲੇ ਤੇ ਜੋਗੀਸਰਾਂ ਵਾਲਾ ਪ੍ਰਸੰਗ ਹੈ, ਜੋ ਸਧਾਰਣ ਨੂੰ ਸਾਖੀ ਵਿਚ ਲਿਆਉਣ ਉਤੇ ਮੁਕਦਾ ਹੈ, ਪਰ ਇਸ ਨੂੰ ਅੰਤ ਤਕ ਨਹੀਂ ਪਹੁੰ-ਚਾਇਆ; ਕੇਵਲ ਸਧਾਰਣ ਹੱਥੋਂ ਘਰ ਲਿੰਬਾ ਕੇ, ਬਾਬੇ ਦੀ ਖ਼ੁਸ਼ੀ ਲਈ ਹੈ। ਅਗਲਾ ਸਾਰਾ ਵੇਰਵਾ, ਬਾਬੇ ਦੇ ਸੁਧ ਕਰਨ ਆਦਿ ਦਾ, ਤੀਜੀ ਸਾਖੀ ਦਾ ਅੰਗ ਬਣਾਇਆ ਹੈ। ਸਪਸ਼ਟ ਹੈ ਕਿ ਸਧਾਰਣ ਵਾਲੀ ਇਹ (ਪਹਿਲੀ) ਸਾਖੀ ਜੋ ਮਿਹਰਬਾਨ ਵਾਲੀ ਸਾਖੀ ਦੇ ਲੇਖਕ ਨੂੰ ਉਸ ਵਕਤ ਪ੍ਰਾਪਤ ਨੁਸਖ਼ਿਆਂ ਵਿਚ ਮਿਲੀ, ਉਸ ਨੇ ਆਪਣੀ ਜਨਮ ਸਾਖੀ ਦਾ ਅੰਗ ਬਣਾਉਣ ਲਈ ਨਾਲ ਸ਼ਾਮਿਲ ਕਰ ਲਈ। ਇਹ ਮਿਹਰਬਾਨ ਦੀ ਕਿਰਤ ਨਹੀਂ, ਕਿਉਂਜੋ ਇਸ ਦੀ ਸ਼ੈਲੀ ਅਤੇ ਸ਼ਬਦ-ਵਿਧਾਨ ਬਹੁਤ ਕਰਕੇ ਮਿਹਰਬਾਨ ਦੀਆਂ ਸਾਡੇ ਤਕ ਪਹੁੰਚੀਆਂ, ਦੋ ਸੈਂਚੀਆਂ ਵਿਚਲੀਆਂ ਸਾਖੀਆਂ ਨਾਲ ਨਹੀਂ ਰਲਦਾ। ਹਾਂ, ਇਸ ਤੋਂ ਅੱਗੇ ਆਈ ਦੂਜੀ, ਤੀਜੀ ਅਤੇ ਚੌਥੀ ਸਾਖੀ ਦਾ ਰਲਦਾ ਹੈ। ਇਨ੍ਹਾਂ ਤਿੰਨਾ ਵਿਚੋਂ ਵੀ ਤੀਜੀ ਸਾਖੀ ਜੋ

ਸਧਾਰਣ ਦੀ ਬਾਕੀ ਰਹਿੰਦੀ ਘਟਨਾ ਦਾ ਉੱਲੇਖ ਕਰਦੀ ਹੈ, ਸਧਾਰਣ ਵਾਲੀ ਉਪਰਲੀ, 'ਆਦਿ ਸਾਖੀਆਂ' ਵਾਲੀ ਸ਼ੈਲੀ ਦੀ ਯਾਦ ਤਾਜ਼ਾ ਕਰਾਉਂਦੀ ਹੈ। ਦੂਜੀ ਅਤੇ ਚੌਥੀ ਸਾਖੀ ਠੀਕ ਮਿਹਰਬਾਨ ਵਾਲੀ ਸ਼ੈਲੀ ਵਿਚ ਹਨ। ਮਿਹਰਬਾਨ ਵਾਲੀ ਰੰਗਤ, ਉਹੀ ਸ਼ੈਲੀ ਉਹੀ ਸ਼ਬਦ-ਵਿਧਾਨ, ਉਹੀ ਵੇਦ-ਪੁਰਾਣ ਦੀ ਪੂਜਾ ਵਾਲਾ ਸਨਾਤਨੀ ਦ੍ਰਿਸ਼ਟੀਕੋਣ, ਉਸੇ ਤਰ੍ਹਾਂ ਦਾ ਫੈਲਾਉ ਅਤੇ ਉਹੀ ਤਕਨੀਕ ਹੈ। ਇੱਨੇ ਸਾਂਝੇ ਤੱਤਾਂ ਦੇ ਹੁੰਦਿਆਂ ਕੀ ਕੋਈ ਸ਼ਕ ਰਹ ਜਾਂਦਾ ਹੈ ਕਿ ਉਪਰਲੇ ਦੋਵੇਂ ਬ੍ਰਿਤਾਂਤ ਮਿਹਰਬਾਨ ਪਰੰਪਰਾ ਵਾਲੇ ਲੇਖਕ ਦੀ ਕਲਮ ਤੋਂ ਹਨ ? ਜੇ ਹਾਲੀ ਵੀ ਮਨ ਨਹੀਂ ਪਤੀਜਦਾ ਤਾਂ ਦੇਖੋ ਉਪਰਲੇ ਪ੍ਰਸੰਗ ਵਿਚ ਆਇਆ ਪਦ "ਮਾਤਾ ਘੁਮੀ"। ਕਹਣ ਦੀ ਲੋੜ ਨਹੀਂ ਕਿ ਇਹ ਨਾਂ ਕੇਵਲ ਮਿਹਰਬਾਨ ਵਾਲੀ ਜਨਮ ਸਾਖੀ ਵਿਚ ਹੀ ਆਇਆ ਹੈ, ਹੋਰਨਾਂ ਵਿਚ ਸਿਵਾਇ 'ਮਹਿਮਾ ਪ੍ਰਕਾਸ਼' (ਕਵਿਤਾ) ਦੇ, ਜੋ ਪਿਛਲੇਰੀ ਕਿਰਤ ਹੈ, ਨਹੀਂ ਆਇਆ। ਸਾਰੀ ਘੁੰਡੀ ਨੂੰ ਖੋਲਣ ਲਈ ਇਹ ਸੰਕੇਤ ਕਾਫੀ ਮਹੱਤ੍ਵਪੂਰਣ ਹੈ। ਸ਼ਕ ਨਹੀ ਰਹਿੰਦਾ ਕਿ ਬਾਬੇ ਦੇ ਚਲਾਣੇ ਦਾ ਉਪਰੋਕਤ ਬ੍ਰਿਤਾਂਤ ਮਿਹਰਬਾਨ ਪਰੰਪਰਾ ਦੀ ਰਚਨਾ ਹੈ ; ਇਸ ਤੋਂ ਪਹਲਾਂ ਦਿੱਤੀ ਸਧਾਰਣ ਵਾਲੀ ਸਾਖੀ ਇਸ ਤੋਂ ਅਡਰੀ ਹੈ। ਉਹ ਕਿਸੇ ਹੋਰ ਸੁਤੰਤਰ ਤੇ ਪੁਰਾਣੀ ਪਰੰਪਰਾ ਤੋਂ ਆਈ ਹੈ ; ਤੇ ਇਹ ਪਰੰਪਰਾ 'ਆਦਿ ਸਾਖੀਆਂ' ਵਾਲੀ ਸਿੱਧ ਹੁੰਦੀ ਹੈ।

## ੯

## ਆਦਿ ਸਾਖੀਆਂ ਦਾ ਜਨਮਸਾਖੀ ਪਰੰਪਰਾਵਾਂ ਵਿਚ ਸਥਾਨ

ਉਪਰ ਪ੍ਰਕਰਣ ੬ ਤੋਂ ਪ੍ਰਕਰਣ ੮ ਵਿਚ ਕੀਤਾ ਵਿਸ਼ਲੇਸ਼ਣ ਸਾਨੂੰ 'ਆਦਿ ਸਾਖੀਆਂ' ਦੇ ਜਨਮਸਾਖੀ ਪਰੰਪਰਾ ਵਿਚ ਸਥਾਨ ਨਿਰਧਾਰਿਤ ਕਰਨ ਵਿਚ ਸਹਾਈ ਹੁੰਦਾ ਪ੍ਰਤੀਤ ਹੁੰਦਾ ਹੈ। ਮੋਟੇ ਜੇਹੇ ਰੂਪ ਵਿਚ ਸਾਰੇ ਵਿਚਾਰ ਦਾ ਨਿਸ਼ਕਰਸ਼ ਇਹ ਹੈ ਕਿ 'ਆਦਿ ਸਾਖੀਆਂ' ਦੀ ਪਹਲੀ ਜਨਮ ਸਾਖੀ ਭਾਈ ਗੁਰਦਾਸ ਜੀ ਦੀ ਵਾਰ ਦੀ ਪੈਰਵੀ ਵਿਚ ਘੜੀ ਗਈ। ਇਹ 'ਆਦਿ ਸਾਖੀਆਂ' ਦੇ ਸੰਗ੍ਰਹ-ਕਰਤਾ ਨੇ ਘੜੀ ਕਿ ਕਿਸੇ ਹੋਰ ਪਰੰਪਰਾ ਵਲੋਂ ਵਜੂਦ ਵਿਚ ਆਈ ?—ਇਸ ਬਾਰੇ ਇਹੀ ਕਹਿਆ ਜਾ ਸਕਦਾ ਹੈ ਕਿ ਇਹ ਪਰੰਪਰਾ ਕਿਸੇ ਹੋਰ ਵਿਚ ਪਹਲਾਂ ਮੌਜੂਦ ਸੀ, ਕਿਉਂਜੋ ਬੱਤੀ ਵਰ੍ਹੇ ਪਿਛੋਂ ਸੰਗ੍ਰਹਿਤ ਜਨਮਸਾਖੀ Panj. B 40 ਵਿਚ ਇਹ ਚੋਖੇ ਭਿੰਨ ਰੂਪ ਵਿਚ ਪ੍ਰਾਪਤ ਹੈ। ਜੇ ਇਹ 'ਆਦਿ ਸਾਖੀਆਂ' ਤੋਂ ਆਈ ਹੁੰਦੀ ਤਾਂ ਦੋਹਾਂ ਵਿਚ ਸਮਾਨਤਾ ਹੋਣੀ ਸੀ, ਜਿਵੇਂ ਕਿ ਕੁਝ ਹੋਰਨਾਂ ਸਾਖੀਆਂ ਵਿਚ ਹੈ।

'ਆਦਿ ਸਾਖੀਆਂ' ਦੀਆ ਅਠਾਰਾਂ ਸਾਖੀਆਂ, ਨੰਬਰ ੨ (ਅਵਤਾਰ, ਬਾਲਪਨ, ਪਾਂਧੇ ਨਾਲ ਗੋਸ਼ਟ), ਨੰ. ੩ (ਕੁੜਮਾਈ, ਤੇ ਖੇਤ ਹਰਿਆ), ਨੰ. ੪ (ਬ੍ਰਿਛ ਦੀ ਛਾਂ ਨ ਫਿਰੀ), ਨੰ. ੫ (ਵਿਆਹ, ਖੇਤੀ, ਵਣਜ, ਸਉਦਾਗਰੀ ਤੇ ਚਾਕਰੀ ਅਤੇ ਵੈਦ ਨਾਲ ਗੋਸ਼ਟ), ਨੰ. ੬ (ਸਾਖੀ ਸੁਲਤਾਨਪੁਰ ਕੀ, ਮੋਦੀ ਖਾਨਾ ਸੰਭਾਲਿਆ), ਨੰ. ੭ (ਵੇਈਂ ਪ੍ਰਵੇਸ਼, ਮੋਦੀ ਦੀ ਕਾਰ

ਤਿਆਗੀ ਤੇ ਕਾਜ਼ੀ ਨਾਲ ਚਰਚਾ), ਨੰ. ੯ (ਮਰਦਾਨੇ ਬਿਖ ਫਲ ਖਾਧੇ/ਮਰਦਾਨੇ ਦੀ ਭੁਖ ਗਵਾਈ, ਬਾਬਾ ਤੀਰਥਾ ਨੂੰ ਗਇਆ, ਸੁਚ ਰਸੋਈ ਆਦਿ), ਨੰ. ੧੦ (ਸਾਖੀ ਰਾਕਸ਼ ਨਾਲ ਹੋਈ, ਨੰ. ੧੧ (ਕਲਿਜੁਗ ਨਾਲ ਗੋਸ਼ਟਿ), ਨੰ. ੧੨ (ਸਜਣ ਠਗ ਨਿਸਤਾਰਾ), ਨੰ. ੧੪ (ਸਿਧ ਗੋਸ਼ਟ-ਸੁਮੇਰ ਪਰਬਤ ਉਤੇ), ਨੰ. ੧੬ (ਮਾਤਾ ਪਿਤਾ ਨਾਲ ਮੇਲ) ਨੰ. ੧੭ (ਸ਼ੇਖ ਬ੍ਰਹਮ ਨਾਲ ਗੋਸ਼ਟਿ), ਨੰ. ੧੮ (ਸੈਦਪੁਰ ਦਾ ਕਤਲਾਮ, ਬਾਬੇ ਦੀ ਕ੍ਰੋਪੀ), ਨੰ. ੧੯ (ਬਾਬਰ ਨੂੰ ਵਰਦਾਨ), ਨੰ. ੨੦ (ਸਾਖੀ ਕੋਰੋੜੀਏ ਨਾਲ, ਰਾਵੀ ਕਿਨਾਰੇ ਚਕ ਬੱਧਾ), ਨੰ. ੨੧ (ਭਾਗੀਰਥ ਤੇ ਬਾਣੀਆ, ਸਾਖੀ ਸ਼ਿਵਨਾਭ ਰਾਜੇ ਨਾਲ) ਅਤੇ ਨੰ. ੨੩ (ਗੋਸ਼ਟਿ ਸਿੱਧਾਂ ਨਾਲ, ਅਚਲ ਵਟਾਲਾ) 'ਪੁਰਾਤਨ ਜਨਮਸਾਖੀ' ਵਾਲੀ ਪਰੰਪਰਾ ਦੇ ਕਿਸੇ **ਮੁਢਲੇ ਸ੍ਰੋਤ** ਤੋਂ ਆਈਆਂ ਹਨ। ਘਟਨਾ-ਵਿਕਾਸ ਅਤੇ ਪਾਠ ਵਿਚ ਪਾਏ ਜਾਂਦੇ ਅੰਤਰ ਇਨ੍ਹਾਂ ਨੂੰ ਮਿਹਰਬਾਨ ਵਾਲੀ ਜਨਮਸਾਖੀ ਦੇ ਆਡੰਬਰ ਭਰੇ ਤੇ ਵਿਸਤ੍ਰਿਤ ਪ੍ਰਸੰਗਾਂ ਤੋਂ ਪਹਲੇਰੀਆਂ ਰਚਨਾਵਾਂ ਸਿੱਧ ਕਰਦੇ ਹਨ।

ਚਾਰ ਸਾਖੀਆਂ ਨੰਬਰ ੧੩ (ਬਾਬੇ ਦੀ ਪ੍ਰਸਿੱਧੀ ਤੇ ਸਾਖੀ ਮੁਨਾਫਕ ਦੇਸ ਦੀ), ਨੰ. ੧੩ (ਸਾਖੀ ਮੱਕੇ ਦੀ), ਨੰ. ੨੨ (ਭਾਈ ਲਹਣਾ ਭਉਣ/ਪਰਸਨ ਗਇਆ, ਆਦਿ), ਅਤੇ ਨੰ. ੨੫ (ਬਾਬੇ ਤਪਸਿਆ ਸ਼ੁਰੂ ਕੀਤੀ, ਲਹਣਾ ਜੀ ਨੂੰ ਠੰਡ ਪਸਰ ਗਈ, ਗੋਰਖ ਨਾਲ ਭੇਂਟ, ਸਿੱਖਾਂ ਦੀ ਪਰੀਖਿਆ ਅਤੇ ਬਾਬੇ ਧਾਣਕ ਰੂਪ ਧਾਰਿਆ) 'ਪੁਰਾਤਨ ਜਨਮਸਾਖੀ' ਵਿਚ ਨਹੀਂ ਹਨ[1], ਪਰ ਮਿਹਰਬਾਨ ਵਾਲੀ ਪਰੰਪਰਾ ਵਿਚ ਉਪਲਬਧ ਹਨ। ਤਾਂ ਵੀ, ਦੋਹਾਂ ਦੇ ਪਾਠਾਂ ਦਾ ਮੁਕਾਬਲਾ 'ਆਦਿ ਸਾਖੀਆਂ' ਵਾਲੇ ਪਾਠਾਂ ਨੂੰ ਪਹਲੇਰਾ ਸਿੱਧ ਕਰਦਾ ਹੈ। ਇਸੇ ਤਰ੍ਹਾਂ ਸਾਖੀ ਨੰ. ੨੬ (ਜਪੁ ਅਵਤਰਣ ਦੀ) ਅਤੇ ਸਾਖੀ ਨੰ. ੨੮ (ਸੋ ਦਰੁ ਦੀ ਸਿਫਤ ਵਾਲੀ) ਅਤੇ ਸਾਖੀ ਨੰ. ੨੯ (ਗੁਰਸਿਖ ਪਰੀਖਿਆ ਤੇ ਬਸਿਸ਼ਟ ਗੁਸਾਈਂ) ਮਿਹਰਬਾਨ ਵਾਲੀ ਜਨਮਸਾਖੀ ਦੇ ਪ੍ਰਸੰਗਾਂ ਨਾਲ ਮਿਲਦਾ ਮੁਹਾਂਦਰਾ ਰਖਣ ਵਾਲੀਆਂ ਹਨ। ਤਾਂ ਵੀ, ਇਨ੍ਹਾਂ ਨੂੰ ਮਿਹਰਬਾਨ ਵਾਲੇ ਪ੍ਰਸੰਗ ਨਾਲੋਂ ਪਹਲੇਰੀ ਰਚਨਾ ਮੰਨਣਾ ਪੈਂਦਾ ਹੈ। ਸਾਖੀ ਨੰ. ੧੩ (ਬਾਬਾ ਤ੍ਰਿਆ ਰਾਜ ਗਇਆ) ਦੇ ਭਾਈ ਬਾਲਾ ਵਾਲੀ ਪਰੰਪਰਾ ਤੋਂ ਆਉਣ ਦਾ ਸ਼ਕ ਪੈਂਦਾ ਹੈ ਤੇ ਇਸ ਆਦਾਨ ਪ੍ਰਦਾਨ ਦੇ ਦੂਜੇ ਰੁਖ ਹੋਣਾ ਵੀ ਸੰਭਵ ਹੈ।

ਸਾਖੀ ਨੰ. ੨੪ (ਮੂਲੇ ਵਾਲੀ) ਕਿਸੇ ਅਡਰੀ ਪਰੰਪਰਾ ਤੋਂ ਆਈ ਲਗਦੀ ਹੈ ਕਿਉਂਜ

---

[1] "ਬਾਬੇ ਦੀ ਪ੍ਰਸਿੱਧੀ ਤੇ ਸਾਖੀ ਮੁਨਾਫਕ ਦੇਸ ਦੀ" ਪੁਰਾਤਨ ਜਨਮਸਾਖੀ ਪਰੰਪਰਾ ਦੇ ਖਾਲਸਾ ਕਾਲਜ, ਅੰਮ੍ਰਿਤਸਰ, ਵਾਲੇ ਨੁਸਖੇ (ਹ. ਲਿ. ਨੰਬਰ 2310) ਵਿਚ ਉਪਲਬਧ ਹੈ। ਇਹ ਉਹੀ ਨੁਸਖਾ ਹੈ, ਜਿਸ ਨੂੰ ਸੁਰਗਵਾਸੀ ਭਾਈ ਵੀਰ ਸਿੰਘ ਨੇ 'ਪੁਰਾਤਨ ਜਨਮਸਾਖੀ' ਦੇ ਸੰਪਾਦਨ ਵੇਲੇ ਪਾਠਾਂ ਦੀ ਸੁਧਾਈ ਲਈ ਵਰਤਿਆ ਸੀ। ਇਹ ਨੁਸਖਾ 1829 ਬਿ/1772 ਈ. ਦੀ ਨਕਲ ਹੈ। ਇਸ ਵਿਚ ਬਾਕੀ ਸਾਰੀਆਂ ਸਾਖੀਆਂ 'ਪੁਰਾਤਨ ਜਨਮਸਾਖੀ' ਵਾਲੀਆਂ ਹੀ ਹਨ, ਪਰ ਇਹ ਇਕ ਸਾਖੀ ਮੁਨਾਫ਼ਕ ਦੇਸ ਦੀ ਵਾਧੂ ਹੈ। ਪਤਾ ਨਹੀਂ ਉਸਨੇ ਇਹ ਸਾਖੀ ਕਿਥੋਂ ਲੈ ਕੇ ਪਾਈ। ਉਤਾਰਾ ਚੋਖਾ ਪਿਛਲੇਰਾ ਹੋਣ ਕਰਕੇ ਅਸੀਂ ਇਸ ਨੂੰ ਇਸ ਵਿਸਲੇਸ਼ਣ ਵਿਚ ਅਖੋਂ ਪਰੋਖੇ ਕਰੀ ਰਖਿਆ ਹੈ।

ਇਹ ਨ ਤਾਂ 'ਪੁਰਾਤਨ ਜਨਮਸਾਖੀ' ਵਿਚ ਹੈ, ਨ ਮਿਹਰਬਾਨ ਵਾਲੀ ਜਨਮਸਾਖੀ ਵਿਚ। ਇਹ Panj. B 40 ਵਿਚ ਜ਼ਰੂਰ ਪ੍ਰਾਪਤ ਹੈ। ਸੰਭਵ ਹੈ ਕਿ Panj. B 40 ਦੇ ਸੰਗ੍ਰਹ-ਕਰਤਾ ਨੇ ਇਸ ਨੂੰ 'ਆਦਿ ਸਾਖੀਆਂ' ਤੋਂ ਲੈ ਕੇ ਆਪਣੇ ਸੰਗ੍ਰਹ ਵਿਚ ਸ਼ਾਮਲ ਕੀਤਾ ਹੋਵੇ, ਜਾਂ ਫਿਰ, ਇਹ ਕਿਸੇ ਹੋਰ ਸਾਂਝੇ ਸ੍ਰੋਤ ਤੋਂ ਆਈ ਹੋਵੇ।

ਸਾਖੀ ਨੰ. ੩੦ (ਓੜਕ ਦੀ) 'ਆਦਿ ਸਾਖੀਆਂ' ਦੀ ਵਿਸ਼ੇਸ਼ ਚੀਜ਼ ਹੈ। ਇਹ 'ਪੁਰਾਤਨ ਜਨਮਸਾਖੀ' ਦੇ ਪ੍ਰਸੰਗ ਨਾਲੋਂ ਅਸਲੋਂ ਭਿੰਨ ਹੈ। ਭਾਈ ਬਾਲਾ ਵਾਲੀ ਜਨਮਸਾਖੀ ਵਿਚ ਓੜਕ ਦੀ ਸਾਖੀ ਹੈ ਹੀ ਨਹੀਂ। ਮਿਹਰਬਾਨ ਪਰੰਪਰਾ ਦੀ 'ਓੜਕ ਦੀ ਤੇ ਚਲਾਣੇ ਦੀ ਸਾਖੀ', ਜਿਵੇਂ ਕਿ ਅਸੀਂ ਪ੍ਰਕਰਣ ੮ ਵਿਚ ਵੇਖ ਆਏ ਹਾਂ, ਆਪਣੇ ਸੁਭਾ ਅਨੁਸਾਰ ਬੜੀ ਆਡੰਬਰ ਭਰੀ ਤੇ ਵਿਸਤ੍ਰਿਤ ਹੈ। ਉਥੇ ਇਹ ਇਕ ਨਹੀਂ, ਚਾਰ ਸਾਖੀਆਂ ਵਿਚ ਵਟ ਕੇ ਆਈ ਹੈ। ਇਹ ਚੀਜ਼ ਸਾਖੀਆਂ ਦੇ ਵਿਕਾਸ-ਕ੍ਰਮ ਵਿਚ 'ਆਦਿ ਸਾਖੀਆਂ' ਦੀ ਸੁਤੰਤਰ ਹੋਂਦ ਸਥਾਪਤ ਕਰਦੀ ਹੈ, ਅਤੇ ਇਸਨੂੰ 'ਪੁਰਾਤਨ ਜਨਮਸਾਖੀ' ਦੀ ਤੇ ਮਿਹਰਬਾਨ ਵਾਲੀ ਜਨਮ ਸਾਖੀ ਦੀ ਪਰੰਪਰਾ ਦੀ ਕੋਈ ਵਿਚਲੀ ਕੜੀ ਬਣਾਂਦੀ ਹੈ।

ਸਾਰੀ ਬਹਸ ਦਾ ਸਿੱਟਾ ਇਹ ਕਿ 'ਪੁਰਾਤਨ ਜਨਮਸਾਖੀ' ਵਾਂਗ 'ਆਦਿ ਸਾਖੀਆਂ' ਨਾਂ ਦੀ ਜਨਮਪਤ੍ਰੀ ਵੀ ਚੋਖੀ ਪੁਰਾਣੀ ਪਰੰਪਰਾ ਸੰਭਾਲੀ ਬੈਠੀ ਹੈ। ਇਹ ਕਈ ਗੱਲਾਂ ਵਿਚ 'ਪੁਰਾਤਨ ਜਨਮਸਾਖੀ' ਦੇ ਪ੍ਰਸੰਗਾਂ ਤੋਂ ਮੁਢਲੇ ਪ੍ਰਸੰਗਾਂ ਦੀ ਧਾਰਣੀ ਹੈ। ਇੰਜ ਪ੍ਰਤੀਤ ਹੁੰਦਾ ਹੈ ਕਿ ਦੋਹਾਂ ਨੇ ਕਿਸੇ **ਮੁਢਲੇ ਸਾਂਝੇ ਸ੍ਰੋਤ** ਤੋਂ ਲਾਭ ਉਠਾਇਆ ਹੈ। ਮਿਹਰਬਾਨ ਵਾਲੀ ਪਰੰਪਰਾ ਨਾਲ ਰਲਦੀਆਂ ਇਸ ਜਨਮਸਾਖੀ ਦੀਆਂ ਸਾਖੀਆਂ ਮਿਹਰਬਾਨ ਦੇ ਅਤਿ ਵਿਕਸਿਤ ਤੇ ਆਡੰਬਰ ਭਰੇ ਪ੍ਰਸੰਗਾਂ ਨਾਲੋਂ ਪਹਲਾਂ ਦੀਆਂ ਕ੍ਰਿਤੀਆਂ ਮੰਨਣੀਆਂ ਪੈਂਦੀਆਂ ਹਨ। ਜੇ ਪਰੰਪਰਾ ਦੇ ਵਿਕਾਸ-ਕ੍ਰਮ ਵਿਚ 'ਆਦਿ ਸਾਖੀਆਂ ਦੇ ਸਥਾਨ ਨੂੰ ਦਰਸਾਣਾ ਹੋਵੇ, ਤਾਂ ਅਸੀਂ ਕਹਿ ਸਕਦੇ ਹਾਂ ਕਿ ਕਿਸੇ 'ਮੁਢਲੇ ਸਾਂਝੇ ਸ੍ਰੋਤ' ਤੋਂ 'ਆਦਿ ਸਾਖੀਆਂ' ਤੇ 'ਪੁਰਾਤਨ ਜਨਮਸਾਖੀ' ਦੋਹਾਂ ਨੇ ਲਾਭ ਉਠਾ ਕੇ ਆਪਣੀ ਆਪਣੀ ਰਚਨਾ ਕੀਤੀ; ਤੁਲਨਾ ਤੋਂ 'ਆਦਿ ਸਾਖੀਆਂ' ਦੇ ਕਈ ਪ੍ਰਸੰਗ 'ਪੁਰਾਤਨ ਜਨਮਸਾਖੀ' ਨਾਲੋਂ ਪਹਲੇਰੇ ਪ੍ਰਤੀਤ ਹੁੰਦੇ ਹਨ; ਤੇ ਉਹ ਜੋ ਮਿਹਰਬਾਨ ਪਰੰਪਰਾ ਨਾਲ ਰਲਦੇ ਹਨ, ਮਿਹਰਬਾਨ ਦੇ ਨਾਂ ਉਤੇ ਇਸ ਵਕਤ ਛਪੀ ਜਨਮਸਾਖੀ (ਪੋਥੀ ਸਚਖੰਡ, ਪੋਥੀ ਹਰਿ ਜੀ ਤੇ ਪੋਥੀ ਚਤਰਭੋਜ) ਨਾਲੋਂ, ਨਿਸ਼ਚੇ ਹੀ, ਪਹਲੇਰੇ ਹਨ। ਭਾਈ ਬਾਲਾ ਵਾਲੀ ਪਰੰਪਰਾ ਦਾ ਵਿਕਾਸ ਸੁਤੰਤਰ ਹੈ, ਪਰ ਉਸ ਦਾ ਇਨ੍ਹਾਂ ਪਰੰਪਰਾਵਾਂ ਤੋਂ ਪ੍ਰਸੰਗ ਲੈ ਕੇ ਉਸਾਰੀ ਕਰਨਾ ਵੀ ਚਿੱਟੇ ਦਿਹੁੰ ਵਾਂਗ ਰੋਸ਼ਨ ਹੈ। ਭਾਈ ਮਨੀ ਸਿੰਘ ਦੇ ਨਾਂ ਤੇ ਚਲਦੀ ਜਨਮਸਾਖੀ ਬਹੁਤ ਪਿਛੋਂ ਦੀ ਚੀਜ਼ ਹੈ ਤੇ ਸਾਫ਼ ਪਇਆ ਪਤਾ ਲਗਦਾ ਹੈ ਕਿ ਕਿਹੜੀਆਂ ਕਿਹੜੀਆਂ ਸਾਖੀਆਂ ਇਸ ਦੇ ਸੰਗ੍ਰਹ-ਕਰਤਾ ਨੇ ਭਾਈ ਬਾਲਾ ਵਾਲੀ ਪਰੰਪਰਾ ਤੋਂ ਲਈਆਂ ਤੇ ਕਿਹੜੀਆਂ ਦੂਜੀਆਂ ਪਰੰਪਰਾਵਾਂ ਤੋਂ।

ਇਸ ਤੋਂ ਪਹਿਲਾਂ ਕਿ ਇਸ ਪ੍ਰਕਰਣ ਨੂੰ ਛਡਿਆ ਜਾਏ, ਜਨਮਸਾਖੀ ਖੇਤਰ ਦੇ ਪ੍ਰਸਿੱਧ ਖੋਜਕਾਰ ਤੇ ਵਿਦਵਾਨ ਡਾ. ਡਬਲਿਊ ਐਚ. ਮੈਕਲਾਉਡ ਦਾ ਇਸ ਵਿਸ਼ੇ ਬਾਰੇ ਨਿਰਣਾ ਵੀ ਜਾਣ ਲੈਣਾ ਚਾਹੀਦਾ ਹੈ। ਡਾ. ਮੈਕਲਾਉਡ ਨੇ ਇਸ ਸਮਸਿਆ ਦਾ ਸਮਾਧਾਨ ਆਪਣੀ ਹੁਣੇ ਜੇਹੇ ਛਪੀ ਪੁਸਤਕ, 'ਮੁਢਲੀ ਸਿਖ ਪਰੰਪਰਾ' ਵਿਚ ਕੀਤਾ ਹੈ।[2] ਆਪ ਦਾ ਨਿਰਣਾ ਕੁਝ ਇਸ ਪ੍ਰਕਾਰ ਹੈ ਕਿ ਮੁਢਲੇ ਪੜਾਵਾਂ ਵਿਚ ਸਾਖੀਆਂ ਦੀ ਰਚਨਾ ਤੇ ਸੰਚਾਰ, ਜਿਵੇਂ ਕਿ ਸੁਭਾਵਕ ਹੈ, ਮੌਖਿਕ ਰਹੀ ਹੋਵੇਗੀ। ਸਾਖੀਆਂ ਦਾ ਪਹਿਲਾ ਸੰਗ੍ਰਹਿ ਲਿਖਿਤ ਰੂਪ ਵਿਚ ਗੁਰੂ ਨਾਨਕ ਦੇਵ ਜੀ ਦੇ ਚਲਾਣੇ ਦੇ ਸੌ ਕੁ ਸਾਲ ਦੇ ਅੰਦਰ ਅਵੱਸ਼ ਪੈਦਾ ਹੋ ਗਇਆ ਹੋਵੇਗਾ। ਜਨਮਸਾਖੀਆਂ ਦੀ ਮੌਖਿਕ ਪਰੰਪਰਾ ਸਥਿਤ ਰਹੀ ਨਹੀਂ ਲਗਦੀ। ਸਾਖੀਕਾਰ ਘਟਨਾ ਜਾਂ ਦੂਜੇ ਵੇਰਵੇ ਨਾਲੋਂ ਘੜੀ ਗਈ ਸਾਖੀ ਦੇ ਸੰਦੇਸ਼ (ਸਿਖਿਆ) ਨਾਲ ਵਧੇਰਾ ਸਰੋਕਾਰ ਰਖਦੇ ਸਨ। ਗੁਰੂ ਕਾ ਨਾਮ-ਲੇਵਿਆਂ ਨੂੰ ਬਾਣੀ ਦੀ ਪਾਵਨਤਾ ਦਾ ਖਿਆਲ ਤਾਂ ਸੀ ਤੇ ਇਸ ਵਿਚ ਉਹ ਕਿਸੇ ਪ੍ਰਕਾਰ ਦੀ ਦਖਲ-ਅੰਦਾਜ਼ੀ ਬਰਦਾਸ਼ਤ ਨਹੀਂ ਕਰਦੇ ਸਨ, ਪਰ ਗੁਰੂ ਬਾਬੇ ਦੀਆਂ ਸਾਖੀਆਂ ਬਾਰੇ ਅਜੇਹਾ ਕੋਈ ਵਿਸ਼ਵਾਸ ਦ੍ਰਿੜ ਭਾਂਤ ਬਣਿਆ ਹੋਇਆ ਨਹੀਂ ਸੀ। ਇਸ ਲਈ ਸਾਖੀਆਂ ਨੂੰ ਭੰਨਣ ਘੜਨ, ਵਧਾਣ ਘਟਾਣ, ਸੰਵਾਰਣ ਤੇ ਬਦਲਣ, ਦੀ ਖੁਲ੍ਹ ਬਣੀ ਹੋਈ ਸੀ। ਇਸ ਚੀਜ਼ ਨੂੰ ਸਾਖੀਆਂ ਦੇ ਗੱਦ-ਰੂਪ ਵਿਚ ਹੋਣ ਨੇ ਹੋਰ ਵੀ ਉਤਸਾਹ ਦਿੱਤਾ, ਕਿਉਂਜੋ ਕਵਿਤਾ ਤਾਂ ਬਝੇ ਰੂਪ ਵਿਚ ਹੀ ਯਾਦ ਰਖਣੀ ਪੈਂਦੀ ਹੈ, ਪਰ ਗੱਦ ਵਿਚ ਸ਼ਬਦਾਂ ਦੀ, ਵਾਕਾਂ ਦੀ, ਇੱਥੋਂ ਤਕ ਕਿ ਬਿਓਰੇ ਦੀ ਵੀ ਪਾਬੰਦੀ ਰਖਣੀ ਜ਼ਰੂਰੀ ਨਹੀਂ ਹੁੰਦੀ। ਸਾਖੀਆਂ ਦਾ ਸੰਚਾਰ ਧਰਮਸਾਲਾਵਾਂ ਵਿਚ ਹੁੰਦਾ, ਜਿੱਥੇ ਸੰਗਤ ਜੁੜਦੀ ਤੇ ਪ੍ਰਚਾਰਕ ਗੁਰੂ ਦੀਆਂ ਸਾਖੀਆਂ ਸੁਣਾ ਕੇ ਉਨ੍ਹਾਂ ਦੀ ਅਗਮੀ ਸ਼ਖਸੀਅਤ ਦਾ ਭਾਨ ਕਰਾਂਦੇ। ਸਾਖੀਆਂ ਦੇ ਵਿਕਾਸ-ਕ੍ਰਮ ਵਿਚ ਦੂਜਾ ਪੜਾ ਓਦੋਂ ਆਇਆ ਜਦੋਂ ਮੌਖਿਕ ਰੂਪ ਵਿਚ ਚਲਦੀਆਂ ਸਾਖੀਆਂ ਕੁਝ ਚੋਣਵੀਆਂ ਲਿਖਤਾਂ ਦਾ ਰੂਪ ਧਾਰਣ ਕਰ ਗਈਆਂ।

ਜਨਮਸਾਖੀਆਂ ਦੇ ਲਿਖਤ ਵਿਚ ਆਉਣ ਦੀ ਪ੍ਰਕ੍ਰਿਆ ਵਿਚ ਚਾਰ ਮੁਖ ਪੜਾ ਦੇਖੇ ਜਾ ਸਕਦੇ ਹਨ। ਪਹਿਲਾ ਪੜਾ ਮੌਖਿਕ ਰੂਪ ਵਿਚ ਸੁਣੀਆਂ ਸਾਖੀਆਂ ਨੂੰ ਅਟਕਲ ਪੱਚੂ ਜੇਹੇ ਢੰਗ ਨਾਲ ਸੰਗ੍ਰਹਿਤ ਕਰਨ ਦਾ ਸੀ। ਇਸ ਅਟਕਲ ਪੱਚੂ ਸੰਗ੍ਰਹਿ ਵਿਚ ਕਾਲ-ਕ੍ਰਮ ਦਾ ਕੋਈ ਜ਼ਿਆਦਾ ਧਿਆਨ ਨਹੀਂ ਰਖਿਆ ਜਾਂਦਾ ਸੀ। ਕਾਲ-ਕ੍ਰਮ ਬੜਾ ਮੋਟਾ ਜੇਹਾ ਹੁੰਦਾ ਸੀ : ਜਨਮ, ਬਾਲਪਨ, ਜਵਾਨੀ ਤੇ ਮ੍ਰਿਤੂ। ਇਸ ਤਰ੍ਹਾਂ ਦੇ ਸੰਗ੍ਰਹਿ ਦਾ ਇਕ ਸੁੰਦਰ ਉਦਾਹਰਣ ਭਾਸ਼ਾ ਵਿਭਾਗ, ਪੰਜਾਬ ਵਿਚ ਸੁਰੱਖਿਅਤ ਹ. ਲਿ. 194 ਕਹੀ ਜਾ ਸਕਦੀ ਹੈ। ਦੂਜੇ ਪੜਾ ਵਿਚ ਸਾਖੀਆਂ ਨੂੰ ਕਿਸੇ ਬੱਧੇ ਕਾਲ-ਕ੍ਰਮ ਵਿਚ ਬੰਨ੍ਹਣ ਦਾ ਯਤਨ ਸੀ। ਉਦਾਹਰਣ ਵਜੋਂ, ਹ. ਲਿ. 194 ਦੀ ਕੋਲਬ੍ਰਕ ਵਾਲੀ ਜਾਂ ਹਾਫ਼ਿਜ਼ਾਬਾਦ ਵਾਲੀ ਸ਼ਾਖਾ ਪੇਸ਼ ਕੀਤੀ ਜਾ ਸਕਦੀ ਹੈ। ਇਸ ਯਤਨ ਦਾ ਇਕ ਪ੍ਰਤੱਖ ਸਿੱਟਾ ਬਾਬੇ ਦੀ ਜੀਵਨੀ ਨੂੰ ਉਦਾਸੀਆਂ ਵਿਚ ਵੰਡ ਕੇ ਪੇਸ਼ ਕਰਨਾ ਸੀ। ਇਸ ਤਰ੍ਹਾਂ ਦੇ ਸੰਗ੍ਰਹਿ ਨੂੰ ਪਹਿਲੇ ਅਰਥਾਤ

[2]See W.H. Mcleod, *Early Sikh Tradition*, Chaps. 8—10

ਅਟਕਲ ਪੱਚੂ ਸੰਗ੍ਰਹ ਦੇ ਮੁਕਾਬਲੇ ਤੇ 'ਕ੍ਰਮਬਧ' ਕਹਿਆ ਜਾ ਸਕਦਾ ਹੈ। ਸਾਖੀਆਂ ਦੇ ਵਿਕਾਸ ਦੇ ਤੀਜੇ ਤੇ ਚੌਥੇ ਪੜਾਵਾਂ ਦਾ ਸੰਬੰਧ ਪਰਮਾਰਥਾਂ ਨਾਲ ਜੁੜ ਜਾਂਦਾ ਹੈ ਜਦੋਂ ਕਿ ਪਹਲੇ ਦੋ ਪੜਾਵਾਂ ਦੀਆਂ ਸਾਖੀਆਂ ਦਾ ਮੁਖ ਸੰਬੰਧ ਬਿਰਤਾਂਤ ਨਾਲ ਸੀ। ਇੰਜ ਪਿਛਲੇ ਦੋ ਪੜਾਵਾਂ ਦਾ ਨਿਸ਼ਾਨਾ ਸਾਖੀਆਂ ਵਿਚ ਬਾਣੀ ਤੇ ਉਸਦੇ ਪਰਮਾਰਥ ਵਧੇਰੇ ਅਤੇ ਹੋਰ ਵਧੇਰੇ ਲਿਆਉਣ ਦਾ ਸੀ। ਇਨ੍ਹਾਂ ਪੜਾਵਾਂ, ਵਿਸ਼ੇਸ਼ ਕਰਕੇ ਚੌਥੇ, ਦੀ ਤਕਮੀਲ (ਸੰਪੂਰਨਤਾ) ਮਿਹਰਬਾਨ ਦੇ ਨਾਂ ਤੇ ਸੰਗ੍ਰਹਿਤ ਜਨਮਸਾਖੀ ਦੀਆਂ ਪੋਥੀਆਂ : ਸਚਖੰਡ, ਹਰਿ ਜੀ ਤੇ ਚਤਰਭੋਜ, ਵਿਚ ਵੇਖੀ ਜਾ ਸਕਦੀ ਹੈ।

ਉਪਰੋਕਤ ਗੱਲਾਂ ਦ੍ਰਿੜ ਕਰਾ ਕੇ ਵਿਦਵਾਨ ਲੇਖਕ ਹੁਣ ਵਿਭਿੰਨ ਕੋਟੀ ਦੀਆਂ ਸਾਖੀਆਂ ਦੇ ਵਿਸ਼ਲੇਸ਼ਣ ਤੇ ਆਉਂਦਾ ਹੈ, ਜੋ ਬੜਾ ਜਟਿਲ ਹੈ। ਉਸ ਦੇ ਵੇਰਵੇ ਵਿਚ ਜਾ ਸਕਣਾ ਸੰਭਵ ਨਹੀਂ। ਪਰੰਤੂ, ਉਸ ਦੇ ਕੱਢੇ ਸਿੱਟਿਆਂ ਨੂੰ ਕੁਝ ਇਸ ਤਰ੍ਹਾਂ ਅੰਕਿਤ ਕੀਤਾ ਜਾ ਸਕਦਾ ਹੈ :

1. ਗੁਰੂ ਬਾਬੇ ਦੀਆਂ ਜਨਮਸਾਖੀਆਂ ਦੇ ਨਿਰਮਾਣ ਲਈ ਸਾਮਗ੍ਰੀ ਇਨ੍ਹਾਂ ਸ੍ਰੋਤਾਂ ਤੋਂ ਆਈ ਸਿੱਧ ਹੁੰਦੀ ਹੈ : (ੳ) ਬਾਬੇ ਦੇ ਜੀਵਨ ਦੀਆਂ ਵਾਸਤਵਿਕ ਘਟਨਾਵਾਂ, (ਅ) ਤਿਸ ਸਮੇਂ ਚਲਦੀਆਂ ਪੌਰਾਣਿਕ ਤੇ ਲੋਕਯਾਨਿਕ ਕਥਾਵਾਂ, (ੲ) ਬਾਬਾ ਨਾਨਕ ਤੋਂ ਪਹਲਾਂ ਦੇ ਸਮਾਜ ਵਿਚ ਪ੍ਰਚਲਿਤ ਰਿਵਾਇਤਾਂ, (ਸ) ਬਾਬਾ ਨਾਨਕ ਦੇ ਉਚਾਰੇ ਸ਼ਬਦ, ਅਰਥਾਤ ਬਾਣੀ, (ਹ) ਤਤਕਾਲੀਨ ਸੂਫ਼ੀ ਰਵਾਇਤਾਂ, (ਕ) ਨਾਥ ਪਰੰਪਰਾ ਦੀਆਂ ਕਥਾ-ਕਹਾਣੀਆਂ, ਅਤੇ (ਖ) ਖ਼ੁਦ ਸਿਖ ਸਮਾਜ ਵਿਚ ਵਾਪਰੀਆਂ ਘਟਨਾਵਾਂ।

2. ਉਪਰਲੇ ਸ੍ਰੋਤਾਂ ਤੋਂ ਸਾਖੀਆਂ ਪਹਲਾਂ ਮੌਖਿਕ ਰੂਪ ਵਿਚ ਵਿਕਸਿਤ ਹੋਈਆਂ ਤੇ ਇਹ ਪ੍ਰਕ੍ਰਿਆ ਢੇਰ ਚਿਰ ਤੱਕ ਚਲਦੀ ਰਹੀ। ਇਸ ਮੌਖਿਕ ਪਰੰਪਰਾ ਤੋਂ ਭਾਈ ਗੁਰਦਾਸ ਦੇ ਬਿਰਤਾਂਤ ਅਤੇ ਕੁਝ ਹੁਣ ਅਪ੍ਰਾਪਤ ਪਰ ਕਲਪਿਤ ਕੀਤੇ ਜਾ ਸਕਦੇ ਬਿਰਤਾਂਤ, Narratives I, II (a,b,c,d) ਅਤੇ III, ਵਿਕਸਿਤ ਹੋਏ। ਇਨ੍ਹਾਂ ਤੋਂ ਕਿਸੇ ਮੁਢਲੇ ਪੜਾ ਵਿਚ ਭਾਸ਼ਾ ਵਿਭਾਗ ਦੀ ਹੱਥ ਲਿਖਤ 194 ਵਾਲਾ ਸੰਗ੍ਰਹ ਤੇ ਦੋ ਹੋਰ ਕਲਪਿਤ ਸੰਗ੍ਰਹ Q 1 ਅਤੇ Q 2 ਵਿਕਸਿਤ ਹੋਏ। ਇਨ੍ਹਾਂ ਤਿੰਨਾਂ ਨੇ ਕਿਸੀ ਮੁਢਲੀ ਸਟੇਜ ਤੇ ਕੋਲਬ੍ਰੂਕ ਵਾਲੀ ਜਨਮਸਾਖੀ ਤੇ 'ਆਦਿ ਸਾਖੀਆਂ' ਦੇ ਇਕ ਹਿੱਸੇ (ਮੁਢਲੀ ਪਰੰਪਰਾ ਵਾਲੇ ) ਨੂੰ ਜਨਮ ਦਿੱਤਾ। ਕੋਲਬ੍ਰੂਕ ਵਾਲੀ ਜਨਮਸਾਖੀ ਦੇ ਮਗਰੋਂ ਇਸ ਪਰੰਪਰਾ ਦੀ ਹਾਫ਼ਿਜ਼ਾਬਾਦ ਵਾਲੀ ਜਨਮਸਾਖੀ ਵਿਕਸਿਤ ਹੋਈ। ਇਸੇ ਸਮੇਂ ਕਲਪਿਤ ਸੰਗ੍ਰਹ Q2 ਤੋਂ ਹੋਰਨਾਂ ਪਰੰਪਰਾਵਾਂ (ਜਿਵੇਂ 'ਆਦਿ ਸਾਖੀਆਂ') ਨਾਲ ਰਲਕੇ Panj. B 40 ਨੇ ਰੂਪ ਧਾਰਿਆ। Panj. B 40 ਦੇ ਨਾਲ ਹੀ, ਜਾਂ ਕੁਝ ਚਿਰ ਅਗੇ ਪਿਛੋਂ, 'ਆਦਿ ਸਾਖੀਆਂ' ਦਾ ਦੂਜਾ ਹਿੱਸਾ ਜੋ ਮਿਹਰਬਾਨ ਵਾਲੀ ਪਰੰਪਰਾ ਨਾਲ ਰਲਦਾ ਹੈ, ਹੋਂਦ ਵਿਚ ਆਇਆ। ਸਭ ਤੋਂ ਅਖੀਰ ਉਤੇ ਮਿਹਰਬਾਨ ਦੇ ਨਾਂ ਤੇ ਇਸ ਵਕਤ ਪ੍ਰਾਪਤ ਜਨਮਸਾਖੀ (ਸੱਚਖੰਡ ਪੋਥੀ, ਹਰਿ ਜੀ ਪੋਥੀ ਅਤੇ ਚਤਰਭੋਜ ਪੋਥੀ) ਵਿਕਸਿਤ ਹੋਈ। 'ਆਦਿ ਸਾਖੀਆਂ' ਦੇ ਪ੍ਰਸੰਗਾਂ ਦਾ ਸਾਖੀਆਂ ਦੇ ਵਿਕਾਸ-ਕ੍ਰਮ ਵਿਚ ਸਥਾਨ, ਮਿਹਰਬਾਨ ਵਾਲੀ ਮੌਜੂਦਾ ਜਨਮਸਾਖੀ ਅਤੇ

Panj. B 40 ਦੇ ਪ੍ਰਸੰਗਾਂ ਤੋਂ ਪਹਿਲਾਂ, ਪੁਰਾਤਨ ਜਨਮਸਾਖੀ ਦੀ ਕੋਲਬ੍ਰੁਕ ਵਾਲੀ ਸ਼ਾਖਾ ਦੇ ਨਾਲ ਕਰਕੇ ਕਿਤੇ ਆਉਂਦਾ ਹੈ। ਜਿਥੋਂ ਤਕ ਬਾਲਾ ਵਾਲੀ ਪਰੰਪਰਾ ਦਾ ਸੰਬੰਧ ਹੈ, ਇਹ ਉਪਰ-ਕਥਿਤ ਮੁਢਲੀਆਂ ਪਰੰਪਰਾਵਾਂ ਦੇ ਛੇਤੀ ਮਗਰੋਂ ਵਿਕਸਿਤ ਹੋਣੀ ਸ਼ੁਰੂ ਹੋ ਗਈ ਤੇ ਇਹ ਕ੍ਰਿਆ ਸੁਤੰਤਰ ਰੂਪ ਵਿਚ ਮਗਰੋਂ ਢੇਰ ਚਿਰ ਤਕ ਚਲਦੀ ਰਹੀ।

ਇੰਜ ਸੰਖੇਪ ਵਿਚ ਕਹਿਆ ਜਾ ਸਕਦਾ ਹੈ ਕਿ 'ਆਦਿ ਸਾਖੀਆਂ' ਵਿਚ ਸੰਗ੍ਰਹਿਤ ਗੁਰੂ ਬਾਬੇ ਦੀਆਂ ਸਾਖੀਆਂ ਚੋਖੀ ਪੁਰਾਣੀ ਪਰੰਪਰਾ ਦੀਆਂ ਧਾਰਣੀ ਹਨ।

੧੦

## ਗੁਰੂ ਬਾਬੇ ਦੇ ਆਗਮਨ ਅਤੇ ਸਮਾਉਣ ਦੀਆਂ ਮਿਤੀਆਂ

ਜਨਮ ਸਾਖੀ ਪਰੰਪਰਾ ਦੇ ਵਿਕਾਸ-ਕ੍ਰਮ ਵਿਚ 'ਆਦਿ ਸਾਖੀਆਂ' ਦਾ ਸਥਾਨ ਅਸੀਂ ਮੁਢਲੀਆਂ ਕ੍ਰਿਤੀਆਂ ਨਾਲ ਸਿਧ ਕੀਤਾ ਹੈ। ਪਰ, ਕੀ ਇਸ ਦੇ ਪ੍ਰਸੰਗਾਂ ਦੇ ਰਚਨਾ-ਕਾਲ ਬਾਰੇ ਕੋਈ ਪੱਕੀ ਗੱਲ ਕਹੀ ਜਾ ਸਕਦੀ ਹੈ? ਆਓ, ਇਸ ਪ੍ਰਸ਼ਨ ਦਾ ਉੱਤਰ ਲੱਭੀਏ। ਇਸ ਪ੍ਰਯਤਨ ਵਿਚ 'ਆਦਿ ਸਾਖੀਆਂ' ਦੀ ਚਲਾਣੇ ਵਾਲੀ ਸਾਖੀ ਫਿਰ ਸਾਡੀ ਮਦਦ ਕਰਦੀ ਦਿਸਦੀ ਹੈ। ਉਹ ਕਿਵੇਂ? ਲਓ ਸੁਣੋ। ਅਸੀਂ ਵੇਖ ਚੁਕੇ ਹਾਂ ਕਿ ਕਿਸ ਤਰ੍ਹਾਂ ਇਸ ਸਾਖੀ ਦੇ ਘੜਨ ਵਾਲੇ ਨੇ ਬਾਬੇ ਦੇ ਹੱਥੀਂ ਪਿਤਾ ਦਾ ਸ੍ਰਾਧ ਕਰਾਉਣ ਲਈ ਬਾਬੇ ਦੇ ਚਲਾਣੇ ਦੀ ਤਿਥ ਨੂੰ 'ਅਸੂ ਸੁਦੀ ੧੦' ਤੋਂ ਪੰਦਰਾਂ ਦਿਨ ਪਹਿਲਾਂ 'ਅਸੂ ਵਦੀ ੧੦ 'ਤੇ ਲੈ ਆਂਦਾ ਅਤੇ ਕਿਸ ਤਰ੍ਹਾਂ ਸਮਾਂ ਪਾ ਕੇ 'ਅਸੂ ਸੁਦੀ ੧੦' ਦੀ ਥਾਂ ਤੇ 'ਅਸੂ ਵਦੀ ੧੦' ਚਲ ਪਈ। ਇਹ ਕਦੋਂ ਕੁ ਹੋਇਆ? ਫਿਰ, ਕਿਧਰੇ ਤਾਂ ਇਹ ਤਾਰੀਖ ਸੰਮਤ ੧੫੯੫ ਨਾਲ ਦਿੱਤੀ ਹੈ, ਕਿਧਰੇ ਸੰਮਤ ੧੫੯੬ ਨਾਲ। ਇਨ੍ਹਾਂ ਵਿਚੋਂ ਕਿਸ ਸੰਮਤ ਨੂੰ ਠੀਕ ਮੰਨੀਏ? 'ਅਸੂ ਸੁਦੀ ੧੦' ਦੀ ਥਾਂ 'ਅਸੂ ਵਦੀ ੧੦' ਦੇ ਚਲ ਪੈਣ ਦੀ ਕਹਾਣੀ—ਇਸ ਕਹਾਣੀ ਦੀ ਕਿ ਪਿਤਾ ਦਾ ਸ੍ਰਾਧ ਕਰਾਉਣ ਲਈ ਬਾਬੇ ਨੂੰ ਅੰਤਿਮ ਚਲਾਣੇ ਤੋਂ ਅਸੂ ਵਦੀ ੯ ਤਕ ਰੁਕਣਾ ਪਇਆ'[1]—ਦੀ ਤਾਂ ਸਾਨੂੰ ਸਮਝ ਆ ਗਈ, ਪਰ ਇਹ ਨਵੀਂ ਗੁੰਝਲ ਕੀ ਹੋਈ? ਇਸ ਨੂੰ ਕਿਵੇਂ ਖੋਲ੍ਹਿਆ ਜਾਏ? ਹਾਂ, ਇਹ ਨਵੀਂ ਅੜਾਉਣੀ ਕਿਵੇਂ ਹੱਲ ਹੋਵੇ?

ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਪੁਰਾਣੀਆਂ ਬੀੜਾਂ ਵਿਚ ਮਿਲਦੇ 'ਚਲਿਤ੍ਰ ਜੋਤੀ ਜੋਤ ਸਮਾਵਣੇ ਕੇ' ਤੋਂ ਬਿਨਾਂ ਗੁਰੂ ਬਾਬੇ ਦੇ ਚਲਾਣੇ ਦੀ ਸੂਚਨਾ ਲਈ ਇਕ ਵੱਡਾ ਸ੍ਰੋਤ ਜਨਮ ਸਾਖੀਆਂ ਹਨ। ਇਨ੍ਹਾਂ ਵਿਚ ਸਭ ਤੋਂ ਪੁਰਾਣਾ ਪ੍ਰਸੰਗ ਜਿਵੇਂ ਕਿ ਅਸੀਂ ਉਪਰ ਦੇਖ ਆਏ ਹਾਂ, ਕੋਲਬ੍ਰੁਕ ਜਾਂ ਵਲਾਇਤ ਵਾਲੀ ਜਨਮ-ਸਾਖੀ ਹੈ, ਜਿਸਦਾ ਸੋਧਿਆ, ਸੰਵਾਰਿਆ ਤੇ

---

[1] ਇੰਜ ਪ੍ਰਤੀਤ ਹੁੰਦਾ ਹੈ ਕਿ ਸਧਾਰਣ ਦੀ ਸਾਖੀ ਦੇ ਘੜਨ ਵਾਲੇ ਸਾਖੀਕਾਰ ਨੂੰ ਵੀ ਇਸ ਗੱਲ ਦਾ ਭੁਲੇਖਾ ਸੀ ਕਿ ਅਸੂ ਸੁਦੀ ੧੦, ਅਸੂ ਵਦੀ ੧੦ ਤੋਂ ਪਹਿਲਾ ਆਉਂਦੀ ਹੈ। ਚੰਦ੍ਰ-ਮਾਸ ਦੇ ਆਰੰਭ ਅਤੇ ਅੰਤ ਸੰਬੰਧੀ ਦੇਖੋ ਪਿੱਛੇ ਪੰਨਾ...ਫੁਟ ਨੋਟ ਨੰ.

ਸੰਪੂਰਨ ਕੀਤਾ ਰੂਪ ਭਾਈ ਵੀਰ ਸਿੰਘ ਦੁਆਰਾ ਸੰਪਾਦਿਤ 'ਪੁਰਾਤਨ ਜਨਮਸਾਖੀ' ਹੈ। ਇਸ ਸ਼ਾਖਾ ਦੇ ਬਹੁਤੇ ਨੁਸਖੇ ਪ੍ਰਾਪਤ ਨਹੀਂ ਹਨ, ਪਰ ਜੋ ਪ੍ਰਾਪਤ ਹਨ ਉਨ੍ਹਾਂ ਵਿਚ ਮਿਲਦੀਆਂ ਤਿਥਾਂ ਇਸ ਪ੍ਰਕਾਰ ਹਨ :

| ਹੱਥ-ਲਿਖਤ | ਜਨਮ-ਤਿਥ | ਚਲਾਣੇ ਦੀ ਤਿੱਥ |
|---|---|---|
| ੧. ਕੋਲਬ੍ਰੁਕ ਵਾਲੀ | ੧੫੨੬ ਵੈਸਾਖ ਸੁਦੀ ੩ | ੧੫੯੫ ਅਸੂ ਸੁਦੀ ੧੦ |
| ੨. ਪ੍ਰੋ. ਪ੍ਰੀਤਮ ਸਿੰਘ ਵਾਲੀ | ੧੫੨੬ ਵੈਸਾਖ ਸੁਦੀ ੩ | ੧੫੯੫ ਅਸੂ ਸੁਦੀ ੧੦ |
| ੩. ਹਾਫ਼ਿਜ਼ਾਬਾਦ ਵਾਲੀ | ੧੫੨੬ ਵੈਸਾਖ ਸੁਦੀ ੩ | (ਪਤ੍ਰੇ ਗੁਮ ਸਨ) |
| ੪. ਖ਼ਾਲਸਾ ਕਾਲਿਜ ਵਾਲੀ ਹ.ਲਿ. ੨੩੧੦ | ੧੫੩੬ ਵੈਸਾਖ ਸੁਦੀ ੩ | ੧੫੯੬ ਅਸੂ ਸੁਦੀ ੧੦ |
| ੫. ਨੰਬਰ ੬੫੩੫ (ਸਿਖ ਰੇਫਰੈਂਸ ਲਾਇਬ੍ਰੇਰੀ, ਅੰਮ੍ਰਿਤਸਰ) | ੧੫੨੬ ਵੈਸਾਖ ਸੁਦੀ ੩ | ੧੫੯੫ ਅਸੂ ਸੁਦੀ ੧੦ |
| ੬. ਨੰਬਰ ੨੯੧੩ (ਸੈਂਟ. ਪਬਲਿਕ ਲਾਇਬ੍ਰੇਰੀ, ਪਟਿਆਲਾ) | ੧੫੨੬ ਵੈਸਾਖ ਸੁਦੀ ੩ | ੧੫੯੬ ਅਸੂ ਸੁਦੀ ੧੦, ਜੋ ੧੫੯੫ ਨੂੰ ਭੰਨ ਕੇ ਬਣਾਈ ਹੋਈ ਹੈ। |

'ਪੁਰਾਤਨ ਜਨਮ ਸਾਖੀ' ਵਾਲੀ ਪਰੰਪਰਾ ਦੀਆਂ ਉਪਰੋਕਤ ਛੇ ਹੱਥ-ਲਿਖਤਾਂ ਵਿੱਚੋਂ ਨੰਬਰ ੪, ਅਥਵਾ ਖ਼ਾਲਸਾ ਕਾਲਿਜ, ਅੰਮ੍ਰਿਤਸਰ, ਵਾਲੀ ਦੀ ਜਨਮ-ਤਿਥ, ਸਪਸ਼ਟ ਭਾਂਤ ਨਕਲ ਕਰਦੇ ਸਮੇਂ ਹੋਈ ਭੁਲ ਹੈ। ਸਾਫ਼ ਪਤਾ ਪਇਆ ਲਗਦਾ ਹੈ ਕਿ ੧੫੨੬ ਦੀ ਥਾਂ ੧੫੩੬ ਭੁੱਲ ਨਾਲ ਲਿਖਿਆ ਗਇਆ। ਸੋ, ਇਸ ਨੂੰ ਵੀ ੧੫੨੬ ਹੀ ਮੰਨਣਾ ਚਾਹੀਦਾ ਹੈ। ਇਸ ਹਿਸਾਬ ਇਨ੍ਹਾਂ ਸਾਰਿਆਂ ਨੁਸਖ਼ਿਆਂ ਦੀ ਜਨਮ-ਤਿਥ ਰਲਦੀ ਹੈ ਤੇ ਇਸ ਨੂੰ ਪ੍ਰਵਾਣ ਕੀਤਾ ਜਾ ਸਕਦਾ ਹੈ। ਪਰ, ਇਸ ਵਿਚ ਇਕ ਅੜਾਉਣੀ ਹੋਰ ਆ ਪੈਂਦੀ ਹੈ। ਉਹ ਇਹ ਕਿ ਸੈਂਟਰਲ ਪਬਲਿਕ ਲਾਇਬ੍ਰੇਰੀ ਵਾਲੀ ਹੱਥ-ਲਿਖਤ ੨੯੧੩ ਵਿਚ ਇਹ ਤਿਥਾਂ ਪਹਲੀਆਂ ਨੂੰ ਭੰਨ ਕੇ ਬਣਾਈਆਂ ਹੋਈਆਂ ਹਨ।[2] ਇਸ ਇਕ ਭੇਦ ਨੂੰ ਨਜ਼ਰ-ਅੰਦਾਜ਼ ਕਰਨਾ ਭੁੱਲ ਹੋਵੇਗੀ। ਧਿਆਨ ਨਾਲ ਵੇਖਿਆਂ ਪਤਾ ਲਗਦਾ ਹੈ ਕਿ ਇਸ ਵਿਚ ਪਹਲਾਂ ਜਨਮ-ਤਿਥ '੧੫੨੫ ਵੈਸਾਖ ਸੁਦੀ ੩' ਲਿਖੀ ਹੋਈ ਸੀ ਜੋ ਬਾਅਦ ਵਿਚ ਕਿਸੇ ਨੇ, ਪਾਂਜੇ ਨੂੰ ਛੀਕਾ ਬਣਾ ਕੇ, '੧੫੨੬ ਵੈਸਾਖ ਸੁਦੀ ੩' ਕਰ ਦਿੱਤੀ। ਇਹ ਸੁਧਾਈ ਕਿਸੇ ਹੋਰ ਹੱਥ ਦੀ ਅਤੇ ਹੋਰ ਸਿਆਹੀ ਨਾਲ ਹੋਈ ਹੋਈ ਹੈ। ਇਸੇ ਤਰ੍ਹਾਂ, ਇਸ ਪੁਸਤਕ ਵਿਚ ਬਾਬੇ ਦੇ ਸਮਾਉਣ ਦੀ ਤਿਥ ਮੂਲ ਰੂਪ ਵਿਚ '੧੫੯੫ ਅਸੂ ਸੁਦੀ ੧੦' ਸੀ। ਇਹ ਵੀ ਪਿੱਛੋਂ ਭੰਨ ਤੋੜ ਕੇ ਪਾਂਜੇ ਦਾ ਛੀਕਾ ਬਣਾ ਕੇ '੧੫੯੬ ਅਸੂ ਸੁਦੀ ੧੦' ਕੀਤੀ ਹੋਈ ਹੈ। ਪਹਲੀ ਵਾਂਗ ਇਹ

[2]ਦੇਖੋ ਪੰਨਾ ੩ (ੳ) ਅਤੇ ੨੭੬ (ੳ)।

ਵੀ ਕਿਸੇ ਹੋਰ ਕਲਮ ਦੀ ਅਤੇ ਵਖਰੀ ਸਿਆਹੀ ਨਾਲ ਕੀਤੀ ਹੋਈ ਹੈ।

ਤਾਂ ਤੇ, ਸਿੱਧ ਹੈ ਕਿ ਇਸ ਵਿਸ਼ੇਸ਼ ਪੋਥੀ (ਨੰ. ੨੯੧੩,ਸੈ.ਪ.ਲਾ) ਵਿਚ, ਨਕਲ ਕਰਨ ਸਮੇਂ, ਤਿਥਾਂ ਕ੍ਰਮਵਾਰ '੧੫੨੫ ਵੈਸਾਖ ਸੁਦੀ ੩' ਅਤੇ '੧੫੯੫ ਅਸੂ ਸੁਦੀ ੧੦' ਸਨ। ਇਨ੍ਹਾਂ ਵਿਚ ਦਖ਼ਲਅੰਦਾਜ਼ੀ ਪਿਛੋਂ ਹੋਈ। ਪਰ ਕਿਉਂ? ਇਸ ਵਿਸ਼ੇਸ਼ ਜਨਮ ਸਾਖੀ ਦੀ ਹਾਲਤ ਵਿਚ ਇਸ ਦਾ ਉੱਤਰ ਲੱਭਣਾ ਔਖਾ ਨਹੀਂ। ਇਸ ਵਿਚ ਸ਼ੁਰੂ ਵਿਚ ਬਾਬੇ ਦੇ ਚਲਾਣੇ ਦੀ ਤਿਥ ਠੀਕ '੧੫੯੫ ਅਸੂ ਸੁਦੀ ੧੦' ਸੀ, ਪਰ ਇਸੇ ਪੋਥੀ ਵਿਚ ਚਲਾਣੇ ਦੀ ਸਾਖੀ ਤੋਂ ਐਨ ਪਿਛੋਂ ਸੱਜੇ ਹੱਥ ਵਾਲੇ ਸਨਮੁਖ ਪੰਨੇ ਉਤੇ 'ਚਲਿਤ੍ਰ ਜੋਤੀ ਜੋਤ ਸਮਾਵਣੇ ਕੇ' ਵੀ ਦਿੱਤੇ ਹੋਏ ਹਨ ਜੋ ਕਿਸੇ ਹੋਰ ਸ੍ਰੋਤ ਤੋਂ—ਸ਼ਾਇਦ 'ਆਦਿ ਗ੍ਰੰਥ' ਦੀ ਕਿਸੇ ਬੀੜ ਤੋਂ—ਆਏ ਹਨ। ਇਨ੍ਹਾਂ ਵਿਚ ਦਿੱਤੀ ਗੁਰੂ ਬਾਬੇ ਦੇ ਚਲਾਣੇ ਦੀ ਤਿਥ '੧੫੯੬ ਅਸੂ ਸੁਦੀ ੧੦' ਹੈ। ਇਸ ਵਿਸ਼ੇਸ਼ ਜਨਮ ਸਾਖੀ ਵਿਚ ਦਿੱਤੀਆਂ ਤਿਥਾਂ ਵਿਚ ਦਖ਼ਲ-ਅੰਦਾਜ਼ੀ ਕਰਵਾਉਣ, ਅਰਥਾਤ ੧੫੯੫ ਨੂੰ ਕਟਵਾ ਕੇ ੧੫੯੬ ਕਰਵਾਉਣ ਦਾ ਕਾਰਣ, ਨਿਸ਼ਚੈ ਹੀ, ਇਹ ਲਿਖਤ ਹੈ। ਕਿਸੇ ਪਾਠਕ ਨੇ ਇਸ '੧੫੯੬ ਅਸੂ ਸੁਦੀ ੧੦' ਵਾਲੀ ਤਾਰੀਖ਼ ਨੂੰ ਵੇਖ ਕੇ ਇਸ ਤੋਂ ਛੇਤੀ ਪਹਿਲਾਂ '੧੫੯੫ ਅਸੂ ਸੁਦੀ ੧੦' ਵਾਲੀ ਤਾਰੀਖ਼ ਨੂੰ ਗ਼ਲਤ ਸਮਝਦਿਆਂ ਇਸ ਦੀ ਸੁਧਾਈ ਕਰ ਦਿੱਤੀ ਅਤੇ ਪਿਛੋਂ ਜਨਮ-ਸੰਮਤ ਨੂੰ ਵੀ ਦੂਜੀਆਂ ਲਿਖਤਾਂ ਨਾਲ ਇਕਸਾਰ ਕਰਨ ਲਈ ੧੫੨੫ ਦੀ ਥਾਂ ੧੫੨੬ ਕਰ ਦਿੱਤਾ ਅਤੇ ਆਪਣੇ ਅਗਿਆਨ ਕਾਰਣ ਪੁਰਾਣੀ ਲਿਖੀ ਇਕ ਪ੍ਰਮਾਣਕ ਤਾਰੀਖ਼ ਨੂੰ ਭੰਨ ਕੇ ਗ਼ਲਤ ਬਣਾ ਦਿੱਤਾ। ਤਾਂ ਤੇ, ਪਤਾ ਲੱਗਾ ਕਿ ਪੁਰਾਣੇ ਸ੍ਰੋਤਾਂ ਵਿਚ ਇਹ ਮਿਤੀਆਂ ਕ੍ਰਮਵਾਰ '੧੫੨੫ ਵੈਸਾਖ ਸੁਦੀ ੩' ਅਤੇ '੧੫੯੫ ਅਸੂ ਸੁਦੀ ੧੦' ਹੀ ਸਨ।

ਇਸ ਗੱਲ ਦੀ ਪ੍ਰੋੜਤਾ ਕੁਝ ਹੋਰਨਾਂ ਪਾਸਿਆਂ ਤੋਂ ਵੀ ਹੋ ਜਾਂਦੀ ਹੈ। ਭੱਲਾ ਵੰਸ਼ ਦੇ ਬਾਵਾ ਸਰੂਪ ਦਾਸ ਦਾ ਕਵਿਤਾ ਵਿਚ ਰਚਿਆ ਇਕ ਗ੍ਰੰਥ, 'ਮਹਿਮਾ ਪ੍ਰਕਾਸ਼' ਸਾਡੇ ਤਕ ਪਹੁੰਚਿਆ ਹੈ। ਇਸ ਵਿਚ ਗੁਰੂ ਨਾਨਕ ਦੇਵ ਜੀ ਦਾ ਜੀਵਨ ਵਿਸਤਾਰ ਸਹਿਤ ਅਤੇ ਬਾਕੀ ਦੇ ਨੌਂ ਗੁਰੂਆਂ ਦਾ ਸੰਖਿਪਤ ਰੂਪ ਵਿਚ ਦਿੱਤਾ ਹੋਇਆ ਹੈ। ਇਹ ਪੁਸਤਕ ੧੭੭੬ ਈ. ਦੀ ਰਚਨਾ ਹੈ ਅਤੇ ਸਾਡੇ ਲਈ ਇਸ ਕਾਰਣ ਮਹੱਤ੍ਵਪੂਰਣ ਹੈ ਕਿ ਇਸ ਵਿਚ ਗੁਰੂ ਬਾਬੇ ਦੀਆਂ ਸਾਖੀਆਂ ਪੁਰਾਣੇ ਸ੍ਰੋਤਾਂ ਤੋਂ ਲੈ ਕੇ ਦਿੱਤੀਆਂ ਹੋਈਆਂ ਹਨ। ਇਸ ਵਿਚ ਗੁਰੂ ਬਾਬੇ ਦੀ ਜਨਮ-ਤਿਥ ਕਵਿਤਾ ਵਿਚ ਇਉਂ ਦਿੱਤੀ ਹੋਈ ਹੈ:

(ੳ) ਸੰਮਤ ਬਿਕ੍ਰਮ ਨ੍ਰਿਪਤਿ ਕੋ, ਪੰਦ੍ਰਹ ਸਹਸ ਪਚੀਸ।
ਬੈਸਾਖ ਸੁਦੀ ਥਿਤ ਤੀਨ ਕੋ, ਧਰਿਓ ਸੰਤ ਬਪੁ ਈਸ।[3]

ਇਹ ਤਿਥ ਕਵਿਤਾ ਵਿਚ ਬੱਧੀ ਹੋਈ ਹੈ ਤੇ ਪ੍ਰਸੰਗ ਵੀ ਕਵਿਤਾ ਵਿਚ ਹੈ। ਇਸ ਲਈ ਹਰ ਤਰ੍ਹਾਂ ਪ੍ਰਮਾਣਕ ਹੈ।

'ਮਹਿਮਾ ਪ੍ਰਕਾਸ਼' ਦੇ ਅੰਤ ਤੇ ਗੁਰੂ ਬਾਬੇ ਦੇ ਚਲਾਣੇ ਦੀ ਤਾਰੀਖ਼ ਕਵਿਤਾ ਵਿਚ ਨਹੀਂ,

---

[3]ਹੱਥ-ਲਿਖਤ ੧੨੬, ਭਾਸ਼ਾ ਵਿਭਾਗ, ਪਟਿਆਲਾ, ਪੰਨਾ ੨ (ੳ)।

ਗੱਦ ਵਿਚ, ਪੁਸ਼ਪਿਕਾ ਰੂਪ ਵਿਚ, ਇੰਜ ਦਿੱਤੀ ਹੋਈ ਹੈ :

ਸੰਮਤ ੧੫੯੬ ॥ ਅਸੂ ਸੁਦੀ ੧੦ ॥ ਸ੍ਰੀ ਬਾਬਾ ਨਾਨਕ ਜੀ ਸਮਾਣੇ ॥ ੭੦ ਬਰਸ ੪ ਮਾਸ ੨੨ ਦਿਨ ਗੁਰਿਆਈ ਵਿਚ ਸਰੀਰ ਰਖਿਆ ।[4]

ਹੁਣ, ਜੇ 'ਮਹਿਮਾ ਪ੍ਰਕਾਸ਼' ਦੀਆਂ ਦੋਹਾਂ, ਜਨਮ ਤੇ ਚਲਾਣੇ ਦੀਆਂ, ਤਿਥਾਂ ਨੂੰ ਮੁਖ ਰਖ ਕੇ ਬਾਬੇ ਦੀ ਆਯੂ ਗਿਣੀਏ ਤਾਂ ਉਹ ੭੧ ਵਰ੍ਹੇ ੫ ਮਹੀਨੇ ੭ ਦਿਨ ਬਣਦੀ ਹੈ । ਪਰ ਗੁਰ ਪ੍ਰਣਾਲੀਆਂ ਵਿਚ ਅਤੇ ਨ ਹੀ ਕਿਸੇ ਹੋਰ ਥਾਂ ਗੁਰੂ ਬਾਬੇ ਦੀ ਆਯੂ ੭੧ ਵਰ੍ਹੇ ੫ ਮਹੀਨੇ ਤੇ ੭ ਦਿਨ ਲਿਖੀ ਹੈ । ਲਗਪਗ ਸਭ ਥਾਂ ੭੦ ਵਰ੍ਹੇ, ੫ ਮਹੀਨੇ, ੭ ਦਿਨ ਮੰਨੀ ਗਈ ਹੈ, ਜਾਂ ਫਿਰ ੬੯ ਵਰ੍ਹੇ, ੧੦ ਮਹੀਨੇ ਤੇ ੧੦ ਦਿਨ[5] । ਇਹ ਪਿਛਲੀ ਉਨ੍ਹਾਂ ਲੋਕਾਂ ਦੀ ਕੱਢੀ ਹੋਈ ਹੈ ਜੋ ਬਾਬੇ ਦੇ ਜਨਮ ਨੂੰ ਕਤਕ ਸੁਦੀ ਪੂਰਨਮਾਸ਼ੀ ਤੇ ਖਿੱਚ ਖੜਦੇ ਹਨ । ਇਸ ਲਈ ਜਾਂ ਤਾਂ ਕਵਿਤਾ ਵਿਚ ਦਿੱਤੇ ਸੰਮਤ ਨੂੰ ੧੫੨੬ ਮੰਨਣਾ ਹੋਵੇਗਾ, ਜਾਂ ਫਿਰ ਚਲਾਣੇ ਦੇ ਸੰਮਤ ਨੂੰ ੧੫੯੫ ਕਰਨਾ ਹੋਵੇਗਾ । ਅਜੇਹਾ ਕਰਨ ਨਾਲ ਹੀ ਆਯੂ ਵਿਚ ਹੋਈ ਭੁੱਲ ਦੀ ਸੁਧਾਈ ਹੋ ਸਕੇਗੀ । 'ਮਹਿਮਾ ਪ੍ਰਕਾਸ਼' ਦੇ ਕਰਤਾ ਨੇ ਦਿਨ ਗਿਣਨ ਵਿਚ ਵੀ ਉਕਾਈ ਖਾਧੀ ਹੈ । ਦਿਨ ਗਿਣਨ ਦੀ ਵਿਧੀ ਬਾਰੇ ਅਸੀਂ ਅਗੇ ਚਲ ਕੇ ਲਿਖਾਂਗੇ । ਹਾਲ ਦੀ ਘੜੀ ਨਿਪਟ ਇੰਨਾ ਹੀ ਚਿਤਾਰਣਾ ਕਾਫ਼ੀ ਹੈ ਕਿ ਬਾਬੇ ਦੇ ਆਗਮਨ ਤੇ ਗਮਨ ਦੀਆਂ ਮਿਤੀਆਂ ਗਤ ਪ੍ਰਣਾਲੀ ਦੀ ਪੈਰਵੀ ਵਿਚ ਸੰਮਤ ੧੫੨੫ ਵੈਸਾਖ ਸੁਦੀ ੩ ਅਤੇ ਸੰਮਤ ੧੫੯੫ ਅਸੂ ਸੁਦੀ ੧੦ ਕਹੀਆਂ ਜਾ ਸਕਦੀਆਂ ਹਨ;ਜਾਂ ਫਿਰ,ਵਰਤਮਾਨ ਪ੍ਰਣਾਲੀ ਦੀ ਪੈਰਵੀ ਵਿਚ, ਸੰਮਤ ੧੫੨੬ ਵੈਸਾਖ ਸੁਦੀ ੩ ਅਤੇ ਸੰਮਤ ੧੫੯੬ ਅਸੂ ਸੁਦੀ ੧੦ । ਜਿਥੋਂ ਤਕ ਤਿਥ ਦਾ ਸੰਬੰਧ ਹੈ, ਅਰਥਾਤ ਸੁਦੀ ੧੦, ਇਸ ਬਾਰੇ ਕੋਈ ਭੁਲੇਖਾ ਨਹੀਂ ; ਸੰਮਤਾਂ ਦਾ ਚੱਕਰ ਚਤੁਰ ਹੈ ।[6]

ਜ਼ਿਲਾ ਫ਼ੀਰੋਜ਼ਪੁਰ ਦੇ ਪਿੰਡ ਗੁਰੂ ਹਰਿ ਸਹਾਇ ਦੇ ਸੋਢੀ ਪਰਿਵਾਰ ਪਾਸ ਗੁਰਬਾਣੀ ਦੀ ਇਕ ਪੁਰਾਤਨ ਪੋਥੀ ਸੀ[7] ਜਿਸ ਦੇ ਨਾਲ ਲਗੇ ਵਖਰੇ ਪਤ੍ਰਿਆਂ ਤੇ ਕੁਝ ਯਾਦਦਾਸ਼ਤਾਂ ਸਨ । ਇਨ੍ਹਾਂ ਵਿਚੋਂ ਇਕ ਇਹ ਸੀ :

---

[4]ਉਹੀ ਪੰਨਾ, ੧੭੨ (ੳ) ।

[5]ਚਰਚਾ ਲਈ ਦੇਖੋ ਅੱਗੇ, ਖੰਡ ੧੧.

[6]'ਮਹਿਮਾ ਪ੍ਰਕਾਸ਼' ਵਿਚ ਉਮਰ ਸੰਬੰਧੀ ਚੋਖਾ ਝਮੇਲਾ ਹੈ । ਕਵੀ ਆਪ ਗੁਰੂ ਸਾਹਿਬ ਦੀ ਆਯੂ ''ਊਨਹਤਰ ਬਰਖ'' ਲਿਖਦਾ ਹੈ ਅਤੇ ਚਲਾਣੇ ਦੀ ਤਿਥ ''ਅਸੂ ਵਦੀ ਦਸਮੀ'' ਵੀ ਬੰਨ੍ਹਦਾ ਹੈ :

ਅਸੂ ਵਦੀ ਥਿਤ ਦਸਮੀ, ਕਨਾਗਤ ਪਰਮ ਪੁਨੀਤਿ ॥
ਨਿਜ ਪਰਮ ਧਾਮ ਸਤਿਗੁਰ ਚਲੇ, ਧਰ ਜਗ ਭਗਤਿ ਬਿਨੀਤਿ ॥

ਅਤੇ ਇਸੇ ਤਰ੍ਹਾਂ :

ਸਤਿਗੁਰ ਦਿਆਲ ਸ੍ਰੀ ਮੁਖ ਇਮ ਭਾਖਾ ।
ਊਨਹਤਰ ਬਰਖ ਦੇਹ ਮਮ ਰਾਖਾ ॥

ਇੰਜ ਪ੍ਰਤੀਤ ਹੁੰਦਾ ਹੈ ਕਿ ਜੋ ਜੋ ਸੂਚਨਾ ਉਸ ਨੂੰ ਮਿਲਦੀ ਰਹੀ, ਉਹੀ ਉਹੀ ਉਹ ਕਵਿਤਾ ਵਿਚ ਟਾਂਕਦਾ ਗਇਆ ।

[7]ਇਹ ਪੁਸਤਕ ਹੁਣ ਚੋਰੀ ਹੋ ਗਈ ਦਸੀਦੀ ਹੈ ।

੧੫੯੫ ਅਸੂ ਦੀ [ਸੁਦੀ ਕਿ ਵਦੀ ?] ੧ [੭?] ਨੂੰ ਗੁਰੂ ਅੰਗਦ
ਪਾਤਸਾਹੀ ਬੈਠਾ ॥
੧੬੦੯ ਚੇਤ ਸੁਦੀ ੪ ਨੂੰ ਗੁਰੂ ਅੰਗਦ ਜੀ ਸਮਾਣਾ ।
ਗੁਰੂ ਅੰਗਦ ਦੇ ਸੇਵਕ ੧ ਗੁਰੂ ਅਮਰਦਾਸ ੧ ਸੀਹਾ ਉਪਲ
੧ ਸਰਵਣ ਖਤ੍ਰੀ .[8]

ਇਸ ਪੁਰਾਣੇ ਸ੍ਰੋਤ ਅਨੁਸਾਰ ਵੀ ਗੁਰੂ ਨਾਨਕ ਦੇਵ ਜੀ ਦਾ ਸਮਾਉਣਾ ੧੫੯੫ ਦਾ ਸਿੱਧ ਹੁੰਦਾ ਹੈ, ਕਿਉਂਜੇ ਉਨ੍ਹਾਂ ਦੇ ਸਮਾਉਣ ਤੋਂ ਕੁਝ ਚਿਰ ਪਹਿਲਾਂ ਹੀ ਲਹਣਾ ਜੀ ਨੂੰ ਗੱਦੀ ਦੇ ਕੇ ਤੋਰ ਦਿੱਤਾ ਗਇਆ ਸੀ ਤੇ ਗੱਦੀ ਦਾ ਸੰਮਤ ਉਪਰੋਕਤ ਟੂਕ ਅਨੁਸਾਰ ੧੫੯੫ ਬਿ. ਹੈ ।

ਹਰਿ ਜੀ ਰਚਿਤ 'ਗੋਸ਼ਟਿ ਸ੍ਰੀ ਸਤਿਗੁਰੂ ਮਿਹਰਬਾਨ ਜੀ ਕੀ' ਵਿਚ ਗੁਰੂ ਅੰਗਦ ਜੀ ਦੀ ਪਾਤਸ਼ਾਹੀ ੧੩ ਵਰ੍ਹੇ, ੫ ਮਹੀਨੇ, ੨੯ ਦਿਨ ਲਿਖੀ ਹੈ[9], ਜੋ ੭ ਅਸੂ, ੧੫੯੫ ਤੋਂ ਚੇਤ ਸੁਦੀ ੪, ੧੬੦੯ ਤਕ 'ਇਕ ਦਿਨ ਦੇ ਫਰਕ ਨਾਲ' ਬਣ ਜਾਂਦੀ ਹੈ, ਤੇ ਜੇ ਇਨ੍ਹਾਂ ਤੇਰ੍ਹਾਂ ਚੌਦ੍ਹਾਂ ਸਾਲਾਂ ਵਿਚ ਕੋਈ ਮਹੀਨਾ ਇਕ ਦਿਨ ਵੱਡਾ ਆ ਗਇਆ ਹੋਵੇ ਤਾਂ ਉਹ ਫਰਕ ਵੀ ਨਹੀਂ ਰਹਿੰਦਾ । ਇਸ ਤੋਂ ਸਿੱਧ ਹੈ ਕਿ ਗੁਰੂ ਅੰਗਦ ਦੇਵ ਜੀ ਅਸੂ ਸੁਦੀ ੭ ਨੂੰ ਗੁਰਗੱਦੀ ਤੇ ਬੈਠੇ ਅਤੇ ਬਾਬਾ ਨਾਨਕ ਇਸ ਦੇ ਤਿੰਨ ਦਿਨ ਮਗਰੋਂ ਅਸੂ ਸੁਦੀ ੧੦ ਨੂੰ ਸਮਾਏ । ਸਧਾਰਣ ਵਾਲੀ ਪਰੰਪਰਾ ਦੀਆਂ ਨੌਂ ਜਨਮ ਸਾਖੀਆਂ ਦੀ ਗਵਾਹੀ ਇਸੇ ਤਾਰੀਖ, ਸੰਮਤ ੧੫੯੫ ਅਸੂ ਸੁਦੀ ੧੦ ਦੇ ਹੱਕ ਵਿਚ ਅਸੀਂ ਪਿੱਛੇ ਦੇ ਆਏ ਹਾਂ[10]। ਉਨ੍ਹਾਂ ਸਭਨਾਂ ਵਿਚ ਚਲਾਣੇ ਦੀ ਤਿਥ ਅਸੂ ਸੁਦੀ ੧੦ ਤੇ ਸੰਮਤ ੧੫੯੫ ਦਿੱਤਾ ਹੋਇਆ ਹੈ ਜਦੋਂ ਕਿ ਪਿੱਛੇ ਉਧਰਿਤ 6 ਜਨਮ ਸਾਖੀਆਂ ਵਿਚ ਤਿਥ ਤਾਂ ਅਸੂ ਸੁਦੀ ੧੦ ਹੈ ਪਰ ਸੰਮਤ ੧੫੯੬ ਹੈ । ਇਸ ਸਮਸਿਆ ਦਾ ਸਮਾਧਾਨ ਕਿਵੇਂ ਕੀਤਾ ਜਾਏ ?

ਉੱਤਰ ਇਹ ਹੈ ਕਿ ਬਾਬੇ ਦੇ ਆਗਮਨ ਤੇ ਗਮਨ ਦੀਆਂ ਇਹ ਦੋਵੇਂ ਮਿਤੀਆਂ ਇਕੋ ਕੁਝ ਦੀਆਂ ਸੂਚਕ ਹਨ, ਫ਼ਰਕ ਕੇਵਲ ਲਿਖਣ-ਢੰਗ ਦਾ ਹੈ। ਸੰਮਤ ਅੰਕਿਤ ਕਰਨ ਦੀਆਂ ਮਧਕਾਲੀਨ ਭਾਰਤ ਵਿਚ ਦੋ ਪੱਧਤੀਆਂ ਚਲਦੀਆਂ ਸਨ: ਇਕ 'ਗਤ' ਵਾਲੀ ਪੱਧਤੀ, ਦੂਜੀ 'ਵਰਤਮਾਨ' ਵਾਲੀ । 'ਗਤ' ਵਾਲੀ ਪੱਧਤੀ ਅਨੁਸਾਰ ਲਿਖਿਆ ਸੰਮਤ ਬੀਤ ਚੁਕੇ ਸਾਲਾਂ ਨੂੰ ਨਿਰੂਪਿਤ ਕਰਦਾ ਹੈ, ਜਿਸ ਦਾ ਅਰਥ ਇਹ ਹੈ ਕਿ ੧੫੯੫ ਸਾਲ ਬੀਤ ਚੁਕੇ ਹਨ[11] ਅਤੇ ਅੱਗੋਂ ਉਸ ਉਪਰ ਇੱਨੇ ਮਹੀਨੇ, ਦਿਨ ਆਦਿ ਹੋਏ ਹਨ। ਦੂਜੇ ਪਾਸੇ, 'ਵਰਤਮਾਨ' ਪੱਧਤੀ ਵਾਲੇ ਇਹ ਸੂਚਿਤ ਕਰ ਰਹੇ ਹੁੰਦੇ ਹਨ ਕਿ ਇਹ ਘਟਨਾ ਚਲ ਰਹੇ

---

[8]ਇਹ ਸੂਚਨਾ ਸਾਨੂੰ ਗਿਆਨੀ ਗੁਰਦਿੱਤ ਸਿੰਘ ਸੰਪਾਦਕ 'ਪ੍ਰਕਾਸ਼' (ਪਟਿਆਲਾ) ਪਾਸੋਂ ਮਿਲੀ ਹੈ ਜੋ ਆਦਿ ਬੀੜਾਂ ਸੰਬੰਧੀ ਖੋਜ ਵਿਚ ਜੁਟੇ ਰਹੇ । ਅੱਜ ਕਲ ਆਪ 'ਸਿੰਘ ਸਭਾ ਪਤ੍ਰਿਕਾ' ਦੇ ਸੰਪਾਦਕ ਹਨ ।
[9]ਹੱਥ-ਲਿਖਤ ੩੫੧੦-੧੨ (ਸਿ.ਰੈ.ਲਾ.), ਪੰਨਾ ੫ (ੳ) । [10]ਦੇਖੋ ਉਪਰ, ਪੰਨਾ ੩੯-੪੦.
[11]ਦੇਖੋ ਰਣਧੀਰ ਸਿੰਘ, ਭਾਈ, ''ਗੁਰਪੁਰਬ ਨਿਰਣਾ'', 'ਆਲੋਚਨਾ' (ਅਪ੍ਰੈਲ-ਜੂਨ ੧੯੬੮ ਅੰਕ), ਪੰਨਾ ੨੦-੨੬.

ਸਾਲ ਦੀ ਫਲਾਣੀ ਤਾਰੀਖ ਅਤੇ ਫਲਾਣੇ ਦਿਨ ਦੀ ਹੈ। ਇਸ ਲਈ ਬਾਬਾ ਜੀ ਦੇ ਸਮਾਉਣ ਦੀ ਤਿਥ ਹੇਠਲੇ ਦੋਹਾਂ ਢੰਗਾਂ ਨਾਲ ਲਿਖੀ—

੧੫੯੫ ਅਸੂ ਸੁਦੀ ੧੦ (ਗਤ)

੧੫੯੬ ਅਸੂ ਸੁਦੀ ੧੦ (ਵਰਤਮਾਨ)

ਇਕੋ ਕੁਝ ਹੈ ਨਿਬੜਦੀ ਹੈ। ਪਰ 'ਗਤ' ਤੇ 'ਵਰਤਮਾਨ' ਪਦਾਂ ਦੇ ਨ ਵਰਤੇ ਗਏ ਹੋਣ ਦੀ ਸੂਰਤ ਵਿਚ ਭੁਲੇਖਾ ਪੈਣਾ ਸੁਭਾਵਕ ਹੈ। ਸਾਡੇ ਬਜ਼ੁਰਗ ਆਪਣੇ ਪੰਚਾਂਗਾਂ ਵਿਚ ਸਦਾ 'ਗਤ' ਸੰਮਤ ਲਿਖਦੇ ਆਏ ਹਨ, 'ਵਰਤਮਾਨ ਨਹੀਂ'। ਮੁਢਲੀਆਂ ਲਿਖਤਾਂ ਵਿਚ ਮਿਤੀ ੧੫੯੫ ਗਤ ਵਿਧੀ ਅਨੁਸਾਰ ਹੀ ਲਿਖੀ ਲਗਦੀ ਹੈ। ਪਤਾ ਨਹੀਂ ਇਹ ਵਰਤਮਾਨ (੧੫੨੬) ਵਿਚ ਕਦੋਂ ਤੇ ਕਿਸ ਨੇ ਬਦਲੀ। ਦੋਹਾਂ ਮਿਤੀਆਂ ਦਾ ਸਮਾਧਾਨ ਕੇਵਲ ਇਸੇ ਇਕ ਢੰਗ ਨਾਲ ਕੀਤਾ ਜਾ ਸਕਦਾ ਹੈ ਤੇ ਇਸ ਨਾਲ ਫ਼ਰਕ ਵੀ ਨਹੀਂ ਪੈਂਦਾ। ਖੈਰ, ਅੱਜ ਕਲ ਜਨਮ ਸੰਮਤ ਵਜੋਂ ੧੫੨੬ ਬਿ. ਅਤੇ ਸਮਾਉਣ ਸੰਮਤ ਵਜੋਂ ੧੫੯੬ ਬਿ. ਪੂਰੀ ਤਰ੍ਹਾਂ ਸ੍ਵੀਕਾਰ ਹੋ ਚੁਕਿਆ ਹੈ। ਝਗੜਾ ਕੇਵਲ ਸਮਾਉਣ ਤੇ ਪ੍ਰਗਟ ਹੋਣ ਦੀਆਂ ਤਿਥਾਂ ਦਾ ਹੈ ਕਿ ਕੀ ਬਾਬਾ ਅਸੂ ਸੁਦੀ ੧੦ ਨੂੰ ਸਮਾਇਆ ਕਿ ਅਸੂ ਵਦੀ ੧੦ ਨੂੰ? ਇਸੇ ਤਰ੍ਹਾਂ ਕੀ ਬਾਬੇ ਦੇ ਆਗਮਨ ਦੀ ਠੀਕ ਤਿਥ ਵੈਸਾਖ ਸੁਦੀ ੩ ਹੈ ਜਾਂ ਕਤਕ ਸੁਦੀ ੧੫? ਇਨ੍ਹਾਂ ਦੋਹਾਂ ਪ੍ਰਸ਼ਨਾਂ ਨੂੰ ਅਸੀਂ ਅਗਲੇ ਪ੍ਰਕਰਣਾਂ ਵਿਚ ਹੱਥ ਵਿਚ ਲਵਾਂਗੇ।

## ੧੧

## 'ਵਦੀ' ਤੇ 'ਸੁਦੀ' ਦੀ ਗੁੰਝਲ : ਆਦਿ ਸਾਖੀਆਂ ਦਾ ਰਚਨਾ ਕਾਲ

ਗੁਰੂ ਬਾਬੇ ਦੇ ਚਲਾਣੇ ਦੀ ਤਿਥ ਦੇ ਸੁਦੀ ਤੋਂ ਵਦੀ ਕੀਤੇ ਜਾਣ ਪਿਛੇ ਕੰਮ ਕਰ ਰਹੀ ਸਾਖੀ ਦਾ ਉੱਲੇਖ ਅਸੀਂ ਉਪਰ ਪ੍ਰਕਰਣ ੭ ਵਿਚ ਕਰ ਆਏ ਹਾਂ ਤੇ ਦੱਸ ਆਏ ਹਾਂ ਕਿ ਚਲਾਣੇ ਦੀ ਠੀਕ ਤਿਥ '੧੫੯੫ ਅਸੂ ਸੁਦੀ ੧੦' ਸੀ। ਕੀ ਇਸ ਗੱਲ ਦੀ ਪ੍ਰੋੜਤਾ ਕਿਸੇ ਹੋਰ ਸ੍ਰੋਤ ਤੋਂ ਵੀ ਹੁੰਦੀ ਹੈ?

ਪ੍ਰਾਪਤ ਗੁਰ-ਪ੍ਰਣਾਲੀਆਂ ਵਿਚ ਗੁਰੂ ਬਾਬੇ ਦੀਆਂ ਜਨਮ ਅਤੇ ਸਮਾਉਣ ਦੀਆਂ ਤਿਥਾਂ ਤਾਂ ਭਿੰਨ ਭਿੰਨ ਵੇਖਣ ਵਿਚ ਆਈਆਂ ਹਨ, ਪਰ ਆਯੂ ਦਾ ਵੇਰਵਾ, ਜਿਵੇਂ ਕਿ ਅਸੀਂ ਪਿਛੇ ਦੱਸ ਆਏ ਹਾਂ, ਬਹੁਤੀਆਂ ਥਾਵਾਂ ਤੇ ੭੦ ਵਰ੍ਹੇ, ੫ ਮਹੀਨੇ ਤੇ ੭ ਦਿਨ ਦਿੱਤਾ ਹੋਇਆ ਹੈ, ਜਾਂ ਫਿਰ ੬੯ ਵਰ੍ਹੇ, ੧੦ ਮਹੀਨੇ ਤੇ ੧੦ ਦਿਨ।[1] ਉਦਾਹਰਣ ਵਜੋਂ, ਕੇਸਰ ਸਿੰਘ (ਛਿੱਬਰ ?) ਰਚਿਤ ਗੁਰ-ਪ੍ਰਣਾਲੀ ਵਿਚ ਜਨਮ-ਤਿਥ '੧੫੨੬ ਕਤਕ ਪੂਰਨਿਮਾ' ਹੈ ਤੇ ਸਮਾਉਣ ਤਿਥ '੧੫੯੬ ਅਸੂ ਵਦੀ ੧੦' ਪਰ ਇਸ ਦੇ ਨਾਲ ਹੀ ਗੁਰੂ ਬਾਬੇ ਦੀ ਆਯੂ

[1] ਗੁਰ-ਪ੍ਰਣਾਲੀਆਂ, (ਸੰਪ. ਰਣਧੀਰ ਸਿੰਘ) ਸਿਖ ਹਿਸਟਰੀ ਸੋਸਾਇਟੀ, ਅੰਮ੍ਰਿਤਸਰ, ਪੰਨਾ ੩, ੧੩, ੬੯, ੯੦, ੧੨੫.

'ਸੱਤਰ ਵਰ੍ਹੇ, ਪੰਜ ਮਹੀਨੇ, ਸੱਤ ਦਿਨ' ਲਿਖੀ ਹੈ। ਇਨੀ ਆਯੂ '੧੫੨੬ ਕਤਕ ਪੂਰਨਿਮਾ' ਤੋਂ ਸ਼ੁਰੂ ਕਰ ਕੇ '੧੫੯੬ ਅਸੂ ਸੁਦੀ ੧੦' ਤਕ ਗਿਣਿਆਂ ਨਹੀਂ ਬਣਦੀ ; ਕੇਵਲ ੧੫੨੬ ਵੈਸਾਖ ਸੁਦੀ ੩ ਤੋਂ ੧੫੯੬ ਅਸੂ ਸੁਦੀ ੧੦ ਤਕ ਗਿਣਿਆਂ ਬਣਦੀ ਹੈ ; ਹੋਰ ਤਾਂ ਹੋਰ ਇਹ ੧੫੨੬ ਵੈਸਾਖ ਸੁਦੀ ੩ ਤੋਂ ੧੫੯੬ ਵਦੀ ੧੦ ਤਕ ਗਿਣਿਆਂ ਵੀ ਨਹੀਂ ਬਣਦੀ, ਪੰਦਰਾਂ ਦਿਨ ਘੱਟ ਰਹ ਜਾਂਦੀ ਹੈ[2]

ਕਵੀ ਸੋਂਧਾ ਰਚਿਤ ਗੁਰ-ਪ੍ਰਣਾਲੀ ਵਿਚ ਆਯੂ ਫਿਰ ੭੦ ਵਰ੍ਹੇ, ੫ ਮਹੀਨੇ, ੭ ਦਿਨ ਹੈ, ਪਰ ਚਲਾਣੇ ਦੀ ਤਿਥ '੧੫੯੬ ਅਸੂ ਵਦੀ ੧੦ ਹੈ'[3] ਜੋ ਯਕੀਨਨ ਭੁੱਲ ਹੈ। ਇਨੀ ਆਯੂ ਕੇਵਲ '੧੫੯੬ ਅਸੂ ਸੁਦੀ ੧੦' ਤੇ ਜਾ ਕੇ ਹੀ ਪੂਰੀ ਹੁੰਦੀ ਹੈ। ਹੋਰਨਾਂ ਗੁਰ-ਪ੍ਰਣਾਲੀਆਂ ਵਿਚ ਵੀ ਇਹ ਅਜੋੜ ਦੇਖਿਆ ਜਾ ਸਕਦਾ ਹੈ। ਸੋ, ਚਲਾਣੇ ਦੀ ਠੀਕ ਤਿਥ, ਨਿਸ਼ਚੈ ਹੀ, 'ਅਸੂ ਸੁਦੀ ੧੦' ਹੈ; ਇਸ ਨੂੰ ਚਾਹੇ ਸੰਮਤ ੧੫੯੫ (ਗਤ) ਨਾਲ ਜੋੜ ਲਓ ਤੇ ਚਾਹੇ ੧੫੯੬ (ਵਰਤਮਾਨ) ਨਾਲ। ਇਹੀ ਪੁਰਾਣੀਆਂ ਜਨਮ ਸਾਖੀਆਂ ਵਿਚ ਸਾਡੇ ਤਕ ਪਹੁੰਚੀ ਹੈ ਤੇ ਇਸ ਦੀ ਪ੍ਰੋੜਤਾ ਸਧਾਰਣ ਵਾਲੀ ਸਾਖੀ ਦੇ ਸਾਡੇ ਵਿਸ਼ਲੇਸ਼ਣ, ਪੁਰਾਤਨ ਜਨਮ ਸਾਖੀ ਦੇ ਨੁਸਖਿਆਂ ਦੀ ਗਵਾਹੀ, ਅਤੇ ਗੁਰ-ਪ੍ਰਣਾਲੀਆਂ ਤੋਂ ਹੁੰਦੀ ਹੈ।

'ਗੋਸਟਿ ਸ੍ਰੀ ਸਤਿਗੁਰੂ ਮਿਹਰਬਾਨ ਜੀ' ਵਿਚ ਦਿਤੀ ਗੁਰੂ ਅੰਗਦ ਦੇਵ ਜੀ ਦੇ ਸਮਾਉਣ ਦੀ ਮਿਤੀ ਵਿਚੋਂ ਉਨ੍ਹਾਂ ਦਾ ਗੁਰਿਆਈ ਕਾਲ ਕਢਣ ਤੋਂ ਵੀ ਗੁਰੂ ਬਾਬੇ ਦੇ ਚਲਾਣੇ ਦੀ ਮਿਤੀ ਇਹੀ, ਅਸੂ ਸੁਦੀ ੧੦, ਸਿਧ ਹੁੰਦੀ ਹੈ। ਇਹ ਚੀਜ਼ ਅਸੀਂ ਪਿਛਲੇ ਪ੍ਰਕਰਣ ਵਿਚ ਦੇਖ ਆਏ ਹਾਂ।

ਬਾਬਾ ਜੀ ਦੇ ਚਲਾਣੇ ਦੀ ਤਿਥ ਦਾ, ਜਨਮ ਸਾਖੀਆਂ ਤੋਂ ਬਿਨਾ, ਇਕ ਹੋਰ ਸ੍ਰੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਵਿਚ ਦਿੱਤੇ 'ਚਲਿਤ੍ਰ ਜੋਤੀ ਜੋਤ ਸਮਾਵਣੇ ਕੇ' ਹਨ। ਇਨ੍ਹਾਂ ਵਿਚੋਂ ਕੁਝ ਵਿਚ ਗੁਰੂ ਬਾਬੇ ਦੇ ਜੋਤੀ ਜੋਤ ਸਮਾਉਣ ਦੀ ਤਿਥ ਇਸ ਪ੍ਰਕਾਰ ਆਈ ਹੈ :

੧. ਕਰਤਾਰਪੁਰ ਵਾਲੀ ਸੰਮਤ ੧੬੬੧ ਬਿ. ਵਾਲੀ ਬੀੜ।[4] — ੧੫੯੬, ਅਸੂ ਵਦੀ ੧੦

[2] ਤਿਥਾਂ ਦੇ ਗਿਣਨ ਵਿਚ ਇਕ ਟਪਲਾ ਜੋ ਆਮ ਲੋਕ ਖਾ ਜਾਂਦੇ ਹਨ, ਚੰਦਰਮਾਸੀ ਮਹੀਨੇ ਦੇ ਸ਼ੁਰੂ ਅਤੇ ਖ਼ਤਮ ਹੋਣ ਬਾਰੇ ਹੈ। ਉੱਤਰ ਭਾਰਤੀ ਪਰੰਪਰਾ ਅਨੁਸਾਰ ਚੰਦਰਮਾਸ ਵਦੀ ੧ ਤੋਂ ਸ਼ੁਰੂ ਕਰਕੇ ਪੂਰਨਮਾਸ਼ੀ ਤੇ ਆ ਕੇ ਮੁਕ ਜਾਂਦਾ ਹੈ। ਅੱਸੂ ਵਿਚ ਆਉਣ ਵਾਲਾ ਚੰਦਰਮਾਸ਼ੀ ਮਹੀਨਾ ਅੱਸੂ ਵਦੀ ੧ ਤੋਂ ਸ਼ੁਰੂ ਕਰਕੇ ਅੱਸੂ ਸੁਦੀ ਪੰਦਰਾਂ (ਅਰਥਾਤ ਪੁੰਨਿਆ) ਉਤੇ ਮੁਕਦਾ ਹੈ। ਪੁੰਨਿਆ (ਪੂਰਨਮਾਸ਼ੀ) ਦਾ ਅਰਥ ਹੀ ਮਹੀਨੇ ਦਾ ਪੂਰਾ ਹੋ ਜਾਣਾ ਹੈ। ਇਸ ਹਿਸਾਬ ਵਦੀ ਮਹੀਨੇ ਦੇ ਸਦਾ ਪਹਿਲਾਂ ਆਉਂਦੀ ਹੈ, ਪਿਛੋਂ ਨਹੀਂ। ਮੁਸਲਮਾਨੀ ਮਹੀਨਾ ਜ਼ਰੂਰ ਸੁਦੀ ੧ ਤੋਂ ਸ਼ੁਰੂ ਕਰਕੇ ਅਮਾਵਸ ਤੇ ਮੁਕਦਾ ਹੈ, ਪਰੰਤੂ ਬਿਕ੍ਰਮੀ ਨਹੀਂ। [3]'ਗੁਰਪ੍ਰਣਾਲੀਆਂ', ਪੰਨਾ ੧੩. [4]ਜੋਧ ਸਿੰਘ, ਡਾ. ਭਾਈ, 'ਕਰਤਾਰਪੁਰੀ ਬੀੜ ਦੇ ਦਰਸ਼ਨ', ਪੰਨਾ ੬੫.

| | | |
|---|---|---|
| ੨. | ਬੂੜੇ ਸੰਧੂ ਵਾਲੀ ਸੰਮਤ ੧੬੬੨ ਬਿ. ਵਾਲੀ ਬੀੜ[5] । | ੧੫੯੬, ਅਸੂ ਵਦੀ ੧੦ |
| ੩. | ਸਿਖ ਰੈਫਰੈਂਸ ਲਾਇਬ੍ਰੇਰੀ, ਅੰਮ੍ਰਿਤਸਰ, ਵਿਚ ਪਈ ਸੰਮਤ ੧੬੬੭ ਬਿ. ਵਾਲੀ ਲਹੌਰੀ ਬੀੜ । | ੧੫੯੬, ਅਸੂ ਵਦੀ ੧੦ |
| ੪. | ਭਾਈ ਬੰਨੋ ਵਾਲੀ ਸੰਮਤ ੧੬੬੯ ਬਿ. (ਭੌਨ ਕੇ ੧੬੫੯ ਬਿ: ਕੀਤੀ) ਵਾਲੀ ਬੀੜ । | ੧੫੯੬, ਅਸੂ ਸੁਦੀ ੧੦ |
| ੫. | ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚ ਪਈ ੧੭੨੩ ਬਿ: ਵਾਲੀ ਬੀੜ[6] । | ੧੫੯੬, ਅਸੂ ਵਦੀ ੧੦ |
| ੬. | ਪੰਜਾਬੀ ਯੂ. ਪਟਿਆਲਾ, ਮਿਊਜ਼ੀਅਮ ਦੀ ਸੰਮਤ ੧੭੨੪ ਬਿ. ਵਾਲੀ ਬੀੜ[7] । | ੧੫੯੬, ਅਸੂ ਵਦੀ ੧੦ |
| ੭. | ਸਾਰਨ ਕੇ ਵਾਲੀ ੧੭੨੮ ਬਿ. ਨੂੰ ਨਕਲ ਹੋਈ ਬੀੜ[8] । | ੧੫੯੬, ਅਸੂ ਵਦੀ ੧੦ |
| ੮. | ਲਾਲਾ ਪਿੰਡ ਵਾਲੀ ਸੰਮਤ ੧੭੩੨ ਵਿਚ ਨਕਲ ਹੋਈ ਬੀੜ[9] । | ੧੫੯੬, ਅਸੂ ਵਦੀ ੧੦ |
| ੯. | ਭਾਈ ਹਰਿਦਾਸ ਦੇ ਹੱਥੋਂ ੧੭੩੨ ਵਿਚ ਨਕਲ ਹੋਈ ਬੀੜ[10] । | ੧੫੯੬, ਅਸੂ ਵਦੀ ੧੦ |
| ੧੦. | ਪੰਜਾਬੀ ਯੂਨੀਵਰਸਿਟੀ ਪਟਿਆਲਾ, ਮਿਊਜ਼ੀਅਮ ਵਿਚ ਪਈ ਸੰਮਤ ੧੭੪੪ ਵਾਲੀ ਬੀੜ[11] । | ੧੫੯੬, ਅਸੂ ਵਦੀ ੧੦ |

ਉਪਰ ਵਰਣਿਤ ੧੦ ਬੀੜਾਂ ਸਿਖ ਜਗਤ ਦੀਆਂ ਪ੍ਰਮਾਣਿਤ ਬੀੜਾਂ ਹਨ। ਇਹ ਠੀਕ ਹੈ ਕਿ ਇਨ੍ਹਾਂ ਦੀ ਪੁਰਾਤਨਤਾ ਬਾਰੇ ਮਤਭੇਦ ਹਨ । ਕਰਤਾਰਪੁਰੀ ਬੀੜ (ਨੰਬਰ ੧) ਨੂੰ ਕਈ ਵਿਦਵਾਨ ਅਸਲੀ, ਭਾਈ ਗੁਰਦਾਸ ਵਾਲੀ, ਨਹੀਂ ਮੰਨਦੇ । ਸਾਡਾ ਵੀ ਕੁਝ ਇਸੇ ਤਰ੍ਹਾਂ ਦਾ ਮੱਤ ਹੈ। ਇਸ ਨੂੰ ਭਾਈ ਗੁਰਦਾਸ ਵਾਲੀ ਅਸਲੀ ਬੀੜ ਮੰਨੇ ਜਾਣ ਦੇ ਰਸਤੇ ਵਿਚ ਕਈ ਔਕੜਾਂ ਹਨ, ਜਿਨ੍ਹਾਂ ਦਾ ਵਰਣਨ ਅਸਾਂ ਸੰਖਿਪਤ ਰੂਪ ਵਿਚ ਆਪਣੀ ਪੁਸਤਕ

[5]ਜੀ.ਬੀ. ਸਿੰਘ, 'ਪ੍ਰਾਚੀਨ ਬੀੜਾਂ', ਪੰਨਾ ੧੧੦.

[6]ਐਕ. ਨੰਬਰ ੧੦੮੪

[7]ਐਕ. ਨੰਬਰ ੧੧੫੩੩੮.

[8]ਇਹ ਬੀੜ ਸਾਨੂੰ ਸੰਤ ਕੁੰਦਨ ਸਿੰਘ ਜੀ ਮਲਸੀਆ ਵਾਲਿਆਂ ਦੇ ਇਕ ਨਿਕਟਵਰਤੀ ਪਾਸ ਵੇਖਣ ਦਾ ਮੌਕਾ ਮਿਲਿਆ ਸੀ।

[9-10]ਸਿ. ਰੈ. ਲਾ., ਐਕ. ਨੰਬਰ, ਕ੍ਰਮਵਾਰ, ਪ੧੨ ਤੇ ਪ੧.

[11]ਐਕ. ਨੰਬਰ ੧੧੫੧੫੨.

'ਭਾਈ ਜੋਧ ਸਿੰਘ : ਜੀਵਨ ਤੇ ਰਚਨਾ' ਵਿਚ ਕੀਤਾ ਹੈ[12]। ਤਾਂ ਵੀ, ਇਹ ਚੋਖੀ ਪਹਿਲੇ ਦੀ ਨਕਲ ਹੋਣ ਕਾਰਣ ਮਾਨਿਅਤਾ ਦਾ ਹੱਕ ਰਖਦੀ ਹੈ।

ਬੂੜੇ ਸੰਧੂ ਵਾਲੀ ਬੀੜ (ਨੰਬਰ ੨) ਵੀ ਇਸੇ ਪ੍ਰਕਾਰ ਦਾ ਇਕ ਮੁਢਲਾ ਉਤਾਰਾ ਹੈ। ਇਸ ਵਿਚ ਗੁਰੂ ਸਾਹਿਬ ਦੇ ਹਸਤਾਖਰਾਂ ਵਾਲਾ ਜੋ ਨਿਸ਼ਾਨ ਹੈ, ਉਹ ਨੌਵੇਂ ਗੁਰੂ ਸਾਹਿਬ ਦਾ ਹੈ, ਪੰਜਵੇਂ ਗੁਰੂ ਜੀ ਦਾ ਨਹੀਂ[13]। ਸ੍ਰੀ ਜੀ. ਬੀ. ਸਿੰਘ ਨੂੰ ਇਸ ਦੇ ਪੰਚਮ ਪਾਤਸ਼ਾਹ ਦਾ ਨਿਸ਼ਾਨ ਹੋਣ ਦਾ ਭੁਲੇਖਾ ਲਗਾ ਹੈ। ਸ੍ਵਰਗਵਾਸੀ ਭਾਈ ਰਣਧੀਰ ਸਿੰਘ ਭੂਤਪੂਰਵ ਗੁਰਦਵਾਰਾ ਇੰਸਪੈਕਟਰ, ਸ਼ਿਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ, ਨੇ ਇਸ ਨੂੰ ੧੭੧੧ ਬਿ./੧੬੫੪ ਈ. ਦੀ ਨਕਲ ਸਿਧ ਕੀਤਾ ਹੈ[14]। ਬ-ਹਰ ਹਾਲ ਇਸ ਵਿਚ ਨਿਪਟ ਪਹਿਲੇ ਚਾਰ ਗੁਰੂ ਸਾਹਿਬਾਨ ਦੇ ਚਲਾਣੇ ਦੀਆਂ ਤਿਥਾਂ ਦਾ ਆਉਣਾ ਇਸ ਗੱਲ ਦੀ ਸ਼ਾਹਦੀ ਭਰਦਾ ਹੈ ਕਿ ਇਹ ਮੁਢਲੇ ਸ੍ਰੀ ਆਦਿ ਗ੍ਰੰਥ ਸਾਹਿਬ ਦਾ, ਜਾਂ ਉਸ ਤੋਂ ਨਕਲ ਹੋਈ ਕਿਸੀ ਬੀੜ, ਦਾ ਉਤਾਰਾ ਹੈ। ਇਸ ਲਈ ਇਸ ਦੀ ਤਿਥ ਵੀ "ਪੁਰਾਤਨ" ਮੰਨਣ-ਯੋਗ ਹੈ।

ਲਹੌਰੀ ਬੀੜ (ਨੰਬਰ ੩) ਅਤੇ ਸਾਰਨ ਕੇ ਵਾਲੀ ਬੀੜ (ਨੰਬਰ ੭) ਨੂੰ ਵੀ ਭਾਈ ਰਣਧੀਰ ਸਿੰਘ ਨੇ ਪ੍ਰਮਾਣਿਕ ਮੰਨਿਆ ਹੈ। ਇਸ ਲਈ ਚਲਾਣੇ ਦੀ ਤਿਥ ਦਾ ਇਨ੍ਹਾਂ ਵਿਚ ਹੋਇਆ ਇੰਦਰਾਜ "ਪੁਰਾਤਨ" ਕਹਿਆ ਜਾ ਸਕਦਾ ਹੈ।

ਭਾਈ ਬੰਨੋ ਵਾਲੀ ਬੀੜ ਵਿਚਲੀ ਮਿਤੀ ੧੬੯੯ ਬਿ. ਦੇ ਵਿਚਲੇ ਨਾਏ (੯) ਨੂੰ ਭੰਨ ਕੇ ਪਾਂਜੇ (੫) ਵਿਚ ਬਦਲ ਕੇ ੧੬੫੯ ਬਣਾਈ ਹੋਈ ਹੈ। ਇਸ ਗੱਲ ਦੀ ਪ੍ਰੋੜ੍ਹਤਾ ਮਿਤੀ ਨੂੰ ਉੱਤਲ (convex) ਸ਼ੀਸ਼ੇ ਦੀ ਮੱਦਦ ਨਾਲ ਦੇਖਿਆਂ ਹੋ ਜਾਂਦੀ ਹੈ। ਤਾਂ ਵੀ, ਇਸ ਨੂੰ ਕਿਸੇ ਮੁਢਲੀ ਬੀੜ ਤੋਂ ਆਈ ਹੋਣ ਕਾਰਣ "ਪੁਰਾਤਨ" ਮੰਨਿਆ ਜਾ ਸਕਦਾ ਹੈ। ਇਹੀ ਗੱਲ ਬਾਕੀ ਦੀਆਂ ਬੀੜਾਂ ਬਾਰੇ ਸਹੀ ਹੈ।

ਇੰਜ ਸਾਡੇ ਵੇਖਣ ਵਿਚ ਆਈਆਂ ਬਹੁਤੀਆਂ ਬੀੜਾਂ ਵਿਚ ਚਲਾਣੇ ਦੀ ਤਿਥ ੧੫੯੬ ਅੱਸੂ ਵਦੀ ੧੦ ਹੀ ਹੈ।

ਤਾਂ ਵੀ, ਇਸ ਦੇ ਦੋ ਅਪਵਾਦਾਂ ਦਾ ਜ਼ਿਕਰ ਕਰਨਾ ਬਣਦਾ ਹੈ। ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚ ਪਈ ਲਿਖਤੀ ਬੀੜ, MSS ਨੰਬਰ ੩੮੦ ਵਿਚ, ਜੋ ਮਿਤੀਹੀਨ ਹੈ, ਗੁਰੂ ਬਾਬੇ ਦੇ ਚਲਾਣੇ ਦੀ ਤਿਥ ੧੫੯੬ ਅੱਸੂ ਸੁਦੀ ੧੦ ਦਿੱਤੀ ਹੋਈ ਹੈ। ਇਸੇ ਤਰ੍ਹਾਂ

---

[12]ਇਹ ਪੁਸਤਕ ਸਾਲ ੧੯੮੩ ਵਿਚ ਪੰਜਾਬੀ ਯੂਨੀਵਰਸਿਟੀ, ਪਟਿਆਲਾ, ਵਲੋਂ ਪ੍ਰਕਾਸ਼ਿਤ ਕੀਤੀ ਗਈ ਹੈ। ਸੰਖੇਪਿਤ ਬਹਿਸ ਲਈ ਦੇਖੋ ਅਧਿ. ੨, ਕਰਤਾਰਪੁਰੀ ਬੀੜ ਵਾਲਾ ਪ੍ਰਕਰਣ।

[13]ਦੇਖੋ 'ਪ੍ਰਾਚੀਨ ਬੀੜਾਂ' ਪੰਨਾ ੧੪੩. ਇਸ ਵਿਚਲੇ ਨਿਸ਼ਾਨ ਦੀ ਤੁਲਨਾ ਕਰੋ ਸਿਖ ਰੈਫਰੈਂਸ ਲਾਇਬਰੇਰੀ ਦੀ ਹ. ਲਿ. ਨੰਬਰ ੧੬੫੭ ਵਿਚ ਲਗੇ ਗੁਰੂ ਤੇਗ ਬਹਾਦਰ ਜੀ ਦੇ ਨਿਸ਼ਾਨ ਨਾਲ।

[14]ਇਸ ਲਈ ਦੇਖੋ ਇਨ੍ਹਾਂ ਦੀ ਅਣਛਪੀ ਪੁਸਤਕ "ਗੁਰ ਸ਼ਬਦ ਵਿਗਾਸ", ਜਿਸ ਦਾ ਖਰੜਾ ਪ੍ਰੋ. ਪ੍ਰੀਤਮ ਸਿੰਘ, ਦ ਅਰਵਿੰਦ, ਲੋਇਰ ਮਾਲ, ਪਟਿਆਲਾ, ਪਾਸ ਸੁਰੱਖਿਅਤ ਹੈ।

ਉਪਰ-ਕਥਿਤ ਸਵਰਗਵਾਸੀ ਭਾਈ ਰਣਧੀਰ ਸਿੰਘ ਨੇ ਵੀ ਸਤਵੇਂ ਪਾਤਸ਼ਾਹ ਦੇ ਸਮੇਂ ਦੀ ਕਿਸੇ ਬੀੜ ਤੋਂ ੧੯੦੭ ਬਿ. ਵਿਚ ਨਕਲ ਹੋਏ ਇਕ ਗ੍ਰੰਥ ਦਾ ਪਤਾ ਦਿੱਤਾ ਹੈ, ਜਿਸ ਵਿਚ ਚਲਾਣੇ ਦੀ ਤਿਥ ੧੫੯੬ ਅੱਸੂ ਸੁਦੀ ੧੦ ਦਿਤੀ ਹੋਈ ਹੈ। ਅਪਵਾਦ ਰੂਪ ਦੀਆਂ ਇਹ ਦੋਵੇਂ ਬੀੜਾਂ ਮਿਤੀਹੀਨ ਜਾਂ ਪਿਛਲੇਰੀਆਂ ਲਿਖਤਾਂ ਹੋਣ ਕਾਰਣ ਨਜ਼ਰ-ਅੰਦਾਜ਼ ਕੀਤੀਆਂ ਜਾ ਸਕਦੀਆਂ ਹਨ। ਸੰਭਵ ਹੈ ਕਿ ਇਨ੍ਹਾਂ ਦੀ ਸੁਧਾਈ ਉਤਾਰਾ ਕਰਨ ਵਾਲਿਆਂ ਆਪ ਕਰ ਲਈ ਹੋਵੇ। ਸਾਡੀ ਧਾਰਣਾ ਇਹ ਹੈ ਕਿ ਮੁਢਲੀ ਬੀੜ ਵਿਚ, ਉਹ ਜਿਹੜੀ ਵੀ ਕੋਈ ਸੀ, ਬਾਬੇ ਦੇ ਚਲਾਣੇ ਦੀ ਤਿਥ ੧੫੯੬ ਅੱਸੂ ਵਦੀ ੧੦ ਹੀ ਦਰਜ ਹੋਈ; ਤੇ ਸਾਡੇ ਮਤਲਬ ਲਈ ਇਹ ਗੱਲ ਬੜੀ ਮਹੱਤਵਪੂਰਣ ਹੈ, ਕਿਉਂਜੋ ਇਹ ਇਸ ਗੱਲ ਨੂੰ ਸਿੱਧ ਕਰਨ ਵਿਚ ਸਹਾਈ ਹੁੰਦੀ ਹੈ ਕਿ ਚਲਾਣੇ ਦੀ ਤਿਥ ਦੇ ਗੁਰੂ ਗ੍ਰੰਥ ਸਾਹਿਬ ਵਿਚ ਚੜ੍ਹਨ ਸਮੇਂ ਤਕ ਇਹ 'ਅਸੂ ਸੁਦੀ ੧੦' ਤੋਂ ਬਦਲ ਕੇ 'ਅਸੂ ਵਦੀ ੧੦' ਹੋ ਚੁਕੀ ਸੀ। ਤਿਥ ਦੇ ਬਦਲਣ ਦਾ ਕਾਰਣ ਅਸੀਂ ਉਪਰ ਦੱਸ ਆਏ ਹਾਂ। ਜੇ ਉਸ ਨੂੰ ਦੁਹਰਾਉਣ ਦੀ ਲੋੜ ਸਮਝੀ ਜਾਏ ਤਾਂ ਅਸੀਂ ਇਕ ਵਾਰ ਫਿਰ ਕਹ ਦਿਆਂਗੇ ਕਿ ਗੁਰੂ ਬਾਬੇ ਦੇ ਹੱਥੀਂ ਆਪਣੇ ਪਿਤਾ ਦਾ ਨਉਮੀ (ਅਸੂ ਵਦੀ ੯) ਦਾ ਸ੍ਰਾਧ ਕਰਾ ਕੇ ਦਸਮੀ (ਅਸੂ ਵਦੀ ੧੦) ਦਾ ਚਲਾਣਾ ਦਿਖਾਣ ਵਾਲੀ 'ਓੜਕ ਦੀ ਸਾਖੀ' ਇਸ ਗੱਲ ਦੀ ਜ਼ਿੰਮੇਦਾਰ ਬਣੀ, ਨਹੀਂ ਤਾਂ ਅਸਲੀ ਸੰਮਤ ਪਹਲੀਆਂ ਲਿਖਤਾਂ ਵਿਚ ਹਰ ਥਾਂ '੧੫੯੫ ਅਸੂ ਸੁਦੀ ੧੦' (ਗਤ) ਹੀ ਸੀ।

ਉਪਰੋਕਤ ਵਿਸ਼ਲੇਸ਼ਣ ਦੇ ਸਿੱਟੇ ਬੜੇ ਦੂਰ-ਰਸ ਹਨ। ਇਹ ਦਸਦੇ ਹਨ ਕਿ ਸਧਾਰਣ ਵਾਲੀ ਸਾਖੀ ਗੁਰੂ ਅਰਜੁਨ ਦੇਵ ਜੀ ਦੇ ਦੇਹਾਂਤ ਤੋਂ ਪਹਲਾਂ ਰਚੀ ਜਾ ਚੁਕੀ ਸੀ—ਨ ਸਿਰਫ਼ ਰਚੀ ਜਾ ਚੁਕੀ ਸੀ ਸਗੋਂ ਇਸ ਨੇ ਆਪਣਾ ਪ੍ਰਭਾਵ ਪਾ ਕੇ 'ਪੁਰਾਤਨ ਜਨਮ ਸਾਖੀ' ਵਾਲੀ ਠੀਕ ਤਾਰੀਖ਼ ਨੂੰ ਵੀ ਬੁਲਵਾ ਦਿੱਤਾ ਸੀ। ਪਰੋਖ ਰੂਪ ਵਿਚ, ਇਸ ਤੋਂ ਗੁਰੂ ਬਾਬੇ ਦੀਆਂ ਚਲਾਣੇ ਦੀਆਂ ਸਾਖੀਆਂ ਦੇ ਗੁਰੂ ਅਰਜੁਨ ਦੇਵ ਜੀ ਤੋਂ ਪਹਲਾਂ ਰਚੇ ਜਾਣ ਦਾ ਸੰਕੇਤ ਮਿਲਦਾ ਹੈ। ਕੋਈ ਵਡੀ ਗੱਲ ਨਹੀਂ ਕਿ ਸਾਖੀਆਂ ਰਚੇ ਜਾਣ ਦੀ ਕ੍ਰਿਆ ਗੁਰੂ ਅੰਗਦ, ਨਹੀਂ ਨਹੀਂ, ਗੁਰੂ ਨਾਨਕ ਦੇਵ ਜੀ ਦੇ ਆਪਣੇ ਸਮੇਂ ਵਿਚ ਹੀ ਚਲ ਪਈ ਹੋਵੇ।

ਇਸ ਪ੍ਰਕਰਣ ਨੂੰ ਛਡਣ ਤੋਂ ਪਹਲਾਂ ਬਾਬੇ ਨਾਨਕ ਦੇ ਚਲਾਣੇ ਦੀ ਤਿਥ ਦੇ ਬਦਲੇ ਜਾਣ ਦੇ ਇਕ ਹੋਰ ਸੰਭਾਵੀ ਕਾਰਣ ਨੂੰ ਵੀ ਵਾਚ ਲੈਣਾ ਬਣਦਾ ਹੈ। ਬਾਬੇ ਦਾ ਚਲਾਣਾ ਅਸੂ ਸੁਦੀ ੧੦ ਨੂੰ ਹੋਇਆ। ਇਹ ਉਹ ਮਿਤੀ ਹੈ ਜਦੋਂ ਭਾਰਤੀ ਸਮਾਜ ਵਿਚ ਦਸਹਰਾ ਮਨਾਇਆ ਜਾਂਦਾ ਹੈ ਤੇ ਰਾਵਣ ਦਾ ਪੁਤਲਾ ਸਾੜਿਆ ਜਾਂਦਾ ਹੈ। ਦਸਹਰੇ ਨਾਲ ਮ੍ਰਿਤੂ ਦੇ ਜੁੜੇ ਹੋਣ ਪਿੱਛੇ ਕੰਮ ਕਰਦੇ ਵਹਮਾਂ ਭਰਮਾਂ ਦਾ ਸਾਨੂੰ ਪਤਾ ਨਹੀਂ ਹੈ। ਜੇ ਅਜੇਹਾ ਕੋਈ ਵਿਚਾਰ ਹੈ ਸੀ, ਤਾਂ ਤਾਰੀਖ਼ ਬਦਲਣ ਲਈ ਉਹ ਵੀ ਜ਼ਿੰਮੇਦਾਰ ਹੋ ਸਕਦਾ ਹੈ। ਸੰਭਵ ਹੈ ਕਿ ਬ੍ਰਹਮਣੀ ਪ੍ਰਭਾਵਾਂ ਦੇ ਅਧੀਨ ਬਾਬੇ ਦੀ ਸੰਤਾਨ ਦੇ ਲੋਕਾਂ ਬਾਬੇ ਦੇ ਰਾਵਣ ਦੀ ਮ੍ਰਿਤੂ ਵਾਲੇ ਦਿਹਾੜੇ ਚਲਾਣਾ ਕਰਨਾ ਅਪਸ਼ਗਨ ਜਾਤਾ

ਹੋਵੇ, ਤੇ ਇਸ ਲਈ ਮਿਤੀ ਨੂੰ ਸੁਦੀ ੧੦ ਤੋਂ ਬਦਲ ਕੇ ਵਦੀ ੧੦ ਬਣਾ ਲਾਇਆ ਹੋਵੇ।

## ੧੨

## ਵੈਸਾਖ ਕਿ ਕੱਤਕ

ਹੁਣ ਅਸੀਂ ਆਪਣੇ ਛੇੜੇ ਦੂਜੇ ਪ੍ਰਸ਼ਨ ਨੂੰ ਹੱਥ ਵਿਚ ਲੈਂਦੇ ਹਾਂ—ਇਸ ਪ੍ਰਸ਼ਨ ਨੂੰ ਕਿ ਗੁਰੂ ਬਾਬੇ ਦੀ ਵਾਸਤਵਿਕ **ਜਨਮ ਤਿਥ** ਕੀ ਹੈ ? ਇਸ ਸੰਬੰਧੀ ਭਾਈ ਬਾਲਾ ਵਾਲੀ ਜਨਮ ਸਾਖੀ ਲਗ ਪਗ ਬਿਨਾ ਕਿਸੇ ਅਪਵਾਦ ਦੇ ਬਾਬੇ ਦਾ ਜਨਮ ਕੱਤਕ ਸੁਦੀ ਪੂਰਨਮਾਸ਼ੀ ਨੂੰ ਹੋਇਆ ਦਸਦੀ ਹੈ[1]। ਇਸ ਉਤੇ ਸਭ ਤੋਂ ਪਹਿਲਾਂ ਸ. ਕਰਮ ਸਿੰਘ (ਹਿਸਟੋਰੀਅਨ) ਨੇ ਆਪਣੇ ਵਿਚਾਰ ਆਪਣੀ ਪ੍ਰਸਿੱਧ ਰਚਨਾ 'ਕੱਤਕ ਕਿ ਵੈਸਾਖ' ਵਿਚ ਪੇਸ਼ ਕੀਤੇ ਅਤੇ ਕੱਤਕ ਪੂਰਨਮਾਸ਼ੀ ਦੀ ਬਜਾਇ ਵੈਸਾਖ ਸੁਦੀ ਤੀਜ ਨੂੰ ਠੀਕ ਮੰਨਿਆ। ਫਿਰ, ਹੌਲੀ ਹੌਲੀ ਵਿਦਵਾਨਾਂ ਦੇ ਸਾਮ੍ਹਣੇ 'ਪੁਰਾਤਨ ਜਨਮ ਸਾਖੀ' ਅਤੇ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਆਈ ਤੇ ਵਿਦਵਾਨਾਂ ਦਾ ਵਿਚਾਰ ਵੈਸਾਖ ਸੁਦੀ ੩ ਵਲ ਝੁਕ ਗਿਆ, ਪਰੰਤੂ ਗੁਰਪੁਰਬ ਕੱਤਕ ਸੁਦੀ ਪੂਰਨਮਾਸ਼ੀ ਦਾ ਹੀ ਮਨਾਇਆ ਜਾਂਦਾ ਰਹਿਆ। ਫਿਰ, ਕੁਝ ਸਮਾਂ ਪਾ ਕੇ ਸੁਆਮੀ ਕਲਿਆਣ ਦਾਸ ਉਦਾਸੀ ਗੁਰਦੁਆਰਾ ਬਿਛਨੂੰ ਧਾਮ, ਡਾਕਖਾਨਾ ਕੋਸੀ, ਜ਼ਿਲਾ ਮਥਰਾ, ਨੇ ਇਕ ਪੁਸਤਕ 'ਸੱਚੀ ਖੋਜ' ਦੇ ਨਾਂ ਹੇਠ ਛਪਵਾਈ ਅਤੇ ਉਸ ਵਿਚ ਗੁਰੂ ਬਾਬੇ ਦੀ ਜਨਮ ਤਿਥ ਕੱਤਕ ਸੁਦੀ ਪੂਰਨਮਾਸ਼ੀ ਸਿੱਧ ਕਰਨ ਦੀ ਕੋਸ਼ਿਸ਼ ਕੀਤੀ।[2] ਹੁਣੇ ਜਿਹੇ ਗਿਆਨੀ ਈਸ਼ਰ ਸਿੰਘ ਨਾਰਾ ਨੇ ਇਕ ਪੁਸਤਕ 'ਵਸਾਖ ਨਹੀਂ—ਕੱਤਕ' ਨਾਂ ਹੇਠ ਛਪਵਾਈ ਹੈ ਅਤੇ ਉਸ ਵਿਚ ਸ. ਕਰਮ ਸਿੰਘ ਦੇ ਮਤ ਨੂੰ ਖੰਡਿਤ ਕਰ ਕੇ ਗੁਰੂ ਬਾਬੇ ਦੀ ਜਨਮ ਤਿਥ ਕੱਤਕ ਸੁਦੀ ਪੂਰਨਮਾਸ਼ੀ ਦੀ ਸਿੱਧ ਕਰਨ ਦਾ ਯਤਨ ਕੀਤਾ ਹੈ; ਪਰੰਤੂ, ਗੱਲ

---

[1]ਪਿੱਛੇ ਜਿਹੇ ਅੰਮ੍ਰਿਤਸਰ, ਬਾਜ਼ਾਰ ਮਾਈ ਸੇਵਾਂ ਦੇ ਪੁਰਾਤਨ ਹੱਥ-ਲਿਖਤਾਂ ਦੇ ਵਪਾਰੀ ਸ੍ਰੀ ਹਰਭਜਨ ਸਿੰਘ ਚਾਵਲਾ ਨੇ ਖੋਜ ਨਾਲ ਮਸ ਰੱਖਣ ਵਾਲੇ ਲੋਕਾਂ ਨੂੰ ਇਸ ਮਤਲਬ ਦੀ ਇਕ ਚਿੱਠੀ ਲਿਖੀ ਹੈ ਕਿ ਉਨ੍ਹਾਂ ਪਾਸ ਬਾਲੇ ਵਾਲੀ ਜਨਮ ਸਾਖੀ ਦਾ ਇਕ ਨੁਸਖਾ ਹੈ ਜਿਸ ਵਿਚ ਬਾਬੇ ਦੀ ਜਨਮ ਤਿਥ ਵੈਸਾਖ ਸੁਦੀ ਤੀਜ ਸੰਮਤ ੧੫੨੬ ਬਿਕ੍ਰਮੀ ਦਿੱਤੀ ਹੋਈ ਹੈ। ਆਪਣੇ ਦਾਅਵੇ ਦੀ ਪੁਸ਼ਟੀ ਵਿਚ ਉਨ੍ਹਾਂ ਇਸ ਜਨਮ ਸਾਖੀ ਦੇ ਸੰਬੰਧਿਤ ਪੰਨੇ ਦਾ ਫੋਟੋ ਵੀ ਸਭਨਾਂ ਨੂੰ ਘਲਿਆ ਹੈ। ਇਹ ਨੁਸਖਾ ਹਾਲੀ ਸਾਨੂੰ ਵੇਖਣ ਦਾ ਮੌਕਾ ਨਹੀਂ ਮਿਲਿਆ। ਇਹ ਕੋਈ ਬਾਅਦ ਦਾ ਨਕਲ ਹੋਇਆ ਨੁਸਖਾ ਹੈ। ਜਿਸ ਵਿਚ ਸੁਧਾਈ ਪੁਰਾਤਨ ਜਨਮ-ਸਾਖੀ ਦੇ ਕਿਸੇ ਨੁਸਖੇ ਨੂੰ ਵੇਖ ਕੇ ਕੀਤੀ ਲਗਦੀ ਹੈ।

[2]ਦੇਖੋ 'ਸੱਚੀ ਖੋਜ' ਭਾਗ ਪਹਿਲਾ, ੧੯੬੦ ਈ. ਪੰਨਾ ੧੭੩–੩੦੮, ਅਤੇ ਭਾਗ ਤੀਜਾ, ੧੯੬੧ ਈ. ਪੰਨਾ ੧੨-੨੮

ਕੋਈ ਬਣੀ ਨਹੀਂ। ਗਿਆਨੀ ਈਸ਼ਰ ਸਿੰਘ ਨਾਰਾ ਦੀ ਖੋਜ ਦਾ ਮੂਲਾਧਾਰ ਸੁਾਮੀ ਕਲਿਆਣ ਦਾਸ ਉਦਾਸੀ ਰਚਿਤ 'ਸੱਚੀ ਖੋਜ' ਹੀ ਹੈ। ਇਸ ਵਿਚ ਗਿਆਨੀ ਜੀ ਨੇ ਗੱਲ ਦਲੀਲ ਜਾਂ ਤੱਥਾਂ ਨਾਲੋਂ ਵਧੇਰੇ ਕਲਪਨਾ ਉਤੇ ਆਧਾਰਿਤ ਕੀਤੀ ਹੈ। ਉਨ੍ਹਾਂ ਅਤੇ ਸੁਾਮੀ ਕਲਿਆਣ ਦਾਸ, ਦੋਹਾਂ, ਦਾ ਸ੍ਰੋਤ ੧੭੭੦ ਬਿਕ੍ਰਮੀ (੧੭੧੩ ਈ.) ਦੀ ਲਿਖੀ ਕੋਈ ਬਾਲਾ ਵਾਲੀ ਜਨਮ ਸਾਖੀ ਹੈ ਜੋ ਬਾਵਾ ਪੀ. ਐਲ. ਬੇਦੀ ਪਾਸ ਦਸੀਦੀ ਹੈ ਤੇ ਜਿਸ ਵਿਚ ਗੁਰੂ ਬਾਬੇ ਦੀ ਜਨਮ ਤਿਥ ਕੱਤਕ ਪੂਰਨਮਾਸ਼ੀ ਲਿਖੀ ਹੈ[3]। ਉਨ੍ਹਾਂ ਦਾ ਦੂਜਾ ਸ੍ਰੋਤ ਬਾਬਾ ਪ੍ਰਤਾਪ ਸਿੰਘ ਬੇਦੀ ਦਾ ੧੮੯੭ ਈ. ਦਾ ਰਚਿਆ ਗ੍ਰੰਥ 'ਸ੍ਰੀ ਚੰਦਰ ਪ੍ਰਕਾਸ਼' ਹੈ। ਇਸ ਵਿਚ, ਉਨ੍ਹਾਂ ਦੇ ਕਥਨ ਅਨੁਸਾਰ, ਗੁਰੂ ਬਾਬੇ ਦਾ ਜਨਮ ਕੱਤਕ ਪੂਰਨਮਾਸ਼ੀ ਦੇ ੨੭ਵੇਂ ਨਛਤ੍ਰ, ਸੁਖ ਰਾਸ਼ੀ, ਸੰਮਤ ੧੫੨੬ ਬਿਕ੍ਰਮੀ ਦਾ ਲਿਖਿਆ ਹੋਇਆ ਹੈ। ਨਾਰਾ ਜੀ ਅਨੁਸਾਰ ਇਹ "ਸੀਨਾ ਬਸੀਨਾ ਵੱਡਿਆਂ ਤੋਂ ਸੁਣਿਆ ਹੋਣ ਕਰਕੇ ਸੰਸੇ ਤੋਂ ਬਿਨਾਂ" ਹੈ।[4]

ਸਾਨੂੰ ਬਾਵਾ ਪੀ. ਐਲ. ਬੇਦੀ ਵਾਲੀ ਜਨਮਸਾਖੀ ਵੇਖਣ ਦਾ ਸੁਭਾਗ ਪ੍ਰਾਪਤ ਨਹੀਂ ਹੋਇਆ। ਉਹ ਵੇਖਣ ਦੀ ਆਗਿਆ ਕਿਸੇ ਨੂੰ ਨਹੀਂ ਦੇਂਦੇ। ਇਸ ਲਈ ਮਿਤੀ ਦੀ ਪੜਤਾਲ ਨਹੀਂ ਹੋ ਸਕੀ। ਪਰੰਤੂ ਸਾਡਾ ਦ੍ਰਿੜ ਵਿਸ਼ਵਾਸ ਹੈ ਕਿ ਬੇਦੀ ਸਾਹਿਬ ਦਾ ਨੁਸਖਾ ਵੇਖਣ ਵਾਲਿਆਂ ਨੂੰ ਸੰਮਤ ਦਾ ਜ਼ਰੂਰ ਕੋਈ ਟਪਲਾ ਲਗਾ ਹੈ। ਜੇ ਟਪਲਾ ਨ ਵੀ ਲਗਾ ਹੋਵੇ ਤਾਂ ਵੀ ਸਾਡੇ ਵਿਸ਼ਲੇਸ਼ਣ ਵਿਚ ਫ਼ਰਕ ਨਹੀਂ ਪੈਂਦਾ, ਕਿਉਂਜੋ ਅਸੀਂ ਭਾਈ ਬਾਲਾ ਵਾਲੀ ਜਨਮ ਸਾਖੀ ਦੀ ਇਸ ਤੋਂ ਵੀ ਪੁਰਾਣੀ ੧੭੧੫ ਬਿ. ਵਾਲੀ ਹੱਥ-ਲਿਖਤ ਦਾ ਜ਼ਿਕਰ ਪਿਛੇ ਪੰਨਾ ੧੭ ਉਪਰ ਕਰ ਆਏ ਹਾਂ। ਉਸ ਵਿਚ ਵੀ ਬਾਬਾ ਜੀ ਦੇ ਜਨਮ ਦੀ ਤਿਥ ੧੫੨੬ ਕਤਕ ਸੁਦੀ ੧੫ ਦਿੱਤੀ ਹੈ। ਪਰੰਤੂ, ਇਹ ਕੋਈ ਅਕੱਟ ਦਲੀਲ ਨਹੀਂ। ਇਸ ਨਾਲੋਂ ਵੀ ਪੁਰਾਣੀ ਹੱਥ-ਲਿਖਤ, ੧੬੩੫ ਈ. ਵਿਚ ਨਕਲ ਕੀਤੀ ਕੋਲਬਰੁਕ ਵਾਲੀ ਜਨਮ ਸਾਖੀ ਵੀ ਸਾਡੇ ਪਾਸ ਮੌਜੂਦ ਹੈ। ਤਾਂ ਫਿਰ, ਉਸ ਦੀ ਗਵਾਹੀ ਨੂੰ ਸੱਚ ਕਿਉਂ ਨ ਮੰਨ ਲਇਆ ਜਾਵੇ ? ਨਾਰਾ ਜੀ ਦੀ ਦੱਸੀ ਦੂਜੀ ਲਿਖਤ, ਸ੍ਰੀ ਚੰਦ ਪ੍ਰਕਾਸ਼, ਨੂੰ ਪ੍ਰਮਾਣਕ ਮੰਨਣ ਵਿਚ ਸਾਨੂੰ ਸੰਕੋਚ ਹੈ। ਕੇਵਲ ਇਸ ਇਕ ਗੱਲ ਨਾਲ ਕਿ ਇਹ ਸੀਨੇ ਬਸੀਨੇ ਵੱਡਿਆਂ ਕੋਲੋਂ ਸੁਣੀਆਂ ਸਾਖੀਆਂ ਦਾ ਸੰਗ੍ਰਹਿ ਹੈ ਅਤੇ ਲਿਖਣ ਵਾਲਾ ਇਕ ਬੇਦੀ ਸਾਹਿਬਜ਼ਾਦਾ ਹੈ, ਇਹ ਪ੍ਰਮਾਣਕ ਨਹੀਂ ਹੋ ਜਾਂਦੀ। ਬੇਦੀ ਸਾਹਿਬਜ਼ਾਦਿਆਂ ਦੇ ਪ੍ਰਮਾਣਕ ਵਿਚਾਰਾਂ ਦੀ ਗੱਲ ਤਾਂ ਅਸੀਂ ਅੱਗੇ ਚਲ ਕੇ ਕਰਾਂਗੇ, ਹਾਲ ਦੀ ਘੜੀ ਸਾਨੂੰ ਗਿਆਨੀ ਈਸ਼ਰ ਸਿੰਘ ਨਾਰਾ ਦੀ ਸੋਚ ਦਾ ਸਾਰਾਂਸ਼ ਦੇਣਾ ਹੈ। ਗਿਆਨੀ ਜੀ ਦਾ ਮਤ ਹੈ ਕਿ "ਸਭ ਤੋਂ ਪਹਿਲੇ ਦੀ ਜੋ ਗੁਰੂ ਨਾਨਕ ਕਥਾ ਹੈ ਉਹ ਬਾਬਾ ਲਖਮੀ ਚੰਦ ਲਿਖਤ ਸੀ, ਜਿਸ ਵਿਚ ਗੁਰੂ ਨਾਨਕ ਜਨਮ ਕੱਤਕ ਪੂਰਨਮਾਸ਼ੀ ਦਾ ਲਿਖਿਆ ਹੋਇਆ ਸੀ ਤੇ ਉਨ੍ਹਾਂ ਦੀ ਲਿਖਤ ਦਾ ਸਮਾਂ ਉਹੀ ਸੰਮਤ ੧੫੮੨

[3]ਈਸ਼ਰ ਸਿੰਘ ਨਾਰਾ, 'ਵਸਾਖ ਨਹੀਂ—ਕੱਤਕ', ਪੰਨਾ ੮-੯ ਅਤੇ ੧੧. [4]ਉਹੀ, ਪੰਨਾ ੮ ਅਤੇ ੯੨.

[ਬਿਕ੍ਰਮੀ] ਦਾ ਸੀ[5]। ਪਰ ਉਸ ਬਾਬਾ ਲਖਮੀ ਚੰਦ ਦੀ ਲਿਖਤ ਨੂੰ ਗੁਰੂ ਘਰ ਦੇ ਸਖਤ ਵਿਰੋਧੀ ਮਿਹਰਬਾਨ ਸੋਢੀ ਜੀ ਨੇ ਹੁਣ ਤੋਂ ਤਕਰੀਬਨ ੩੨੫ ਸਾਲ ਬੀਤੇ ਗੁਮ ਕਰ ਦਿੱਤਾ ਤੇ ਆਪਣੀ ਨਵੀਂ ਜਨਮ ਸਾਖੀ ਵਿਚ ਬਦਲ ਕੇ ਗੁਰੂ ਜਨਮ ਵੈਸਾਖ ਸੁਦੀ ਤੀਜ ਦਾ ਲਿਖ ਦਿੱਤਾ[6]। ਉਸ ਐਸਾ ਕਿਉਂ ਕੀਤਾ ? ਆਪ ਲਿਖਦੇ ਹਨ :

> ਭਾਵੇਂ ਸਿੱਖੀ ਸੇਵਕੀ ਇਨ੍ਹਾਂ ਦੀ ਆਪਣੀ ਵੀ ਹੈਗੀ ਸੀ, ਪ੍ਰਚਾਰਕ ਤੇ ਮਸੰਦ ਵੀ ਰਖੇ ਸਨ। ਫਿਰ, ਗੁਰੂ ਅਰਜਨ ਦੇ ਮੁਕਾਬਲੇ ਦੇ ਤੀਰਥ (ਹੇਹਰਾਂ ਦੁਖ ਨਿਵਾਰਨ) ਰਚੇ ਸਨ ; ਗ੍ਰੰਥ ਵੀ ਇਨ੍ਹਾਂ ਆਪਣਾ ਲਿਖਿਆ ਸੀ, ਪਰ ਸ੍ਰੀ ਅੰਮ੍ਰਿਤਸਰ ਦੀ ਵਸਾਖੀ ਅਤੇ ਦੀਪਮਾਲਾ ਦੇ ਦੋਵੇਂ ਮੇਲਿਆਂ ਦੇ ਮੁਕਾਬਲੇ ਦਾ ਮੇਲਾ ਭਰਨਾ ਵੀ ਜ਼ਰੂਰੀ ਸੀ ਤਦੇ ਤਸੱਲੀ ਹੋ ਸਕਦੀ ਸੀ, ਇਹੋ ਡੂੰਘੀ ਸੋਚ ਸੋਚੀ ਕਿ ਇਕ ਮੇਲਾ ਗੁਰੂ ਨਾਨਕ ਜਨਮ ਦੇ ਭੁਲੇਖੇ ਵਿਚ (ਆਪਣੇ ਪਿਤਾ ਪ੍ਰਿਥੀ ਚੰਦ ਦੇ) ਜਨਮ ਦਿਨ (ਜਾਂ ਆਪਣੇ ਕਿਸੇ ਸਾਹਿਬਜ਼ਾਦੇ ਦੇ ਜਨਮ ਦਿਨ) ਦਾ ਮੁਕਰਰ ਕਰੇਗਾ ਅਤੇ ਦੂਜਾ ਮੇਲਾ ਬਸੰਤ ਪੰਚਮੀ ਨੂੰ ਮੁਕਰਰ ਕਰੇ ਜੋ ਸੋਹਣੇ ਮੌਸਮ ਦਾ ਸੀ।
>
> ਐਸੀ ਸੋਚ ਵਿਚਾਰ ਮਗਰੋਂ ਹੀ ਮਿਹਰਬਾਨ ਜੀ ਨੇ ਕੱਤਕ ਪੂਰਨਮਾਸ਼ੀ ਦੀ ਬਜਾਇ ਗੁਰੂ ਨਾਨਕ ਦਾ ਜਨਮ "ਵਸਾਖ ਸੁਦੀ ਤੀਜ" ਦਾ ਲਿਖਿਆ।... ਵਿਚਾਰ ਇਹ ਸੀ ਕਿ ਦੋਵੇਂ ਮੇਲੇ ਭਰਿਆ ਕਰਨਗੇ ਅਤੇ ਨਵੀਂ ਫਸਲ, ਨਵੀਂ ਕਣਕ, ਨਵੇਂ ਗੁੜ, ਚਾਵਲ ਤੇ ਕਪਾਹ ਦੇ ਢੇਰ ਲਗਦੇ ਰਹਿਣਗੇ।[7]

ਗਿਆਨੀ ਜੀ ਨੇ ਅਨ੍ਹੇਰੇ ਵਿਚ ਦੂਰ ਦੀ ਸੋਚਣ ਵਾਲੀ ਗੱਲ ਕੀਤੀ ਹੈ; ਪਰੰਤੂ ਇਹ ਨਹੀਂ ਸੋਚਿਆ ਕਿ ਬਸੰਤ ਪੰਚਮੀ ਨੂੰ ਗੁਰੂ-ਯਾਤ੍ਰਾ ਕਰਕੇ ਗਈ ਸੰਗਤ ਕੇਵਲ ਦੋ ਮਹੀਨਿਆਂ ਪਿਛੋਂ ਹੀ ਮੁੜ ਯਾਤ੍ਰਾ ਲਈ ਕਿਵੇਂ ਉਠ ਤੁਰੇਗੀ; ਅਤੇ, ਫਿਰ, ਵੈਸਾਖੀ ਨੂੰ ਕਿਹੜੀ ਕਣਕ ਵੱਢੀ ਤੇ ਗਹਾਈ ਜਾ ਕੇ ਭੇਟ ਕਰਨ ਨੂੰ ਤਿਆਰ ਹੋ ਜਾਵੇਗੀ ? ਪੰਜਾਬ ਦੀ ਖੇਤੀਬਾੜੀ ਤੋਂ ਜਾਣੂ ਸੱਜਣ ਜਾਣਦੇ ਹਨ ਕਿ ਪੰਜਾਬ ਵਿਚ ਕਣਕ ਦੀ ਵਢਾਈ, ਗਹਾਈ ਤੇ ਉਡਾਈ ਵੈਸਾਖੀ ਤੋਂ ਪਿਛੋਂ ਹੀ ਹੁੰਦੀ ਹੈ। ਹੁਣ ਹੀ ਨਹੀਂ, ਪਿਛੇ ਵੀ ਇੰਜ ਹੀ ਹੁੰਦਾ ਸੀ ; ਬਹੁਤੀ ਥਾਈਂ ਤਾਂ ਫ਼ਸਲ ਨੂੰ ਹੱਥ ਹੀ ਵੈਸਾਖੀ ਵਾਲੇ ਦਿਨ ਲਾਇਆ ਜਾਂਦਾ ਸੀ। ਸੋ ਕੱਤਕ ਤੋਂ ਵੈਸਾਖੀ ਵਾਲੇ ਦਿਨ ਗੁਰਪੁਰਬ ਲੈ ਆਉਣ ਨਾਲ ਕਣਕ ਦੇ ਬੋਹਲ ਕਿਥੋਂ ਲਗ ਜਾਣੇ ਸਨ ? ਇਸ ਕਾਰਣ ਇਹ ਦਲੀਲ, ਕੋਈ ਬਹੁਤ ਜਚਦੀ ਨਹੀਂ, ਥੋਦੀ ਪ੍ਰਤੀਤ ਹੁੰਦੀ ਹੈ।

ਗਿਆਨੀ ਈਸ਼ਰ ਸਿੰਘ ਨਾਰਾ ਨੇ ਵਦੀ ਸੁਦੀ ਦੇ ਹਿਸਾਬ ਨੂੰ ਸਮਝਾਉਣ ਅਤੇ ਗੁਰੂ ਬਾਬੇ ਦੀ ਆਯੂ ਦੇ ਗਿਣਨ ਗੱਠਣ ਵਿਚ ਹੋਈਆਂ ਗ਼ਲਤੀਆਂ ਨੂੰ ਖੋਲਣ ਉਤੇ ਬੜਾ ਜ਼ੋਰ ਲਾਇਆ ਹੈ ਅਤੇ ਇਸ ਗੱਲ ਤੇ ਚੋਖੇ ਅੱਥਰੂ ਵਹਾਏ ਹਨ ਕਿ ਗੁਰੂ ਬਾਬੇ ਦੀ ਜੀਵਨੀ ਦੇ ਲੇਖਕਾਂ ਨੂੰ ਬਾਬੇ ਦੀ ਆਯੂ ਦੇ ਗਿਣਨ ਗੱਠਣ ਵਿਚ ਭੁਲੇਖੇ ਲਗਦੇ ਰਹੇ ਹਨ।[8] ਪਰੰਤੂ, ਸਾਨੂੰ ਬੜੇ ਖ਼ੇਦ ਨਾਲ ਕਹਣਾ ਪੈਂਦਾ ਹੈ ਕਿ ਪੰਚਾਂਗ ਵਿਦਿਆ ਬਾਰੇ ਗਿਆਨੀ ਈਸ਼ਰ ਸਿੰਘ ਨਾਰਾ

---

[5]ਉਹੀ, ਪੰਨਾ ੨੩. [6]ਉਹੀ, ਪੰਨਾ ੧੦੯.

[7]'ਵਸਾਖ ਨਹੀਂ—ਕੱਤਕ', ਪੰਨਾ ੧੧੦-੧੧੧. [8]ਉਹੀ, ਪੰਨਾ ੧੨੧-੪੮

ਦਾ ਗਿਆਨ ਬੜਾ ਅਲਪ ਹੈ। ਉਹ ਇਸ ਸੰਬੰਧੀ ਇਸ ਬੁਨਿਆਦੀ ਗੱਲ ਤਕ ਨੂੰ ਨਹੀਂ ਜਾਣਦੇ ਕਿ ਉੱਤਰੀ ਭਾਰਤ ਵਿਚ ਚੰਦ੍ਰ ਮਾਸ (lunar month) ਵਦੀ ਏਕਮ ਤੋਂ ਸ਼ੁਰੂ ਹੋ ਕੇ ਮੱਸਿਆ ਨੂੰ ਅੱਧ ਵਿਚ ਪਹੁੰਚਦਾ ਤੇ ਪੁੰਨਿਆ ਨੂੰ ਪੂਰਾ ਹੁੰਦਾ ਹੈ। "ਪੁੰਨਿਆਂ" ਜਾਂ "ਪੂਰਨਮਾਸ਼ੀ" ਹੈ ਹੀ ਮਹੀਨੇ ਦੇ ਪੂਰੇ ਹੋਣ ਦਾ ਨਾਂ।[9] ਇਸ ਦਾ ਅਰਥ ਇਹ ਹੋਇਆ ਕਿ ਭਾਰਤੀ ਪੰਚਾਂਗਾਂ ਵਿਚ ਵਦੀ ਮਹੀਨੇ ਦੇ ਪਹਿਲੇ ਅੱਧ ਵਿਚ ਆਉਂਦੀ ਹੈ ਤੇ ਸੁਦੀ ਪਿਛਲੇ ਅੱਧ ਵਿਚ। ਪਰੰਤੂ, ਗਿਆਨੀ ਜੀ ਸੁਦੀ ਨੂੰ ਪਹਿਲਾਂ ਤੇ ਵਦੀ ਨੂੰ ਉਸ ਦੇ ਪਿਛੋਂ ਆਉਂਦਾ ਖ਼ਿਆਲ ਕਰਦੇ ਹਨ। ਇਹ ਮੁਸਲਮਾਨੀ ਮਹੀਨਿਆਂ ਦੀ ਚਾਲ ਤਾਂ ਹੈ, ਭਾਰਤੀ ਮਹੀਨਿਆ ਦੀ ਚਾਲ ਨਹੀਂ। ਸਾਡੇ ਬਜ਼ੁਰਗ ਚੰਦ੍ਰਮਾ ਦਾ ਮਹੀਨਾ ਸਦਾ ਹੀ ਵਦੀ ਏਕਮ ਤੋਂ ਸ਼ੁਰੂ ਕਰਕੇ ਪੂਰਨਮਾਸ਼ੀ ਉਤੇ ਸਮਾਪਤ ਕਰਦੇ ਰਹੇ ਹਨ। ਇਹੀ ਦਸਤੂਰ ਅੱਜ ਵੀ ਹੈ। ਸੋ ਗਿਆਨੀ ਜੀ ਦੀ ਇਸ ਪੱਖ ਤੋਂ ਕੀਤੀ ਸਾਰੀ ਚਰਚਾ ਨਿਰਰਥਕ ਬਣ ਕੇ ਰਹ ਜਾਂਦੀ ਹੈ[10]।

ਗੁਰੂ ਬਾਬੇ ਦੀ ਪ੍ਰਮਾਣਕ ਜਨਮ ਤਿਥ ਸੰਮਤ ੧੫੨੫ (ਗਤ) ਵੈਸਾਖ ਸੁਦੀ ੩ ਅਤੇ ਚਲਾਣੇ ਦੀ ਤਿਥ ੧੫੯੫ (ਗਤ) ਅਸੂ ਸੁਦੀ ੧੦ ਅਤੇ ਕੁਲ ਆਯੂ ੭੦ ਸਾਲ ੫ ਮਹੀਨੇ ਤੇ ੭ ਦਿਨ ਹੋਣ ਬਾਰੇ ਆਪਣੇ ਵਿਚਾਰ ਅਸੀਂ ਪਿਛੇ ਪ੍ਰਕਰਣ ੬ ੭, ੮, ਅਤੇ ੯ ਵਿਚ ਖੋਲ ਆਏ ਹਾਂ। ਜੇ ਗਿਆਨੀ ਈਸ਼ਰ ਸਿੰਘ ਨਾਰਾ ਦੀ ਤ੍ਰਿਪਤੀ ਕਿਸੇ ਬੇਦੀ ਸ੍ਰੋਤ ਤੋਂ ਬਿਨਾ ਨਹੀਂ ਹੁੰਦੀ ਤਾਂ ਅਸੀਂ ਉਨ੍ਹਾਂ ਨੂੰ ਨਿਕਟ ਸਮੇਂ ਦੇ ਪ੍ਰਤਾਪ ਸਿੰਘ ਬੇਦੀ ਦੀ ਰਚਨਾ ਵਲ ਜਾਣ ਨਾਲੋਂ ਉਸ ਤੋਂ ਦੋ ਪੀੜ੍ਹੀਆਂ ਪਹਿਲਾਂ ਹੋਏ ਬੇਦੀ ਸਾਹਿਬਜ਼ਾਦੇ, ਸ੍ਰੀ ਬਾਬਾ ਸੁਖਬਾਸੀ ਰਾਏ, ਵਲ ਜਾਣ ਦੀ ਪ੍ਰੇਰਨਾ ਕਰਾਂਗੇ। ਇਹ ਗੁਰੂ ਬਾਬੇ ਦੀ ਕੁਲ ਵਿਚ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਦਸਵੀਂ ਪੀੜ੍ਹੀ ਵਿਚ, ਸਿੱਖ ਰਾਜ ਸਮੇਂ ਹੋਏ। ਇਨ੍ਹਾਂ 'ਗੁਰੂ ਨਾਨਕ ਬੰਸ ਪ੍ਰਕਾਸ਼' ਨਾਂ ਦਾ ਇਕ ਗ੍ਰੰਥ ਬ੍ਰਜ ਵਿਚ ਸੰਮਤ ੧੯੯੭ ਬਿਕ੍ਰਮੀ ਮੁਤਾਬਕ ੧੯੪੦ ਈਸਵੀ ਨੂੰ ਤਿਆਰ ਕੀਤਾ[11]। ਉਸ ਵਿਚ ਗੁਰੂ ਨਾਨਕ ਦੇਵ ਜੀ ਦੇ ਬੰਸ ਦੇ ਮੁਕੰਮਲ ਹਾਲਾਤ ਹਨ। 'ਗੁਰੂ ਨਾਨਕ ਬੰਸ ਪ੍ਰਕਾਸ਼' ਵਿਚ ਗੁਰੂ ਬਾਬੇ ਦੀ ਜਨਮ ਤਿਥ, ਵੈਸਾਖ ਸੁਦੀ ੩, ਇਨ੍ਹਾਂ ਪਦਾਂ ਵਿਚ ਦਿੱਤੀ ਹੋਈ ਹੈ[11] :

---

[9]ਇਸ ਸੰਬੰਧੀ ਦੇਖੋ ਪਿੱਛੇ ਪੰਨਾ ੭੭, ਫੁਟ ਨੋਟ ਨੰ. ੨

[10]ਆਯੂ ਗਿਣਨ ਸਮੇਂ ਚਲਾਣੇ ਜਾਂ ਜੰਮਣ ਦਿਨ, ਦੋਹਾਂ, ਨੂੰ ਆਯੂ ਵਿਚ ਨਹੀਂ ਗਿਣੀਦਾ; ਇਕ ਨੂੰ ਛਡ ਦੇਈਦਾ ਹੈ। ਗਿਆਨੀ ਈਸ਼ਰ ਸਿੰਘ ਨਾਰਾ ਨੂੰ ਪੰਚਾਂਗ ਵਿਦਿਆ ਦੇ ਇਸ ਮੋਟੇ ਜੇਹੇ ਅਸੂਲ ਦਾ ਵੀ ਪਤਾ ਨਹੀਂ। ਉਹ ਗੁਰੂ ਬਾ ਬੇਦੀ ਆਯੂ ਨੂੰ ਵੈਸਾਖ ਸੁਦੀ ੩, ਸੰਮਤ ੧੫੨੬, ਤੋਂ ਲੈ ਕੇ ਅਸੂ ਸੁਦੀ ੧੦, ਸੰਮਤ ੧੫੯੬ ਤਕ ੭੦ ਸਾਲ, ੫ ਮਹੀਨੇ ੮ ਦਿਨ ਮੰਨਣ ਉਤੇ ਦ੍ਰਿੜ੍ਹ ਹਨ ('ਦੇਖੋ ਵਸਾਖ ਨਹੀਂ ਕੱਤਕ' ਪੰਨਾ, ੧੨੨)। ਉਨ੍ਹਾਂ ਦੇ ਇਸ ਅਲਪ ਗਿਆਨ ਕਾਰਣ ਨੌਜਵਾਨ ਪਾਠਕਾਂ ਨੂੰ ਬੜੇ ਟਪਲੇ ਲਗਣ ਦੀ ਸੰਭਾਵਨਾ ਹੈ। ਇਸ ਕਾਰਣ ਅਸਾਂ ਇਸ ਚੀਜ਼ ਨੂੰ ਲੈ ਕੇ ਇਥੇ ਚਰਚਾ ਦਾ ਵਿਸ਼ਾ ਬਣਾਇਆ ਹੈ, ਕੋਈ ਵਾਦ-ਵਿਵਾਦ ਵਿਚ ਪੈਣ ਲਈ ਨਹੀਂ।

[11]ਦੇਖੋ ਹੱਥ-ਲਿਖਤ ੨੯੧੯ (ਸੈਂ. ਪ. ਲਾ.), ਪੱਤ੍ਰਿ ੫.

ਸੰਬਤ ਬਿਕ੍ਰਮ ਨ੍ਰਿਪਤਿ[2] ਕੋ ਪੰਦ੍ਹ ਸਤਿ[3] ਬਟਿ[4] ਬੀਸ[5] ।
ਅਖਯ[6] ਤੀਜ ਤਿਥਿ ਮਾਸ ਬਰ[7] ਮਾਧਵਿ[8] ਪ੍ਰਗਟੇ ਈਸ ॥
ਰਿਤੁ ਬਸੰਤੁ ਸੋਭਾ ਘਨੀ ਪੁਹਪ[9] ਭ੍ਰਮਰ[10] ਗੁੰਜਾਰ ।
ਇਕ ਜਾਮ[11] ਰਜਨੀ[12] ਰਹਿਤ ਅਵਰ ਭਾਵਿ ਮੁਰਾਰ ॥
ਸੁਕਲ[13] ਪਖ ਉਤਪਤਿ ਭਏ ਆਤਮ ਰਾਮ ਅਨੰਤ ।
ਦਰਸਨ ਦੀਨ ਮਾਤ ਕੋ ਜਪੈ ਸਕਲ ਜਿਹ ਸੰਤ ॥

ਭਾਵ ਸਪਸ਼ਟ ਹੈ : ਗੁਰੂ ਬਾਬਾ ਜੀ ਬਿਕ੍ਰਮੀ ਸੰਮਤ ੧੫੨੬ ਦੀ ਵੈਸਾਖ ਸੁਦੀ ਤੀਜ ਨੂੰ ਬਸੰਤ ਰੁਤ ਵਿਚ ਪਹਰ ਰਾਤ ਰਹਿੰਦੀ ਨੂੰ ਜਨਮੇ ।

ਇਸੇ ਕੁਲ ਦੇ ਇਕ ਹੋਰ ਸਾਹਿਬਜ਼ਾਦੇ ਸ. ਦਲਜੀਤ ਸਿੰਘ ਬੇਦੀ (ਵਾਸੀ ਡੇਰਾ ਬਾਬਾ ਨਾਨਕ) ਨੇ, ਜੋ ਬਾਬਾ ਸੁਖਬਾਸੀ ਰਾਏ ਤੋਂ ਚੌਥੀ ਪੀੜੀ ਵਿਚ ਹਨ, ਗੁਰੂ ਨਾਨਕ ਦੇਵ ਜੀ ਦੀ ਪੰਚਮ ਸ਼ਤਾਬਦੀ ਦੇ ਸੰਬੰਧ ਵਿਚ ਛਾਪਣ ਹਿਤ ਇਕ ਜਨਮਸਾਖੀ, ਬਾਬਾ ਸੁਖਬਾਸੀ ਰਾਏ ਦੀ ਜਨਮਸਾਖੀ ਦੇ ਆਧਾਰ ਤੇ, ਤਿਆਰ ਕੀਤੀ ਸੀ[14] । ਇਹ ਸਾਨੂੰ ਵੇਖਣ ਦਾ ਮੌਕਾ ਮਿਲਿਆ ਸੀ। ਇਸ ਵਿਚ ਵੀ ਉਨ੍ਹਾਂ ਬਾਬਾ ਜੀ ਦੀ ਜਨਮ ਤਿਥ, ਇਹੀ, ਵੈਸਾਖ ਸੁਦੀ ੩ ਹੀ ਨਿਸ਼ਚਿਤ ਕੀਤੀ ਸੀ। ਫਿਰ, ਇਨ੍ਹਾਂ ਵਲੋਂ ਹੀ ੧੯੯੮ ਬਿ./੧੯੪੧ ਈ. ਵਿਚ ਇਕ ਟ੍ਰੈਕਟ 'ਸਾਖੀ ਸ੍ਰੀ ਚੋਲਾ ਸਾਹਿਬ' ਛਪਵਾਇਆ ਗਇਆ ਸੀ । ਉਸ ਵਿਚ ਵੀ ਉਨ੍ਹਾਂ ਬਾਬਾ ਜੀ ਦੀ ਜਨਮ ਤਿਥ ੧੫੨੬ ਵਿਸਾਖੀ ਸੁਦੀ ੩ ਹੀ ਲਿਖੀ ਸੀ ।

ਬੇਦੀ ਕੁਲ ਦੇ ਹੀ ਇਨ੍ਹਾਂ ਸਨਮਾਨ ਯੋਗ ਸਾਖੀਕਾਰਾਂ ਦੀ ਗਵਾਹੀ ਤੋਂ ਪਿਛੋਂ ਕੀ ਗੁਰੂ ਬਾਬੇ ਦੀ ਜਨਮ ਤਿਥ ਨੂੰ ਵੈਸਾਖ ਸੁਦੀ ਤੀਜ ਦੀ ਮੰਨਣ ਵਿਚ ਕੋਈ ਉਜ਼ਰ ਰਹ ਜਾਂਦਾ ਹੈ ? ਘਟੋ ਘਟ ਗਿਆਨੀ ਈਸ਼ਰ ਸਿੰਘ ਨਾਰਾ ਨੂੰ ਨਹੀਂ ਰਹਣਾ ਚਾਹੀਦਾ, ਜਿਨ੍ਹਾਂ ਬੇਦੀ ਕੁਲ ਦੇ ਸਾਹਿਬਜ਼ਾਦਿਆਂ ਦੀ ਗਵਾਹੀ ਨੂੰ ਪ੍ਰਮਾਣਕ ਮੰਨਿਆ ਹੈ ।

ਹੁਣ ਰਹੀ ਕੱਤਕ ਦੇ ਚਲ ਪੈਣ ਦੀ ਕਹਾਣੀ । ਇਸ ਸੰਬੰਧੀ ਵਖ ਵਖ ਲੋਕਾਂ ਦਾ ਮਤ ਵਖ ਵਖ ਹੈ । ਮੈਕਾਲਿਫ ਲਿਖਦਾ ਹੈ ਕਿ "ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਭਾਈ ਸੰਤ ਸਿੰਘ ਗਿਆਨੀ ਨਾਂ ਦਾ ਇਕ ਸੱਜਣ ਅੰਮ੍ਰਿਤਸਰ ਰਹਿਆ ਕਰਦਾ ਸੀ। ਮਹਾਰਾਜਾ ਉਸ ਨੂੰ ਵੱਡਾ ਮਾਨ ਦੇਂਦਾ। ਅੰਮ੍ਰਿਤਸਰ ਤੋਂ ਕੋਈ ਪੰਜ ਕੁ ਮੀਲਾਂ ਦੀ ਵਿਥ ਤੇ ਰਾਮ ਤੀਰਥ ਨਾਂ ਦਾ ਇਕ ਪੁਰਾਣਾ ਤੀਰਥ ਹੈ। ਇਥੇ ਹਰੇਕ ਕੱਤਕ ਪੂਰਨਮਾਸ਼ੀ ਨੂੰ ਮੇਲਾ[15] ਭਰਿਆ ਕਰਦਾ ਸੀ। ਇਸ ਤੀਰਥ ਨੂੰ ਜ਼ਕਰੀਆ ਖਾਂ ਦੇ ਮੰਤ੍ਰੀ ਦੀਵਾਨ ਲਖਪਤ ਰਾਏ ਨੇ

---

[2]ਰਾਜਾ [3]ਸੌ [4]ਛੇ [5]ਵੀਹ [6]ਜੋ ਨ ਘਟੇ, ਸੁਦੀ [7]ਸ੍ਰੇਸ਼ਟ [8]ਵੈਸਾਖ [9]ਫੁੱਲ [10]ਭੌਰੇ [11]ਪਹਰ [12]ਰਾਤ [13]ਚਾਨਣਾ [14]ਇਹ ਪੁਸਤਕ ਛਪੀ ਨਹੀਂ ਲਭਦੀ । [15]ਪਛਮੀ ਪੰਜਾਬ ਵਿਚ ਇਸ ਨੂੰ "ਟ੍ਰਕੜੀ" ਦਾ ਮੇਲਾ ਆਖਦੇ ਸਨ । "ਟ੍ਰਕੜੀ" ਹਿੰਦੂਆਂ ਦਾ ਇਕ ਤਿਉਹਾਰ ਹੈ, ਜਿਸ ਦਿਨ ਕੱਤਕ ਇਸ਼ਨਾਨ ਦਾ ਵ੍ਰਤ ਸਮਾਪਤ ਕੀਤਾ ਜਾਂਦਾ ਹੈ ।

ਮੁਰੰਮਤ ਕਰਵਾਇਆ ਸੀ। ਇਹ ਦੀਵਾਨ ਸਿੱਖਾਂ ਦਾ ਸਖ਼ਤ ਵੈਰੀ ਤੇ ਉਨ੍ਹਾਂ ਉਤੇ ਅਨੇਕ ਜ਼ੁਲਮ ਢਾਹੁਣ ਦਾ ਜ਼ਿੰਮੇਵਾਰ ਸੀ। ਭਾਈ ਸੰਤ ਸਿੰਘ ਚਾਹੁੰਦਾ ਸੀ ਕਿ ਸਿੱਖਾਂ ਨੂੰ ਰਾਮ ਤੀਰਥ ਜਾਣ ਤੋਂ ਰੋਕਿਆ ਜਾਏ। ਉਸ ਨੇ ਲੰਮੀ ਸੋਚ ਸੋਚ ਕੇ ਗੁਰੂ ਨਾਨਕ ਦੀ ਹਿੰਦਾਲੀਆਂ ਵਾਲੀ ਜਨਮ ਸਾਖੀ [ਭਾਵ ਭਾਈ ਬਾਲਾ ਵਾਲੀ ਜਨਮ ਸਾਖੀ] ਦੀ ਜਨਮ-ਤਿਥ ਗ੍ਰਹਣ ਕਰ ਲਈ ਅਤੇ ਗੁਰੂ ਸਾਹਿਬ ਦੇ ਜਨਮ ਉਤਸਵ ਦਾ ਮੇਲਾ ਅੰਮ੍ਰਿਤਸਰ ਵਿਚ ਕੱਤਕ ਦੇ ਮਹੀਨੇ ਲਾਉਣਾ ਸ਼ੁਰੂ ਕਰ ਦਿੱਤਾ[16]।

ਸ. ਕਰਮ ਸਿੰਘ ਨੇ ਲਗ ਪਗ ਇਸੇ ਕਹਾਣੀ ਨੂੰ ਮੈਕਾਲਿਫ ਦੀ ਲਿਖਤ ਵਲ ਸੰਕੇਤ ਕਰ ਕੇ ਦੁਹਰਾਇਆ ਹੈ ਅਤੇ ਇਸ ਦੇ ਨਾਲ ਹੀ ਇਹ ਸੂਚਨਾ ਆਪਣੇ ਵਲੋਂ ਦਿੱਤੀ ਹੈ ਕਿ ਨਨਕਾਣਾ ਸਾਹਿਬ ਵਿਚ ਕੱਤਕ ਪੂਰਨਮਾਸ਼ੀ ਦਾ ਗੁਰਪੁਰਬ ਸੰਮਤ ੧੯੨੫ ਤੋਂ ਮਨਾਣਾ ਸ਼ੁਰੂ ਹੋਇਆ, ਉਸ ਤੋਂ ਪਹਿਲਾਂ ਇਸ ਦਿਨ ਨੂੰ ਉਥੇ ਕੋਈ ਜਾਣਦਾ ਵੀ ਨਹੀਂ ਸੀ[17]।

ਇਕ ਹੋਰ ਲੇਖਕ, ਪ੍ਰੋ. ਕਰਤਾਰ ਸਿੰਘ, ਨੇ ਆਪਣੀ ਪੁਸਤਕ 'ਜੀਵਨ-ਕਥਾ ਸ੍ਰੀ ਗੁਰੂ ਨਾਨਕ ਦੇਵ ਜੀ' ਵਿਚ ਮੈਕਾਲਿਫ ਅਤੇ ਕਰਮ ਸਿੰਘ ਵਾਲੇ ਵਿਚਾਰ ਹੀ ਦੁਹਰਾਏ ਹਨ। ਪਰ ਇਹ ਪਤਾ ਨਹੀਂ ਕਿ ਉਨ੍ਹਾਂ ਨੇ ਨਨਕਾਣੇ ਸਾਹਿਬ ਵਿਚ ਗੁਰੂ ਆਗਮਨ ਦੇ ਪੁਰਬ ਦੇ ੧੯੧੫ ਈ. ਤੀਕ ਵੈਸਾਖ ਵਿਚ ਹੀ ਮਨਾਏ ਜਾਣ ਦਾ ਵੇਰਵਾ[18] ਕਿਥੋਂ ਲੈ ਲਇਆ ਹੈ ? ਕੁਝ ਵੀ ਹੋਵੇ, ਦੋਹਾਂ ਤਾਰੀਖ਼ਾਂ ਵਿੱਚੋਂ ਜਾਂ ਤਾਂ ਪ੍ਰੋ. ਕਰਤਾਰ ਸਿੰਘ ਵਾਲੀ ਤਾਰੀਖ਼ ਗ਼ਲਤ ਹੈ ਜਾਂ ਸ. ਕਰਮ ਸਿੰਘ ਦੀ ਦਿੱਤੀ ਤਾਰੀਖ਼ ਸੰਮਤ ੧੯੨੫ ਗ਼ਲਤ ਹੈ। ਇਸ ਤੋਂ ਵੀ ਵਧ, ਆਪਣੀ ਖੋਜ ਦਾ ਆਧਾਰ ਉਪਰ ਵਰਣਿਤ ਤਿੰਨਾਂ ਵਿਦਵਾਨਾਂ (ਮੈਕਾਲਿਫ, ਸ. ਕਰਮ ਸਿੰਘ ਤੇ ਪ੍ਰੋ. ਕਰਤਾਰ ਸਿੰਘ) ਵਿਚੋਂ ਕਿਸੇ ਨੇ ਵੀ ਨਹੀਂ ਦਿੱਤਾ। ਇਸ ਹਾਲਤ ਵਿਚ ਇਹ ਐਵੇਂ ਸੁਣੀ ਸੁਣਾਈ ਗੱਲ ਬਣ ਕੇ ਰਹ ਜਾਂਦੀ ਹੈ।

ਇਕ ਇਹ ਖ਼ਿਆਲ ਵੀ ਆਮ ਤੌਰ ਤੇ ਪੇਸ਼ ਕੀਤਾ ਜਾਂਦਾ ਹੈ ਕਿ ਵੈਸਾਖ ਵਿਚ ਫ਼ਸਲਾਂ ਦੀ ਕਟਾਈ ਦਾ ਰੁਝੇਵਾਂ ਹੋਣ ਕਾਰਣ ਇਹ ਉਤਸਵ ਵੈਸਾਖ ਤੋਂ ਬਦਲ ਕੇ ਕੱਤਕ ਵਿਚ ਲੈ ਆਂਦਾ ਗਇਆ। ਇਹ ਵੀ, ਵਧ ਤੋਂ ਵਧ, ਇਕ ਕਿਆਸ ਹੀ ਹੈ, ਕੋਈ ਠੋਸ ਸਬੂਤ ਨਹੀਂ।

ਖ਼ੈਰ, ਮੈਕਾਲਿਫ ਦੇ ਕਥਨ ਤੋਂ ਇਕ ਗੱਲ ਸਪਸ਼ਟ ਹੈ। ਉਹ ਇਹ ਕਿ ਗੁਰਪੁਰਬ ਦੇ ਕੱਤਕ ਪੂਰਨਮਾਸ਼ੀ ਸਮੇਂ ਚਲ ਪੈਣ ਪਿੱਛੇ ਭਾਈ ਬਾਲਾ ਵਾਲੀ ਜਨਮ ਸਾਖੀ ਦਾ ਵਿਸ਼ੇਸ਼ ਹੱਥ ਹੈ। ਇਹ ਤਾਰੀਖ਼ ਭਾਈ ਬਾਲਾ ਵਾਲੀ ਜਨਮ ਸਾਖੀ ਨੂੰ ਵੇਖ ਕੇ ਹੀ ਚਲੀ। ਜਦੋਂ ਪੱਥਰ ਦਾ ਛਾਪਾ ਆਇਆ, ਤਾਂ ਪਹਿਲੀ ਜਨਮ ਸਾਖੀ ਜੋ ਛਪ ਕੇ ਪਾਠਕਾਂ ਦੇ ਹੱਥਾਂ ਵਿਚ ਪਹੁੰਚੀ, ਭਾਈ ਬਾਲਾ ਵਾਲੀ ਹੀ ਸੀ। ਇਸ ਦੀ ਭਾਸ਼ਾ ਦੂਜੀਆਂ ਜਨਮ ਸਾਖੀਆਂ ਨਾਲੋਂ ਸੌਖੀ ਸੀ ਤੇ ਇਸ ਵਿਚ ਗੱਲ ਬਾਬੇ ਦੇ ਇਕ ਸਾਥੀ ਦੇ ਮੁਖ ਵਿਚ ਪਾ ਕੇ ਕੀਤੀ ਗਈ ਸੀ।

---

[16] *Sikh Religion,* vol. I. p lxxxiv. [17] 'ਕੱਤਕ ਕਿ ਵਿਸਾਖ', ਪੰਨਾ ੨੫੭-੫੮.
[18] ਦੇਖੋ ਕਰਤਾਰ ਸਿੰਘ, 'ਜੀਵਨ ਕਥਾ ਸ੍ਰੀ ਗੁਰੂ ਨਾਨਕ ਦੇਵ ਜੀ', ਪੰਨਾ ੪੮੯.

ਇਸ ਕਾਰਣ, ਇਸ ਦਾ ਬਹੁਤ ਪ੍ਰਚਾਰ ਹੋਇਆ ਤੇ ਇਸ ਨੇ ਪਾਠਕਾਂ ਦਾ ਖੇਤ੍ਰ ਢੇਰ ਚਿਰ ਤਕ ਮਲੀ ਰੱਖਿਆ। ਇੰਜ, ਇਕ ਵਾਰ ਚਲੀ ਗੁਰਪੁਰਬ ਦੀ ਤਾਰੀਖ—ਉਹ ਕਿਵੇਂ ਵੀ ਚਲ ਪਈ ਹੋਵੇ—ਸਮਾਂ ਪਾ ਕੇ ਦ੍ਰਿੜ ਹੋ ਗਈ।

ਪਰੰਤੂ, ਪ੍ਰਸ਼ਨ ਫਿਰ ਵੀ ਬਣਿਆ ਰਹਿੰਦਾ ਹੈ ਕਿ ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਆਖਿਰ ਇਹ ਤਿਥ ਆਈ ਕਿਥੋਂ ? ਇਸ ਪ੍ਰਸ਼ਨ ਦੇ ਹੱਲ ਕਰਨ ਲਈ ਬੇਦੀ ਸਾਹਿਬਜ਼ਾਦੇ ਬਾਬਾ ਸੁਖਬਾਸੀ ਰਾਏ ਦੀ ਉਪਰੋਕਤ ਰਚਨਾ 'ਗੁਰੂ-ਨਾਨਕ ਬੰਸ ਪ੍ਰਕਾਸ਼' ਅਤੇ ਉਸ ਦੇ ਆਧਾਰ ਤੇ ਲਿਖੀ 'ਸਾਖੀ ਸ੍ਰੀ ਚੋਲਾ ਸਾਹਿਬ' ਫਿਰ ਸਾਡੀ ਮਦਦ ਨੂੰ ਆਉਂਦੀਆਂ ਹਨ। ਬਾਬਾ ਸੁਖਬਾਸੀ ਰਾਏ ਨੇ ਜਿਥੇ ਗੁਰੂ ਨਾਨਕ ਦੇਵ ਜੀ ਦੀ ਜਨਮ ਤਿਥ ਸੰਮਤ ੧੫੨੬ ਵੈਸਾਖ ਸੁਦੀ ਤੀਜ ਦਿੱਤੀ ਹੈ, ਉਥੇ ਉਸ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਤਪਸ੍ਵੀ ਸਪੁਤ, ਬਾਬਾ ਸ੍ਰੀ ਚੰਦ, ਦੀ ਜਨਮ ਤਿਥ ''ਕਤਕ ਮਾਸ ਪੁਨੀਤ'' ਲਿਖੀ ਹੈ। ਆਪ ਲਿਖਦੇ ਹਨ[19] :

ਸੁਭ ਨਖਸਤ੍ਰ[20] ਸੁਭ ਲਗਨ ਬਰ[21], ਕਾਤਕ ਮਾਸ ਪੁਨੀਤ।
ਸ੍ਰੀ ਚੰਦ ਸਤਿਗੁਰ ਪ੍ਰਗਟੇ, ਅਦਭੁਤ ਨਿਰਮਲ ਚੀਤ॥
ਸਿਧਿ ਸਾਧ ਅਰ ਦੇਵਤਾ, ਗਣ ਗੰਧਰਬ ਨਰ ਜੋਗੁ।
ਜੈ ਜੈਕਾਰ ਉਚਾਰਹੀ, ਮੰਗਲ ਗਾਵਹਿ ਲੋਗ॥

''ਕਤਕ ਮਾਸ ਪੁਨੀਤ'' ਦੀ ਵਿਆਖਿਆ ਕਰਦੇ ਸ. ਦਲਜੀਤ ਸਿੰਘ ਬੇਦੀ ਆਪਣੀ ਸੰਪਾਦਿਤ ਪਰ ਅਪ੍ਰਕਾਸ਼ਿਤ 'ਗੁਰੂ ਨਾਨਕ ਦੇਵ ਜੀ ਦੀ ਪੁਰਾਤਨ ਜਨਮ ਸਾਖੀ' ਵਿਚ ਲਿਖਦੇ ਹਨ : ''ਬਾਬਾ ਸ੍ਰੀ ਚੰਦ ਦਾ ਜਨਮ ਸੰਮਤ ਬਿ. ੧੫੫੧ (ਸੰ. ਰਾਸ਼. ੧੪੧੬ ਸਾਕਾ) ਦੀ ਕੱਤਕ ਪੂਰਨਮਾਸ਼ੀ ਦੇ ਦਿਨ ਸ੍ਰੀ ਨਨਕਾਣੇ ਸਾਹਿਬ ਵਿਖੇ ਹੋਇਆ''[22]। ਉਪਰਲੇ ਦੋਹਿਆਂ ਵਿਚ ਸੰਮਤ ਦਾ ਉੱਲੇਖ ਨਹੀਂ ਹੈ, ਤੇ ''ਪੁਨੀਤ'' ਪਦ ''ਪਵਿਤ੍ਰ'' ਦਾ ਅਰਥ ਦੇਂਦਾ ਹੈ ਅਤੇ ''ਪੁੰਨਿਆ'' ਦਾ ਵੀ। ਫਿਰ, ਇਸੇ ਗ੍ਰੰਥ ਦੇ ਆਧਾਰ ਤੇ ਲਿਖੀ 'ਸਾਖੀ ਸ੍ਰੀ ਚੋਲਾ ਸਾਹਿਬ' ਵਿਚ ਵੀ ਬਾਬਾ ਸ੍ਰੀ ਚੰਦ ਦਾ ਜਨਮ ਕੱਤਕ ਪੂਰਨਮਾਸ਼ੀ ਸੰਮਤ ੧੫੫੧ ਦਾ ਲਿਖਿਆ ਹੋਇਆ ਹੈ[23]। ਦੋਵੇਂ ਸ੍ਰੋਤ ਪ੍ਰਮਾਣਿਕ ਹਨ, ਕਿਉਂਜੋ ਇਹ ਉਨ੍ਹਾਂ ਲੋਕਾਂ ਦੀ ਕਲਮ ਤੋਂ ਹਨ ਜਿਨ੍ਹਾਂ ਨੂੰ ਆਪਣੇ ਕੁਲ ਦੀਆਂ ਤਿਥਾਂ ਤੇ ਘਟਨਾਵਾਂ ਦਾ ਗਿਆਨ ਵਿਰਸੇ ਵਿਚ ਮਿਲਿਆ ਸੀ। ਫਲਸਰੂਪ ਬਾਬਾ ਸੁਖਬਾਸੀ ਰਾਏ ਦੀ ਇਸ ਗਵਾਹੀ ਨੂੰ ਪ੍ਰਮਾਣਿਕ ਮੰਨਣਾ ਪੈਂਦਾ ਹੈ।

ਬਾਬਾ ਸ੍ਰੀ ਚੰਦ ਦੇ ਪ੍ਰਗਟ ਹੋਣ ਦੀ ਤਾਰੀਖ ਬਾਰੇ ਪੁਰਾਣੀਆਂ ਹੱਥ-ਲਿਖਤਾਂ ਤੇ

---

[19]ਹੱਥ-ਲਿਖਤ ੨੯੧੯ (ਸੈਂ. ਪ. ਲਾ.) ਪਤਿ ੩੬. [20]ਨਛਤ੍ਰ [21]ਸ੍ਰੇਸ਼ਟ [22]ਇਸ ਜਨਮ ਸਾਖੀ ਦੇ ਗੁਰੂ ਨਾਨਕ ਫਾਊਂਡੇਸ਼ਨ ਦਿੱਲੀ ਵਲੋਂ ਛਾਪੇ ਜਾਣ ਦੀ ਗੱਲ ਪਿਛੇ ਜੇਹੇ ਚਲ ਰਹੀ ਸੀ। ਉਦੋਂ ਹੀ ਇਸ ਨੂੰ ਵੇਖਣ ਦਾ ਸਾਨੂੰ ਅਵਸਰ ਮਿਲਿਆ। ਇਸ ਦੀ ਵਰਤਮਾਨ ਸਥਿਤੀ ਬਾਰੇ ਕੁਝ ਦਸ ਸਕਣਾ ਕਠਿਨ ਹੈ। [23]ਪੰਨਾ ੪ ਤੋਂ ਉਪਰੰਤ।

ਗੁਰੂ-ਪ੍ਰਣਾਲੀਆਂ ਬਹੁਤ ਕਰਕੇ ਚੁਪ ਹਨ। ਹਾਂ, ਨਿਕਟ ਕਾਲ ਵਿਚ ਛਪੀਆਂ ਕੁਝ ਕੁ ਪੁਸਤਕਾਂ ਇਸ ਦਾ ਉੱਲੇਖ ਜ਼ਰੂਰ ਕਰਦੀਆਂ ਹਨ। 'ਜਨਮ ਸਾਖੀ ਸ੍ਰੀ ਚੰਦ' ਕ੍ਰਿਤ ਮਾਤਾ ਲਛਮੀ ਦੇਵੀ ਵਿਚ ਇਹ ਭਾਦ੍ਰੋਂ ਸੁਦੀ ੩, ਸੰਮਤ ੧੫੫੧ ਦਿੱਤੀ ਹੈ[24]। ਭਾਈ ਕਾਹਨ ਸਿੰਘ ਨਾਭਾ ਨੇ ਆਪਣੇ 'ਮਹਾਨ ਕੋਸ਼' ਵਿਚ ਭਾਦ੍ਰੋਂ ਸੁਦੀ ੯, ਸੰਮਤ ੧੫੫੧ ਦਿੱਤੀ ਹੈ[25] ਤੇ ਇਨ੍ਹਾਂ ਤੋਂ ਪਹਿਲਾਂ ਹੋਇਆ ਗਿਆਨੀ ਗਿਆਨ ਸਿੰਘ ਆਪਣੀ ਰਚਨਾ 'ਤਵਾਰੀਖੇ ਗੁਰੂ ਖਾਲਸਾ' ਵਿਚ ੫ ਸਾਉਣ, ੧੫੫੧ ਬਿਕ੍ਰਮੀ ਦਸਦਾ ਹੈ[26] ਜੋ ਕੇਸਰ ਸਿੰਘ ਛਿਬਰ ਦੇ 'ਬੰਸਾਵਲੀ ਨਾਮਾ' (ਕ੍ਰਿਤ ੧੭੬੯ ਈ.) ਤੋਂ ਲਈ ਲਗਦੀ ਹੈ[27]। ਸੋ, ਸੰਮਤੀ ਕਿਧਰੇ ਵੀ ਨਹੀਂ। ਇਨ੍ਹਾਂ ਵਿਚੋਂ ਬਹੁਤੇ ਲੇਖਕ ਨੇੜੇ ਦੇ ਸਮੇਂ ਦੇ ਹਨ। ਇਨ੍ਹਾਂ ਦੀ ਗਵਾਹੀ ਬਾਬਾ ਸੁਖਬਾਸੀ ਰਾਏ (ਜਨਮ : ੧੭੦੦ ਈ ਦੇ ਕਰੀਬ) ਤੋਂ ਕਿਸੀ ਸੂਰਤ ਵੀ ਵਧੇਰੇ ਪ੍ਰਮਾਣਕ ਨਹੀਂ ਮੰਨੀ ਜਾ ਸਕਦੀ। ਮੰਨਣਾ ਪਏਗਾ ਕਿ **ਕੱਤਕ ਪੂਰਨਮਾਸ਼ੀ ਦੀ ਤਿਥ ਮੂਲ ਰੂਪ ਵਿਚ ਬਾਬਾ ਸ੍ਰੀ ਚੰਦ ਦੀ ਹੀ ਸੀ।** ਭਾਈ ਬਾਲਾ ਵਾਲੀ ਜਨਮ ਸਾਖੀ ਦੇ ਕਰਤਾ ਨੇ ਕਿਸੇ ਭੁਲੇਖੇ ਵਿਚ ਇਹ ਗੁਰੂ ਨਾਨਕ ਦੇ ਨਾਂ ਨਾਲ ਜੋੜ ਦਿੱਤੀ। ਹੋ ਸਕਦਾ ਹੈ, ਬੇਦੀ ਸਾਹਿਬਜ਼ਾਦਿਆਂ ਨੇ ਉਸ ਨੂੰ ਦੂਜੀਆਂ ਤਿਥਾਂ ਦੇ ਨਾਲ ਭੁਲੇਖੇ ਵਿਚ ਇਹੀ ਦਿੱਤੀ ਹੋਵੇ। ਭਾਈ ਬਾਲਾ ਵਾਲੀ ਜਨਮ ਸਾਖੀ ਲਿਖਣ ਲਈ ਜਨਮ ਪਤ੍ਰੀ ਲਿਆਉਣ ਦੀ ਰਵਾਇਤ ਵਿਚ, ਸੰਭਵ ਹੈ, ਇਸ ਤਰ੍ਹਾਂ ਦੀ ਕੋਈ ਗੱਲ ਲੁਪਤ ਹੋਵੇ। ਬਹੁਤ ਕਰਕੇ ਅਜੇਹਾ ਹੀ ਕੋਈ ਭੁਲੇਖਾ ਹੈ ਜਿਸ ਦੇ ਫਲਸਰੂਪ ਇਹ ਤਿਥ ਗੁਰੂ ਬਾਬੇ ਦੇ ਨਾਂ ਨਾਲ ਜੁੜੀ ਲਗਦੀ ਹੈ ਅਤੇ ਜੁੜੀ ਵੀ ਅਭੋਲ ਹੈ; ਜਾਣ ਬੁਝ ਕੇ ਜੋੜੀ ਨਹੀਂ ਗਈ।

ਉਦਾਸੀ ਸੰਪ੍ਰਦਾਇ ਵਿਚ ਇਸ ਮਤਲਬ ਦੀ ਇਕ ਰਵਾਇਤ ਚਲੀ ਆਉਂਦੀ ਹੈ ਕਿ ਜਦੋਂ ਬਾਬਾ ਸ੍ਰੀ ਚੰਦ ਨੂੰ ਛੇਵੀਂ ਪਾਤਿਸ਼ਾਹੀ ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਸਪੁਤ੍ਰ ਬਾਬਾ ਗੁਰਦਿੱਤਾ ਜੀ ਦੇ ਕੱਤਕ ਪੂਰਨਮਾਸ਼ੀ ਵਾਲੇ ਦਿਨ ਜਨਮ ਲੈਣ ਦਾ ਪਤਾ ਲੱਗਾ ਤਾਂ ਉਹ ਬਹੁਤ ਹਰਖਮਾਨ ਹੋਏ ਅਤੇ ਸਤਿਗੁਰੂ ਜੀ ਦੇ ਇਸ ਬੇਟੇ ਨੂੰ ਆਪਣੇ ਲਈ ਮੰਗ ਲਇਆ। ਸ੍ਰੀ ਈਸ਼ਰ ਸਿੰਘ ਨਾਰਾ ਬਾਬਾ ਸ੍ਰੀ ਚੰਦ ਦੇ ਬਾਬਾ ਗੁਰਦਿੱਤਾ ਜੀ ਵਲ ਖਿਚੇ ਜਾਣ ਦਾ ਕਾਰਣ ਬਾਬਾ ਗੁਰਦਿੱਤਾ ਜੀ ਦੇ ਗੁਰੂ ਬਾਬੇ ਨਾਨਕ ਵਾਲੀ ਤਿਥ ਤੇ ਹੀ ਜੰਮੇ ਹੋਣਾ ਮੰਨਦੇ ਹਨ।[28] ਪਰੰਤੂ, ਸਾਡਾ ਮਤ ਇਹ ਹੈ ਕਿ ਬਾਬਾ ਗੁਰਦਿੱਤਾ ਜੀ ਦੀ ਤਿਥ ਬਾਬਾ ਸ੍ਰੀ ਚੰਦ ਦੀ ਆਪਣੀ ਤਿਥ ਨਾਲ ਰਲਦੀ ਸੀ; ਇਸ ਕਾਰਣ ਉਹ ਉਸ ਵਲ ਖਿਚੇ ਗਏ। ਇਹੀ ਗੱਲ ਠੀਕ ਲਗਦੀ ਹੈ ਤੇ ਇਸ ਸੰਬੰਧੀ ਬਾਬਾ ਸੁਖਬਾਸੀ ਰਾਏ ਦੀ ਗਵਾਹੀ ਪ੍ਰਮਾਣਕ ਹੈ ਕਿ ਬਾਬਾ ਸ੍ਰੀ ਚੰਦ ਦੀ ਆਪਣੀ ਜਨਮ ਤਿੱਥ ਕੱਤਕ ਪੂਰਨਮਾਸ਼ੀ ਦੀ ਸੀ। ਇਹੀ ਭਾਈ ਬਾਲਾ ਵਾਲੀ ਜਨਮ ਸਾਖੀ ਦੇ ਲੇਖਕ ਦੀ ਉਕਾਈ ਜਾਂ ਉਸ ਨੂੰ ਮਿਲੀ ਗ਼ਲਤ ਸੂਚਨਾ ਕਾਰਣ ਗੁਰੂ ਬਾਬਾ ਨਾਨਕ ਦੇ ਨਾਂ ਨਾਲ ਜੁੜ ਗਈ।

ਇਕ ਗੱਲ ਹੋਰ, ਮਿਹਰਬਾਨ ਵਾਲੀ ਜਨਮ ਸਾਖੀ ਵਿਚ ਗੁਰੂ ਬਾਬੇ ਦਾ ਜਨਮ ਪਿੰਡ

---

[24]ਪੰਨਾ ੧੨. [25]ਦੂਜਾ ਸੰਸਕਰਣ, ਪੰਨਾ ੧੯੮. [26]ਹਿੱਸਾ ੧, ਪੰਨਾ ੧੦੮ [27]ਦੇਖੋ ਹੱਥ-ਲਿਖਤ ੬੩੬੮ (ਸਿ. ਰੈ. ਲਾ), ਪਤ੍ਰਿ ੨ (ੳ). [28]'ਵਸਾਖ ਨਹੀਂ-ਕੱਤਕ', ਪੰਨਾ ੯੧-੯੨.

ਚਾਹਲਾਂ ਵਾਲੇ ਦਾ ਲਿਖਿਆ ਹੈ[29]। ਇਹ ਗੁਰੂ ਨਾਨਕ ਦੇਵ ਜੀ ਦਾ ਨਾਨਕਾ ਪਿੰਡ ਸੀ। ਪਿੱਛੇ ਦਿੱਤੇ ਬਾਬਾ ਸ੍ਰੀ ਚੰਦ ਦੇ ਜਨਮ ਦਿਨ ਦੀ ਵਿਆਖਿਆ ਵਿਚ ਬੇਦੀ ਸਾਹਿਬਜਾਦਾ, ਸ. ਦਲਜੀਤ ਸਿੰਘ, ਨੇ ਬਾਬਾ ਸ੍ਰੀ ਚੰਦ ਦੇ ਕੱਤਕ ਪੂਰਨਮਾਸ਼ੀ ਨੂੰ ਜਨਮ ਲੈਣ ਦੀ ਸੂਚਨਾ ਦੇ ਨਾਲ ਹੀ ਬਾਬਾ ਸ੍ਰੀ ਚੰਦ ਦੇ ਨਨਕਾਣਾ ਸਾਹਿਬ ਵਿਚ ਪੈਦਾ ਹੋਣ ਦਾ ਉੱਲੇਖ ਵੀ ਕੀਤਾ ਹੈ। ਇਹ ਸੂਚਨਾ ਬੜੀ ਭਾਵਪੂਰਤ ਹੈ। ਇਹ ਬਾਬਾ ਸ੍ਰੀ ਚੰਦ ਜੀ ਦੀ ਜਨਮ ਤਿੱਥ ਦੇ ਗੁਰੂ ਬਾਬੇ ਦੇ ਨਾਂ ਨਾਲ ਜੁੜ ਜਾਣ ਦਾ ਇਕ ਹੋਰ ਸਬੂਤ ਹੈ। ਕੱਤਕ ਪੂਰਨਮਾਸ਼ੀ ਨੂੰ ਜੰਮਣਾ ਅਤੇ ਨਨਕਾਣੇ ਸਾਹਿਬ ਵਿਚ ਪੈਦਾ ਹੋਣਾ ਵਾਸਤਵ ਵਿਚ ਬਾਬਾ ਸ੍ਰੀ ਚੰਦ ਦੇ ਜੀਵਨ ਦੀਆਂ ਘਟਨਾਵਾਂ ਸਨ, ਪਰ ਇਹ ਕਿਸੇ ਭੁਲੇਖੇ ਕਾਰਣ ਗੁਰੂ ਨਾਨਕ ਦੇਵ ਜੀ ਦੇ ਨਾਂ ਨਾਲ ਜੁੜ ਗਈਆਂ। ਬਸ ਇਹੀ ਕਾਰਣ ਹੈ ਜਿਸ ਨੇ ਸਾਰੀਆਂ ਰੀੜਲਾਂ ਪਾਈਆਂ।

ਵਿਚਾਰ ਦਾ ਸਿੱਟਾ ਇਹ ਕਿ ਗੁਰੂ ਨਾਨਕ ਦੇਵ ਦਾ ਅਵਤਰਨ ਸਮਾਂ ਠੀਕ ੧੫੨੫ ਬਿਕ੍ਰਮੀ (ਗਤ) ਵੈਸਾਖ ਸੁਦੀ ਤੀਜ, ਜਨਮ ਅਸਥਾਨ ਚਾਹਲਾਂ ਵਾਲਾ, ਅਤੇ ਗਮਨ ਤਿਥ ੧੫੯੫ (ਗਤ) ਅਸੂ ਸੁਦੀ ਦਸਮੀ ਹੈ। ਕੁਲ ਆਯੂ ਆਪ ਨੇ ੭੦ ਵਰ੍ਹੇ, ੫ ਮਹੀਨੇ, ੭ ਦਿਨ ਭੋਗੀ। ਇਨ੍ਹਾਂ ਤੱਥਾਂ ਵਿਚੋਂ ਕਿਸੇ ਵਿਚ ਵੀ ਹੁਣ ਕਿਸੇ ਸੰਦੇਹ ਦੀ ਗੁੰਜਾਇਸ਼ ਪ੍ਰਤੀਤ ਨਹੀਂ ਹੁੰਦੀ। ਕਤਕ ਸੁਦੀ ਪੂਰਨਮਾਸ਼ੀ ਵਾਲੀ ਤਿੱਥ ਵਾਸਤਵ ਵਿਚ ਬਾਬਾ ਸ੍ਰੀ ਚੰਦ ਜੀ ਦੀ ਸੀ, ਪਰੰਤੂ ਬਾਲਾ ਵਾਲੀ ਜਨਮਸਾਖੀ ਦੇ ਲੇਖਕ ਦੀ ਉਕਾਈ ਕਾਰਣ ਇਹ ਬਾਬਾ ਨਾਨਕ ਦੇ ਨਾਂ ਨਾਲ ਜੁੜ ਗਈ।

## ੧੩
## (ਆਦਿ ਸਾਖੀਆਂ ਤੇ ਭਾਈ ਗੁਰਦਾਸ)

ਉਪਰੋਕਤ ਪ੍ਰਸੰਗ ਵਿਚ 'ਆਦਿ ਸਾਖੀਆਂ' ਅਤੇ ਭਾਈ ਗੁਰਦਾਸ ਦੁਆਰਾ ਸੂਚਿਤ ਬਾਬੇ ਦੀ ਜੀਵਨੀ ਦਾ ਪਰਸਪਰ ਅਧਿਐਨ ਕਰ ਲੈਣਾ ਵੀ ਉਚਿਤ ਹੋਵੇਗਾ। ਭਾਈ ਗੁਰਦਾਸ ਜਿਨ੍ਹਾਂ ਦਾ ਸਮਾਂ ਗੁਰੂ ਨਾਨਕ ਦੇਵ ਜੀ ਦੇ ਚਲਾਣੇ ਪਿਛੋਂ ਛੇਤੀ ਸ਼ੁਰੂ ਹੋ ਜਾਂਦਾ ਹੈ, ਸਾਨੂੰ ਗੁਰੂ ਬਾਬੇ ਦੀ ਜੀਵਨੀ ਬੀਜ ਰੂਪ ਵਿਚ ਦੇਣ ਦਾ ਸਾਧਨ ਬਣੇ ਹਨ। ਇਹ ਉਨ੍ਹਾਂ ਦੀ ਪਹਿਲੀ ਵਾਰ, ਪਉੜੀ ੨੩-੪੪, ਅਤੇ ਛੱਤੀਵੀਂ ਵਾਰ, ਪਉੜੀ ੨੧ ਵਿਚ ਪ੍ਰਾਪਤ ਹੈ। ਇਸ ਵਿਚ ਕੇਵਲ ਬਾਬੇ ਦੇ ਪਹਲਾਂ 'ਬਖਸ਼ ਦਰ' ਪ੍ਰਾਪਤ ਕਰਨ, ਫਿਰ ਘਾਲ ਕਮਾਉਣ ਤੇ ਤਪਸਿਆ ਸਾਧਣ ਅਤੇ ਪਿਛੋਂ ਤੀਰਥੀਂ ਜਾ ਕੇ ਨੌਵੇਂ ਖੰਡ ਪ੍ਰਿਥਮੀ ਦੇਖਣ ਦਾ ਉੱਲੇਖ ਹੈ। ਹੋਰ ਪ੍ਰਸੰਗ ਜਿਨ੍ਹਾਂ ਨੂੰ ਵਧੇਰੇ ਵਿਸਤਾਰ ਸਹਿਤ ਪੇਸ਼ ਕੀਤਾ ਗਇਆ ਹੈ, ਬਾਬੇ ਦੀ ਸਿੱਧਾਂ ਨਾਲ ਗੋਸ਼ਟ, ਮੱਕੇ ਦਾ ਫੇਰਨਾ, ਬਗਦਾਦ ਦਾ ਗੜ੍ਹ ਨਿਵਾਉਣਾ, ਮੁਲਤਾਨ ਦੀ ਜ਼ਿਆਰਤ ਅਤੇ "ਬਾਬਰ ਕਿਆਂ ਦਾ ਬਾਬੇ ਨੂੰ ਮਿਲਣਾ" ਹਨ। ਕੁਝ ਵੇਰਵਾ ਗੁਰੂ ਅੰਗਦ ਨੂੰ ਗੁਰ-ਗੱਦੀ ਤੇ ਥਾਪਣ ਦਾ ਵੀ ਹੈ। ਬਸ ਇਸ ਨਾਲ ਭਾਈ ਗੁਰਦਾਸ ਰਚਿਤ ਜੀਵਨੀ ਸਮਾਪਤ ਹੋ ਜਾਂਦੀ

[29]ਪੰਨਾ ੯.

ਹੈ। ਇਸ ਤੋਂ ਵਧ ਸ਼ਾਇਦ ਅਸੀਂ ਆਸ ਵੀ ਨਹੀਂ ਸੀ ਕਰ ਸਕਦੇ, ਕਿਉਂਜੋ ਭਾਈ ਗੁਰਦਾਸ ਜੀਵਨੀ ਨਹੀਂ ਸਨ ਲਿਖ ਰਹੇ, ਕੇਵਲ ਗੁਰੂ-ਜਸ ਕਰ ਰਹੇ ਸਨ। ਉਹ ਇਕ ਕਵੀ ਸਨ—ਗੁਰੂ ਘਰ ਦੇ ਢਾਡੀ। ਆਪਣੇ ਨਾਇਕ ਦੀ ਦਿਗ-ਵਿਜੈ ਦਰਸਾਉਣ ਲਈ ਉਨ੍ਹਾਂ ਉਹ ਪ੍ਰਸੰਗ ਚੁਣ ਲਏ ਜੋ ਇਸ ਮਨੋਰਥ ਨੂੰ ਪੂਰਾ ਕਰਨ ਲਈ ਅਤਿ ਜ਼ਰੂਰੀ ਸਨ। ਪੰਜਾਬ ਵਿਚ ਉਸ ਵਕਤ ਜੋਗੀਆਂ ਦਾ ਬੋਲ ਬਾਲਾ ਸੀ, ਜਾਂ ਫਿਰ ਇਸਲਾਮ ਦੇ ਹੱਵਾਰੀ ਸੂਫ਼ੀਆਂ ਦਾ। ਲੋੜ ਜੋਗੀਆਂ ਦੀ ਫੂਕ ਕੱਢਣ ਅਤੇ ਮੁਸਲਮਾਨ ਪੀਰਾਂ ਫਕੀਰਾਂ ਨੂੰ ਥਾਂ ਸਿਰ ਕਰਨ ਦੀ ਸੀ। ਸੋ, ਗੁਰੂ ਬਾਬੇ ਦੀ ਸਿੱਧਾਂ ਨਾਲ ਭੇਂਟ ਉਪਰ ੨੨ ਪਉੜੀਆ ਵਿਚੋਂ ੯ ਅਤੇ ਇਸਲਾਮ ਦੇ ਗੜ੍ਹ ਮੱਕਾ, ਬਗ਼ਦਾਦ ਤੇ ਮੁਲਤਾਨ ਦੀ ਵਿਜੈ ਉਤੇ ੭ ਪਉੜੀਆਂ ਖ਼ਰਚ ਹੋ ਗਈਆਂ। ਰਹਿੰਦੇ ਸਾਰੇ ਪ੍ਰਸੰਗ ਬਾਕੀ ਦੀਆਂ ਸੱਤਾਂ ਪਉੜੀਆਂ ਨੇ ਸਮੇਟ ਲਏ। ਉਨ੍ਹਾਂ ਵਿਚ ਆਖ਼ਿਰ ਕਿੰਨਾ ਕੁ ਵੇਰਵਾ ਆ ਸਕਦਾ ਸੀ ? ਫਲਸਰੂਪ ਉਹ ਬੀਜ ਰੂਪ ਬਣ ਕੇ ਰਹ ਗਏ। ਤਾਂ ਵੀ, ਭਾਈ ਗੁਰਦਾਸ ਰਚਿਤ ਵਾਰ ਭਾਈ ਗੁਰਦਾਸ ਦੇ ਸਮੇਂ ਤਕ ਚਲ ਚੁਕੀਆਂ ਰਵਾਇਤਾਂ ਦਾ ਇਕ ਬੜਾ ਸੁੰਦਰ ਦਰਪਣ ਹੈ।

ਹੱਥਲੀ ਪੁਸਤਕ, 'ਆਦਿ ਸਾਖੀਆਂ' ਦੇ ਬਿ. ੧੭੫੮/੧੭੦੧ ਈ. ਤਕ ਸੰਕਲਿਤ ਹੋ ਚੁਕੇ ਹੋਣ ਦਾ ਪਤਾ ਚਲਦਾ ਹੈ। ਉਸ ਵਕਤ ਭਾਈ ਗੁਰਦਾਸ ਦੀ ਵਾਰ ਰਚੀ ਜਾ ਚੁਕੀ ਸੀ, ਅਤੇ ਮਿਹਰਬਾਨ ਵਾਲੀ ਜਨਮ ਸਾਖੀ ਵੀ ਆਪਣਾ ਰੂਪ ਧਾਰਣ ਕਰ ਚੁਕੀ ਸੀ, ਭਾਈ ਬਾਲਾ ਵਾਲੀ ਜਨਮ ਸਾਖੀ ਵੀ, ਨਿਸ਼ਚੈ ਹੀ, ਹੋਂਦ ਵਿਚ ਸੀ। ਪਰੰਤੂ, ਸਾਡਾ ਸੰਕਲਨ-ਕਰਤਾ ਇਸ ਪਿਛਲੇਰੀ ਤੋਂ ਕੋਈ ਪ੍ਰਭਾਵ ਗ੍ਰਹਣ ਕਰਦਾ ਨਹੀਂ ਦਿਸਦਾ। ਪਹਲੀ ਅਤੇ ਦੂਜੀ ਨਾਲ ਉਸ ਦੇ ਕੁਝ ਤੱਤ ਜ਼ਰੂਰ ਸਾਂਝੇ ਹਨ। ਭਾਈ ਗੁਰਦਾਸ ਦੀ ਸੂਚਨਾ "ਪਹਲਾਂ ਬਾਬੇ ਪਾਯਾ ਬਖਸ ਦਰ" ਦੇ ਮੁਕਾਬਲੇ ਤੇ ਸਾਡਾ ਸੰਕਲਨ-ਕਰਤਾ ਪਹਲੀ ਸਾਖੀ ਵਿਚ ਗੁਰੂ ਨੂੰ ਨਿਰੰਕਾਰ ਦੀ ਦਰਗਾਹ ਵਿਚ ਲੈ ਜਾਂਦਾ ਹੈ ਅਤੇ ਉਥੋਂ 'ਤੇਰੀ ਸੱਭਾ ਘਾਲ ਥਾਇ ਪਾਈ" ਦਾ ਵਰਦਾਨ ਦੁਆ ਕੇ ਵਾਪਸ ਲੈ ਆਉਂਦਾ ਹੈ। ਇਹ ਸਾਖੀ, ਨਿਰਸੰਦੇਹ, ਬਾਬੇ ਦੀ ਘਾਲ ਪਿਛੋਂ ਆਉਣੀ ਚਾਹੀਦੀ ਸੀ, ਪਰ ਇਥੇ ਇੰਜ ਪ੍ਰਤੀਤ ਹੁੰਦਾ ਹੈ ਜਿਵੇਂ ਉਸ ਨੇ ਇਸ ਨੂੰ ਭਾਈ ਗੁਰਦਾਸ ਦੀ ਪੈਰਵੀ ਵਿਚ ਪਹਲਾਂ ਲੈ ਆਂਦਾ ਹੋਵੇ। ਪੁਰਾਤਨ ਜਨਮ ਸਾਖੀ ਵਿਚ ਵੀ ਇਹ "ਬਖਸ ਦਰ" ਵਾਲਾ ਵਿਚਾਰ ਮੌਜੂਦ ਹੈ ਅਤੇ ਉਥੇ ਇਹ 'ਵੇਈਂ ਪ੍ਰਵੇਸ਼' ਵਾਲੀ ਸਾਖੀ ਦਾ ਰੂਪ ਧਾਰਣ ਕਰਦਾ ਹੈ। ਸ਼ਾਇਦ ਭਾਈ ਗੁਰਦਾਸ ਜੀ ਦਾ ਸੰਕੇਤ ਉਸ ਵਲ ਹੋਵੇ।

'ਆਦਿ ਸਾਖੀਆਂ' ਵਿਚ ਨਾਨਕ ਪੰਥੀਆਂ ਦੀ ਬੋਲੀ ਦੇ 'ਪੈਰੀ ਪਉਣਾ' ਹੋਣ ਦਾ ਪਤਾ ਲਗਦਾ ਹੈ।[1] ਭਾਈ ਗੁਰਦਾਸ ਵਿਚ ਵੀ ਇਸ ਚੀਜ਼ ਦੀ ਟੋਹ ਮਿਲਦੀ ਹੈ :

ਰਾਜਾ ਰੰਕ ਬਰਾਬਰੀ ਪੈਰੀ ਪਵਣਾ ਜਗਿ ਵਰਤਾਇਆ।  
ਉਲਟਾ ਖੇਲੁ ਪਿਰੰਮ ਦਾ ਪੈਰਾਂ ਉਪਰ ਸੀਸ ਨਿਵਾਇਆ।

[1] ਦੇਖੋ ਮੂਲ-ਪਾਠ, ਪਹਲੀ ਸਾਖੀ।

ਫਿਰ, ਭਾਈ ਗੁਰਦਾਸ ਦੇ ਇਸ ਪ੍ਰਸੰਗ :

ਰੇਤੁ ਅਕੁ ਆਹਾਰੁ ਕਰ, ਰੋੜਾ ਕੀ ਗੁਰ ਕਰੀ ਵਿਛਾਈ।
ਭਾਰੀ ਕਰੀ ਤਪਸਿਆ, ਵਡੇ ਭਾਗੁ ਹਰਿ ਸਿਉ ਬਣਿ ਆਈ।

ਦਾ ਬਿਓਰਾ ਵੀ ਸਾਖੀ ਨੰ. ੮ ਅਤੇ ੨੫ ਵਿਚ ਭਲੀ ਭਾਂਤ ਮਿਲਦਾ ਹੈ। ਬਾਬੇ ਦਾ ਤੀਰਥਾਂ ਨੂੰ ਜਾਣਾ ਅਤੇ ਨਵਾਂ ਖੰਡਾਂ ਦੀ ਸੈਰ ਕਰਨਾ ਵੀ ਸਾਂਝੇ ਤੱਤ ਹਨ। ਸੁਮੇਰ ਅਤੇ ਅਚਲ ਬਟਾਲੇ ਸਿੱਧਾਂ ਨਾਲ ਟੱਕਰ ਲੈਣ ਦਾ ਪ੍ਰਸੰਗ ਵੀ ਦੋ ਤਿੰਨ ਸਾਖੀਆਂ ਵਿਚ ਵਿਦਮਾਨ ਹੈ। ਬਾਬਾ ਮੱਕੇ ਜਾਂਦਾ ਹੈ ਅਤੇ ਮਦੀਨੇ ਵੀ, ਪਰ ਬਗਦਾਦ ਨਿਵਾਉਣ ਦੀ ਬੜੀ ਪ੍ਰਬਲ ਅਤੇ ਰੋਚਕ ਸਾਖੀ ਇਸ ਵਿਚ ਨਹੀਂ ਹੈ; ਨ ਹੀ ਮੱਕੇ ਦੇ ਫਿਰਨ ਅਤੇ ਉਥੇ ਕਊਸ ਦੀ ਨਿਸ਼ਾਨੀ ਰੱਖਣ ਦਾ ਹਾਲ ਹੈ। ਇਸੇ ਤਰ੍ਹਾਂ ਮੁਲਤਾਨ ਦੀ ਜ਼ਿਆਰਤ ਦਾ ਪ੍ਰਸੰਗ, ਜੋ ਭਾਈ ਗੁਰਦਾਸ ਨੇ ਇਕ ਪੂਰੀ ਪਉੜੀ ਵਿਚ ਦਿੱਤਾ ਹੈ,'ਆਦਿ ਸਾਖੀਆਂ' ਵਿਚ ਪ੍ਰਾਪਤ ਨਹੀਂ ਹੈ। ਸੁਮੇਰ ਪਰਬਤ ਉਤੇ ਜਾਂ ਅਚਲ ਬਟਾਲੇ ਸਿੱਧਾਂ ਨਾਲ ਗੋਸ਼ਟ ਸਮੇਂ ਭਾਈ ਗੁਰਦਾਸ ਨੇ ਪਾਣੀ ਦੇ ਸਰ ਵਿਚ ਪਾਣੀ ਦੀ ਥਾਂ ਰਤਨ, ਜਵਾਹਿਰ, ਲਾਲ ਹੋਣ ਦਾ ਉੱਲੇਖ ਕੀਤਾ ਹੈ। ਇਹ ਵੇਰਵਾ ਵੀ 'ਆਦਿ ਸਾਖੀਆਂ' ਵਿਚ ਨਹੀਂ ਮਿਲਦਾ। ਇੰਜ, ਅਸੀਂ ਦੇਖਦੇ ਹਾਂ ਕਿ 'ਆਦਿ ਸਾਖੀਆਂ' ਨਾਲੋਂ ਭਾਈ ਗੁਰਦਾਸ ਦੇ ਪ੍ਰਸੰਗ ਵਧੇਰੇ ਵਿਕਸਿਤ ਹਨ। ਕੀ ਇਸ ਤੋਂ ਇਹ ਤੱਤ ਨਹੀਂ ਕੱਢਿਆ ਜਾ ਸਕਦਾ ਕਿ 'ਆਦਿ ਸਾਖੀਆਂ' ਵਾਲੇ ਸਾਰੇ ਨਹੀਂ ਤਾਂ ਕੁਝ ਪ੍ਰਸੰਗ ਜ਼ਰੂਰ ਭਾਈ ਗੁਰਦਾਸ ਨਾਲੋਂ ਕਿਸੇ ਪਹਿਲੇਰੀ ਪਰੰਪਰਾ ਦੇ ਧਾਰਣੀ ਹਨ ?

ਮਿਹਰਬਾਨ ਵਾਲੀ ਜਨਮ ਸਾਖੀ ਨਾਲ 'ਆਦਿ ਸਾਖੀਆਂ' ਦੇ ਸੱਤ ਪ੍ਰਸੰਗਾਂ ਦੀ ਉਪਰ ਦਿਖਾਈ ਸਾਂਝ[1] ਉਪਰੋਕਤ ਸਿੱਟੇ ਦੇ ਰਸਤੇ ਵਿਚ ਬਾਧਕ ਨਹੀਂ ਹੈ। ਉਸ ਬਾਰੇ ਅਸੀਂ ਆਪਣਾ ਮਤ ਪਿਛੇ ਦੇ ਆਏ ਹਾਂ ਕਿ ਇਨ੍ਹਾਂ ਸਾਖੀਆਂ ਦੇ ਮਿਹਰਬਾਨ ਵਾਲੇ ਪ੍ਰਸੰਗ 'ਆਦਿ ਸਾਖੀਆਂ' ਵਾਲੇ ਪ੍ਰਸੰਗਾਂ ਦਾ ਹੀ ਵਧਾਇਆ ਹੋਇਆ ਰੂਪ ਹਨ। ਅਰਥਾਤ 'ਆਦਿ ਸਾਖੀਆਂ' ਦੇ ਪ੍ਰਸੰਗ ਪਹਿਲੇਰੀ ਕੜੀਆਂ ਹਨ। ਫਲਸਰੂਪ ਇਸ ਪਰੰਪਰਾ ਦੀ ਉਸ ਉਪਰ ਪ੍ਰਥਮਤਾ ਬਾਰੇ ਕੋਈ ਸੰਦੇਹ ਨਹੀਂ ਰਹਿੰਦਾ, ਅਤੇ ਇਸ ਵਿਚ ਵੀ ਕੋਈ ਸ਼ੱਕ ਨਹੀਂ ਕਿ ਇਸ ਪਰੰਪਰਾ ਦੇ ਬਹੁਤੇ ਪ੍ਰਸੰਗ, ਜਿਵੇਂ ਕਿ ਸਧਾਰਣ ਵਾਲੀ ਸਾਖੀ ਦੇ ਵਿਸ਼ਲੇਸ਼ਣ ਤੋਂ ਪਤਾ ਲਗਾ ਹੈ, 'ਗੁਰੂ ਗ੍ਰੰਥ ਸਾਹਿਬ' ਦੇ ਸੰਪਾਦਨ ਤੋਂ ਪਹਿਲਾਂ, ਸੋਲ੍ਹਵੀਂ ਸਦੀ ਈਸਵੀ ਦੇ ਅੰਤ ਸਮੇਂ ਤਕ ਰਚੇ ਜਾ ਚੁਕੇ ਸਨ।

## ੧੪

## (ਆਦਿ ਸਾਖੀਆਂ ਦਾ ਕਰਤਾ)

ਕੁਝ ਉਤਸਾਹੀ ਖੋਜਕਾਰਾਂ ਨੇ 'ਆਦਿ ਸਾਖੀਆਂ' ਦੇ ਕਰਤਾ ਬਾਰੇ ਅਨੁਮਾਨ ਲਾਉਣ

[1] ਦੇਖੋ ਉਪਰ, ਪੰਨਾ ੩੯.

ਦਾ ਯਤਨ ਕੀਤਾ ਹੈ। ਅਜੇਹਾ ਇਕ ਅਧਿਐਨ 'ਪੰਜਾਬੀ ਦੁਨੀਆ' ਦੇ ਜੁਲਾਈ ੧੯੭੦ ਅੰਕ ਵਿਚ ''ਆਦਿ ਸਾਖੀਆਂ ਦਾ ਕਰਤਾ'' ਨਾਂ ਹੇਠ ਪ੍ਰਸਤੁਤ ਹੈ[2]। ਇਸ ਦੇ ਲੇਖਕ ਪ੍ਰੋ. ਗੁਰਚਰਨ ਸਿੰਘ, ਗੌਰਮਿੰਟ ਕਾਲਿਜ, ਲੁਧਿਆਣਾ (ਹੁਣ ਪੰਜਾਬੀ ਯੂਨੀਵਰਸਿਟੀ) ਹਨ। ਇਨ੍ਹਾਂ ਨੇ ਇਸ ਜਨਮ ਸਾਖੀ ਵਿਚ ਆਏ ਪ੍ਰਸੰਗਾਂ ਅਤੇ ਉਨ੍ਹਾਂ ਵਿਚ ਨਿਰੂਪਿਤ ਖ਼ਿਆਲਾਂ ਦੇ ਆਧਾਰ ਤੇ ਇਹ ਸਿੱਧ ਕਰਨ ਦਾ ਯਤਨ ਕੀਤਾ ਹੈ ਕਿ ''ਲੇਖਕ ਜੋਗੀਆਂ ਨਾਲ ਸੰਬੰਧ ਰਖਦਾ ਹੈ ਤੇ ਗੁਰੂ ਗੋਰਖ ਨਾਥ ਦਾ ਚੰਗਾ ਸ਼ਰਧਾਲੂ ਹੈ—ਹੋ ਸਕਦਾ ਹੈ ਗੋਰਖ ਪੰਥੀ ਹੀ ਹੋਵੇ[3]। ਇਸੇ ਤਰ੍ਹਾਂ ਦਾ ਇਕ ਵਿਚਾਰ ਡਾ. ਸਾਧੂ ਰਾਮ ਸ਼ਾਰਦਾ ਨੇ 'ਪੁਰਾਤਨ ਜਨਮ ਸਾਖੀ' ਬਾਰੇ ਆਪਣੇ ਇਕ ਲੇਖ *Puratan Janamsakhi—A Re-appraisal* ਵਿਚ ਪ੍ਰਸਤੁਤ ਕੀਤਾ ਸੀ[4]। ਹੋ ਸਕਦਾ ਹੈ, ਪ੍ਰੋ. ਗੁਰਚਰਨ ਸਿੰਘ ਉਸੇ ਤੋਂ ਉਤੇਜਿਤ ਹੋਏ ਹੋਣ। ਖ਼ੈਰ, ਉਨ੍ਹਾਂ ਦੇ ਇਸ ਸਿੱਟੇ ਤੇ ਪਹੁੰਚਣ ਦਾ ਵੱਡਾ ਆਧਾਰ ਸਾਖੀਕਾਰ ਦਾ ਬਾਬਾ ਜੀ ਨੂੰ ਰਿਧੀਆਂ ਸਿਧੀਆਂ ਨਾਲ ਸੰਪੰਨ ਦਰਸਾਉਣਾ ਹੈ। ਉਨ੍ਹਾਂ ਦਾ ਖ਼ਿਆਲ ਹੈ ਕਿ ''ਮਹਾਂ ਪੁਰਖ ਦਾ ਇਹ ਸੰਕਲਪ ਜੋਗੀਆਂ ਦਾ ਹੀ ਸੰਕਲਪ ਹੈ[5]। ਗੱਲ ਅਸਲ ਵਿਚ ਇੰਜ ਨਹੀਂ। ਮਧਕਾਲੀਨ ਭਾਰਤ ਵਿਚ ਅਧਿਆਤਮਿਕ ਉੱਚਤਾ ਦਾ ਸੰਕਲਪ—ਉਹ ਜੋਗੀਆਂ ਦਾ ਸੀ ਤੇ ਭਾਵੇਂ ਸੂਫੀਆਂ ਦਾ—ਸਭ ਥਾਂ, ਕਸ਼ਫ਼-ਉ-ਕਰਾਮਾਤ (ਰਿਧੀਆਂ ਸਿਧੀਆਂ) ਵਾਲਾ ਹੀ ਸੀ। ਇਹ ਚੀਜ਼ ਜੋਗੀਆਂ ਨਾਲੋਂ ਸਗੋਂ ਮੁਸਲਮਾਨ ਪੀਰਾਂ ਫ਼ਕੀਰਾਂ ਵਿਚ ਵਧੇਰੇ ਸੀ। ਕਿਸੇ ਮੁਸਲਮਾਨ ਪੀਰ ਫ਼ਕੀਰ ਨੂੰ ਵਲੀ ਜਾਂ ਰੱਬ ਦਾ ਪਿਆਰਾ ਓਨਾ ਚਿਰ ਮੰਨਿਆ ਹੀ ਨਹੀਂ ਸੀ ਜਾਂਦਾ ਜਦੋਂ ਤਕ ਕਿ ਉਹ ਕਸ਼ਫ਼-ਉ-ਕਰਾਮਾਤ ਵਿਚ ਆਪਣੀ ਪ੍ਰਭੁਤਾ ਜਾਂ ਅਜ਼ਮਤ ਸਿੱਧ ਨਹੀਂ ਸੀ ਕਰ ਲੈਂਦਾ। ਬਾਬਾ ਜੀ ਦੇ ਧਰਮ-ਪ੍ਰਚਾਰਕਾਂ ਸਾਮ੍ਹਣੇ ਵੀ ਇਹੀ ਸਮੱਸਿਆ ਸੀ। ਲੋਕ ਬਾਬੇ ਦੀ ਵਡਿਆਈ ਨੂੰ ਉੱਨਾ ਚਿਰ ਦ੍ਰਿੜ੍ਹ ਕਰਨ ਨੂੰ ਤਿਆਰ ਨਹੀਂ ਸਨ ਜਿੰਨਾ ਚਿਰ ਤਕ ਕਿ ਉਨ੍ਹਾਂ ਨੂੰ ਇਸ ਪੱਖ ਤੋਂ ਹੋਰਨਾਂ ਸੂਫ਼ੀ ਸੰਤਾਂ, ਪੀਰਾਂ ਫ਼ਕੀਰਾਂ, ਜੋਗੀਆਂ ਤੇ ਬੈਰਾਗੀਆਂ ਦੇ ਪਾਇ ਦਾ ਸਿੱਧ ਨਹੀਂ ਸੀ ਕਰ ਲਇਆ ਜਾਂਦਾ। ਸੋ, ਸਾਡੇ ਸਾਖੀਕਾਰਾਂ ਨੇ ਗੁਰੂ ਸਾਹਿਬ ਦੇ ਜੀਵਨ ਵਿਚ ਕਰਾਮਾਤਾਂ ਲਿਆਂਦੀਆਂ ਅਤੇ ਰਜ ਕੇ ਲਿਆਂਦੀਆਂ। ਇਸ ਵਿਚ ਉਹ ਕੋਈ ਦੋਸ਼ ਵੀ ਨਹੀਂ ਸਨ ਸਮਝਦੇ। ਮਨੋਰਥ ਗੁਰੂ ਬਾਬੇ ਦੀ ਸ਼ਖ਼ਸੀਅਤ ਨੂੰ ਅੱਵਲ ਤਾਂ ਹੋਰਨਾਂ ਨਾਲੋਂ ਵਧ, ਨਹੀਂ ਤਾਂ ਉਨ੍ਹਾਂ ਜਿੰਨਾ ਸ਼ਕਤੀਸ਼ਾਲੀ ਤਾਂ ਜ਼ਰੂਰ ਦਰਸਾਣਾ ਸੀ। ਸੋ, ਅਜੇਹਾ ਕਰਦੇ ਸਮੇਂ ਰਿਧੀਆਂ ਸਿਧੀਆਂ ਉਤੇ ਜ਼ੋਰ ਆ ਜਾਣਾ ਸੁਭਾਵਕ ਸੀ।

ਪ੍ਰੋਫੈਸਰ ਗੁਰਚਰਨ ਸਿੰਘ ਨੇ 'ਪੁਰਾਤਨ ਜਨਮ ਸਾਖੀ' ਅਤੇ 'ਆਦਿ ਸਾਖੀਆਂ' ਵਿਚ ਆਈ ਵੇਈਂ ਪ੍ਰਵੇਸ਼ ਵਾਲੀ ਸਾਖੀ ਵਿਚ ਕੁਝ ਮਹੱਤ੍ਵਪੂਰਣ ਅੰਤਰ ਦਰਸਾਉਣ ਦਾ ਯਤਨ ਵੀ ਕੀਤਾ ਹੈ। ਆਪ ਲਿਖਦੇ ਹਨ :

---

[2]ਪੰਨਾ ੩੪-੬੧. [3]ਉਹੀ, ਪੰਨਾ ੬੧. [4]'ਪਰਖ' (ਜੁਲਾਈ ੧੯੬੭), ਪੰਨਾ ੧੧੫-੧੨੨

[5]ਗੁਰਚਰਨ ਸਿੰਘ, ਉਪਰ-ਕਥਿਤ ਲੇਖ, 'ਪੰਜਾਬੀ ਦੁਨੀਆ', ਪੰਨਾ ੪੭.

"ਪਰ ਆਦਿ ਸਾਖੀਆਂ [ਵਿਚ] ਇਹ ਹੋਰ ਹੀ ਗੱਲ ਹੈ। ਇਕ ਤਾਂ ਬਾਬਾ ਜੀ ਨਾ ਹੀ ਤਸਲੀਮ ਕਰਦੇ ਹਨ ਤੇ ਨਾ ਹੀ ਸਲਾਮ, ਸਗੋਂ 'ਪੈਰੀ ਪਉਣਾ' ਕਰਦੇ ਹਨ ਤੇ ਪ੍ਰਾਪਤੀ ਵੀ ਨਾਮ ਦੀ ਨਹੀਂ, ਰਿਧੀਆਂ ਸਿਧੀਆਂ ਦੀ ਹੈ[6]।"

ਅਗੇ ਚਲ ਕੇ ਆਪ ਸਿੱਟਾ ਕਢਦੇ ਹਨ :

"ਰਿਧੀਆਂ ਸਿਧੀਆਂ ਨੂੰ ਮਨੁਖ ਦੀਆਂ ਸਭ ਤੋਂ ਉਚੀਆਂ ਪ੍ਰਾਪਤੀਆਂ ਸਮਝਣ ਵਾਲੇ ਇਸ ਲੇਖਕ ਦੇ ਜੋਗੀ ਹੋਣ ਬਾਰੇ ਸ਼ਾਇਦ ਹੀ ਕਿਸੇ ਨੂੰ ਕੋਈ ਸ਼ਕ ਰਹਿ ਜਾਵੇ[7]।"

ਸਾਨੂੰ ਉਨ੍ਹਾਂ ਦੇ ਕਢੇ ਤਤ ਨਾਲ ਸਹਮਤੀ ਨਹੀਂ। ਸੰਬੰਧਿਤ ਟੂਕ ਤੋਂ, ਜਿਸ ਨੂੰ ਉਨ੍ਹਾਂ ਵੀ ਉੱਧਰਿਤ ਕੀਤਾ ਹੈ, ਇਹ ਪ੍ਰਗਟ ਨਹੀਂ ਹੁੰਦਾ ਕਿ "ਪ੍ਰਾਪਤੀ ਨਾਮ ਦੀ ਨਹੀਂ, ਰਿਧੀਆਂ ਸਿਧੀਆਂ ਦੀ' ਸੀ। ਉਹ ਟੂਕ ਇਸ ਪ੍ਰਕਾਰ ਚਲਦੀ ਹੈ :

"ਤਬ ਆਗੋ ਤੇ ਆਗਿਆ ਆਈ ਤੁਧ ਨੋ ਪਿਆਲਾ ਸੋ ਦਿਤਾ ਕਿ ਤੁਧ ਨੋ ਕਿਹੁ ਨ ਪੋਹੇਗਾ ॥ ਜੋ ਮੇਰਾ ਰੂਪ ਸੋ ਤੇਰਾ ਰੂਪ ਹੋਇਆ ॥ **ਮੈ ਤੈਨੂੰ ਆਪਣਾ ਨਾਉ ਦਿਤਾ ਅਤੇ ਆਪਣੀ ਮਿਹਰ ਦਿਤੀ** ॥ ਤੂੰ ਡਰਹਿ ਮਤੁ ਜਾਹੁ ਨਿਹਾਲੁ ਕੀਤੋ ॥ ਨਉ ਨਿਧੀ ਅਠਾਰਹ ਸਿਧੀ ਆਇ ਪੈਰੀ ਪਈਆ[8] ॥"

ਉਪਰ ਦਿੱਤੀ ਟੂਕ ਵਿਚ ਵਰਦਾਨ ਰਿਧੀਆਂ ਸਿਧੀਆਂ ਦਾ ਨਹੀਂ, ਨਾਉ ਦਿੱਤੇ ਜਾਣ ਦਾ ਹੈ; ਰਿਧੀਆਂ ਸਿਧੀਆਂ ਤਾਂ ਗੌਣ ਰੂਪ ਵਿਚ "ਨਾਵੇ" ਸਦਕਾ ਆ ਜਾਂਦੀਆਂ ਹਨ। ਸੋ, ਇਨ੍ਹਾਂ ਨੂੰ ਹੀ ਮੁੱਖ ਰਖ ਕੇ ਕੋਈ ਸਿੱਟਾ ਕਢਣਾ ਯੋਗ ਨਹੀਂ।

ਬਾਕੀ ਰਹੀ ਗੋਰਖ ਪੰਥੀ ਹੋਣ ਦੀ ਗੱਲ। ਜਨਮ ਸਾਖੀ ਵਿਚ ਗੋਰਖ ਦੀ ਵਡਿਆਈ ਤਾਂ ਹੈ, ਪਰ ਗੁਰਮਤ ਨੂੰ ਜੋਗਮਤ ਦੇ ਕਿਧਰੇ ਵੀ ਦਬੇਲ ਨਹੀਂ ਹੋਣ ਦਿੱਤਾ। ਗੋਰਖ ਦੀ ਵਡਿਆਈ ਕਰਨੀ ਬਣਦੀ ਸੀ ਕਿਉਂਜੋ ਉਹ ਉਸ ਸਮੇਂ ਦੇ ਪੰਜਾਬ ਦਾ ਹੀ ਨਹੀਂ, ਸਗੋਂ ਸਾਰੇ ਭਾਰਤ ਦਾ ਵਡਾ ਸਨਮਾਨ ਵਾਲਾ ਆਗੂ ਸੀ। ਉਸ ਦੇ ਅਨੁਯਾਈਆਂ ਦੀ ਹਮਦਰਦੀ ਉਸ ਦੀ ਨਿਖੇਧੀ ਕਰਕੇ ਨਹੀਂ, ਵਡਿਆਈ ਕਰਕੇ ਹੀ ਪ੍ਰਾਪਤ ਕੀਤੀ ਜਾ ਸਕਦੀ ਸੀ। ਨੀਤੀ ਇਸੇ ਗੱਲ ਦਾ ਤਕਾਜ਼ਾ ਕਰਦੀ ਸੀ ਤੇ ਇਸ ਨੂੰ ਸਾਖੀਕਾਰ ਨੇ ਭਲੀ ਭਾਂਤ ਪੂਰਾ ਕੀਤਾ। ਇਸ ਤੋਂ ਬਿਨਾਂ, ਇੰਜ ਪ੍ਰਤੀਤ ਹੁੰਦਾ ਹੈ, ਸਿਖ ਮਤ ਦੇ ਮੁਢਲੇ ਅਨੁਯਾਈਆਂ, ਖ਼ਾਸ ਕਰ ਕੇ ਉਦਾਸੀਆਂ ਵਿਚ, ਜੋਗੀ ਕਰਮ ਕਾਂਡ ਦਾ ਚੋਖਾ ਜ਼ੋਰ ਸੀ। ਹਾਲੀ ਤਕ ਉਹ ਗੁਰਮਤ ਦੀ ਮਰਯਾਦਾ ਤੇ ਤਾਲੀਮ ਨੂੰ ਪੂਰੀ ਤਰ੍ਹਾਂ ਗ੍ਰਹਣ ਨਹੀਂ ਕਰ ਪਾਏ ਸਨ ਤੇ ਉਨ੍ਹਾਂ ਵਿਚ ਪੁਰਾਤਨ ਸੰਸਕਾਰ, ਜੋਗੀਆਂ ਦੇ ਕਰਮ-ਕਾਂਡ ਵਾਲੇ, ਚੋਖੇ ਪ੍ਰਬਲ ਸਨ। ਇਸ ਕਾਰਣ ਇਨ੍ਹਾਂ ਲਿਖਤਾਂ ਵਿਚ ਜੋਗ ਤੇ ਜੋਗੀਆਂ ਦਾ ਚੋਖਾ ਅਤੇ ਸਨਮਾਨ ਭਰਿਆ ਉੱਲੇਖ ਆਇਆ ਹੈ। ਪਰੰਤੂ, ਜਿਥੇ ਕਿਤੇ ਜੋਗੀਆਂ ਦੀ ਬਾਬੇ ਨਾਲ ਮੁਠ ਭੇੜ ਹੁੰਦੀ ਹੈ, ਸਾਖੀਕਾਰ ਬਾਬੇ ਦੀ

---

[6]ਉਹੀ, ਪੰਨਾ ੪੯. [7]ਉਹੀ, ਪੰਨਾ ੫੦. [8]ਉਹੀ, ਪੰਨਾ ੪੯.

ਅਜਮਤ ਨੂੰ ਬਹਾਲ ਰਖਦਾ ਹੈ, ਘਟਣ ਨਹੀਂ ਦੇਂਦਾ, ਇਥੋਂ ਤਕ ਕਿ ਗੋਰਖ ਨੂੰ ਵੀ ਕਹਣਾ ਪੈਂਦਾ ਹੈ—

"ਤੇਰਾ ਗੁਰੂ ਹੋਰ ਕੋਈ ਹੋਇ ਨ ਸਕੇਗਾ। ਤੇਰੇ ਹੀ ਘਰ ਤੇ ਤੇਰਾ ਗੁਰੂ ਹੋਇਆ[9]।" ਇਨ੍ਹਾਂ ਗੱਲਾਂ ਕਰਕੇ ਸਾਖੀਕਾਰ ਬਾਰੇ ਇਹ ਕਹਣਾ ਕਿ—

> ਉਹ ਤਾਂ ਗੁਰੂ ਸਾਹਿਬ ਦੇ ਪ੍ਰਚਾਰ ਰਾਹੀਂ ਪੰਜਾਬ ਵਿਚ ਜੋਗੀਆਂ ਅਥਵਾ ਸਾਧੂਆਂ ਦਾ ਜੋ ਵਕਾਰ ਘਟਿਆ ਹੈ, ਉਸ ਨੂੰ ਪੁਨਰ ਸਥਾਪਤ ਕਰਨਾ ਚਾਹੁੰਦਾ ਹੈ। ਗੋਰਖ ਨਾਥ ਲਈ ਲੋਕਾਂ ਦੇ ਮਨਾਂ ਵਿਚ ਸਤਿਕਾਰ ਪੈਦਾ ਕਰਨਾ ਚਾਹੁੰਦਾ ਹੈ। ..., ਗੁਰੂ ਸਾਹਿਬ ਦੇ ਨਾਂ ਨੂੰ ਵਰਤ ਕੇ ਰਸਮੀ ਜੇਹੀ ਜਨਮ ਸਾਖੀ ਲਿਖ ਆਪਣੇ ਉਲੂ ਸਿਧਾ ਕਰਨ ਦਾ ਕਾਫ਼ੀ ਸਫਲ ਯਤਨ ਕੀਤਾ ਹੈ ਤੇ ਭੋਲੇ ਪੰਜਾਬੀਆਂ ਦੇ ਗੁਰੂ ਨਾਨਕ ਪ੍ਰਤਿ ਸ਼ਰਧਾ ਨੂੰ ਸੁਆਰਥ ਸਿਧੀ ਦਾ ਅਧਾਰ ਬਣਾਇਆ[10] ਹੈ।

ਅਸਲੋਂ ਨਿਰਮੂਲ ਤੇ ਸਾਖੀਕਾਰ ਨਾਲ ਅਨਿਆਇ ਕਰਨਾ ਹੈ। ਅਜੇਹਾ ਸੋਚਣਾ ਅਸਲ ਵਿਚ ਸਾਡੇ ਆਧੁਨਿਕ ਸੰਸਕਾਰਾਂ ਦਾ ਫਲ ਹੈ। ਸਤਾਰ੍ਹਵੀਂ ਅਠਾਰ੍ਹਵੀਂ ਸਦੀ ਦਾ ਪੰਜਾਬ ਇੱਨੀ ਤੰਗ ਨਜ਼ਰ ਵਾਲਾ ਨਹੀਂ ਸੀ। ਫਿਰ, ਗੁਰੂ ਬਾਬਾ ਜੋ ਆਜਿਜ਼ੀ ਦਾ ਪੁੰਜ ਸੀ ਅਤੇ ਜੋ ਕਲਿਜੁਗ ਤਕ ਨੂੰ ਕਹ ਸਕਦਾ ਸੀ: "ਤੂੰ ਸਿਕਦਾਰ ਹੈਂ, ਅਸੀਂ ਚਾਕਰ ਹਾਂ", ਉਸ ਪਾਸੋਂ ਜੇ ਗੋਰਖ ਪ੍ਰਤਿ ਪੂਰਾ ਸਨਮਾਨ ਦਿਖਾਇਆ ਗਇਆ ਹੈ, ਤਾਂ ਇਸ ਵਿਚ ਅਲੋਕਿਕਤਾ ਕੋਈ ਨਹੀਂ ਅਤੇ ਨ ਹੀ ਇਸ ਤੋਂ ਹੋਰਵੇਂ ਅਰਥ ਕਢਣੇ ਬਣਦੇ ਹਨ। ਸਾਖੀਕਾਰ ਗੁਰੂ ਘਰ ਦਾ ਅਨੁਯਾਈ ਅਤੇ ਗੁਰਮਤ ਦਾ ਹਰਕਾਰਾ ਸੀ। ਗੁਰੂ ਘਰ ਦੀ ਵਡਿਆਈ ਅਤੇ ਗੁਰਮਤ ਦੀ ਉਚਤਾ ਦਰਸਾਉਣ ਤੋਂ ਬਾਹਰ ਉਸ ਦਾ ਹੋਰ ਕੋਈ ਮਨੋਰਥ ਨਹੀਂ ਸੀ। ਉਸ ਦੀ ਲਿਖਤ ਵਿਚ ਇਸ ਤੋਂ ਵਧ ਕੋਈ ਅਰਥ ਪੜ੍ਹਨੇ ਸਚਮੁਚ ਭੁੱਲ ਹੋਵੇਗੀ।

'ਆਦਿ ਸਾਖੀਆਂ' ਬਾਰੇ ਇਕ ਹੋਰ ਲੇਖ ਤ੍ਰੈਮਾਸਕ ਪਤ੍ਰ 'ਸੁਚੇਤਨਾ' ਦੇ ਸਾਲ ੧੯੭੧ ਦੇ ਪੱਤਝੜ ਅੰਕ ਵਿਚ ਡਾਕਟਰ ਜਗਜੀਤ ਸਿੰਘ ਵਲੋਂ ਛਪਿਆ ਹੈ[11]। ਇਸ ਦਾ ਸਿਰਲੇਖ "ਆਦਿ ਸਾਖੀਆਂ ਦਾ ਸੋਮਾ" ਹੈ। ਇਸ ਵਿਚ ਡਾਕਟਰ ਸਾਹਿਬ ਨੇ ਇਹ ਸਿੱਧ ਕਰਨ ਦਾ ਯਤਨ ਕੀਤਾ ਹੈ ਕਿ 'ਆਦਿ ਸਾਖੀਆਂ' ਦਾ ਸੋਮਾ ਮਿਹਰਬਾਨ ਵਾਲੀ ਜਨਮ ਸਾਖੀ ਹੈ, ਅਤੇ ਇਹ ਕਿ ਇਸ ਵਿਚ ਆਏ ਲੇਖ ਉਸ ਜਨਮ ਸਾਖੀ ਦੇ ਹੀ ਸੰਖਿਪਤ ਰੂਪ ਹਨ। ਇਸ ਸੰਬੰਧੀ ਅਸੀਂ ਆਪਣਾ ਮਤ ਇਸ ਪੁਸਤਕ ਦੇ ਪ੍ਰਕਰਣ ੮ ਵਿਚ ਵਿਸਥਾਰ ਨਾਲ ਦੇ ਆਏ ਹਾਂ ਅਤੇ ਚਲਾਣੇ ਵਾਲੀ ਸਾਖੀ ਦੇ ਤੁਲਨਾਤਮਕ ਅਧਿਐਨ ਤੋਂ ਸਿੱਧ ਕਰ ਆਏ ਹਾਂ ਕਿ ਕਿਸ ਤਰ੍ਹਾਂ ਮਿਹਰਬਾਨ ਪਹਿਲਾਂ ਰਚੇ ਪ੍ਰਸੰਗਾਂ ਉਪਰ ਆਪਣੀ ਉਸਾਰੀ ਕਰਦਾ ਤੇ ਉਨ੍ਹਾਂ

---

[9]ਉਹੀ, ਪੰਨਾ ੪੯. [10]ਉਹੀ, ਪੰਨਾ ੬੧. [11]ਪੰਨਾ ੧੨੭-੩੬.

ਨੂੰ ਫੈਲਾ ਕੇ ਆਡੰਬਰ ਭਰਿਆ ਬ੍ਰਿਤਾਂਤ ਬਣਾ ਲੈਂਦਾ ਹੈ[12] । ਉਸ ਵਿਸ਼ਲੇਸ਼ਣ ਦੀ ਰੌਸ਼ਨੀ ਵਿਚ ਸਾਨੂੰ ਆਪਣਾ ਮਤ ਬਦਲਣ ਦੀ ਕੋਈ ਵਜ੍ਹਾ ਪ੍ਰਤੀਤ ਨਹੀਂ ਹੁੰਦੀ ।

ਆਪਣੇ ਉਪਰ-ਕਥਿਤ ਲੇਖ ਵਿਚ ਡਾਕਟਰ ਜਗਜੀਤ ਸਿੰਘ ਜਿਸ ਭੁੱਲ ਵਿਚ ਅਭੋਲ ਫਸ ਗਏ ਹਨ, ਉਸ ਦਾ ਉੱਲੇਖ ਇਥੇ ਕਰ ਦੇਣਾ ਜ਼ਰੂਰੀ ਭਾਸਦਾ ਹੈ । ਆਪਣੇ ਸਾਰੇ ਵਿਸ਼ਲੇਸ਼ਣ ਵਿਚ ਉਨ੍ਹਾਂ ਸਾਡੇ ਵਲੋਂ ਇਸ ਪੁਸਤਕ ਵਿਚ ਸ਼ਮਸ਼ੇਰ ਸਿੰਘ ਅਸ਼ੋਕ ਦੀ ਉੱਧਰਿਤ ੧੭੯੧ ਬਿਕ੍ਰਮੀ ਵਾਲੀ ਹੱਥ-ਲਿਖਤ ਅਤੇ ਸ. ਸਮਸ਼ੇਰ ਸਿੰਘ ਅਸ਼ੋਕ ਵਲੋਂ ਛਪਵਾਈ 'ਪੁਰਾਤਨ ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਕੀ' ਨੂੰ ਇਕ ਹੀ ਚੀਜ਼ ਮੰਨ ਲਇਆ ਹੈ, ਭਾਵੇਂ ਉਨ੍ਹਾਂ ਅਜੇਹਾ ਕਰਨ ਦੀ ਸੂਚਨਾ ਆਪਣੇ ਲੇਖ ਵਿਚ ਨਹੀਂ ਦਿੱਤੀ । ਇਹ ਇਕ ਸਪਸ਼ਟ ਭੁੱਲ ਹੈ । ਸ਼ਮਸ਼ੇਰ ਸਿੰਘ ਅਸ਼ੋਕ ਦੀ ਛਪੀ 'ਪੁਰਾਤਨ ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਕੀ' ਸੰਮਤ ੧੭੫੯, ਸੰਮਤ ੧੭੯੧ ਅਤੇ ਸੰਮਤ ੧੮੧੪ ਬਿਕ੍ਰਮੀ ਦੀਆਂ ਜਨਮ ਸਾਖੀਆਂ ਤੋਂ ਲਏ ਪ੍ਰਸੰਗਾਂ ਦਾ ਮਿਲਗੋਭਾ ਹੈ, ਉਨ੍ਹਾਂ ਦੀ ੧੭੯੧ ਵਾਲੀ ਜਨਮ ਸਾਖੀ ਦਾ ਸਿੱਧਾ ਉਤਾਰਾ ਨਹੀਂ । ਇਸ ਤੱਥ ਬਾਰੇ ਸ਼ਮਸ਼ੇਰ ਸਿੰਘ ਅਸ਼ੋਕ ਨੇ ਆਪਣੀ ਜਨਮ ਸਾਖੀ ਵਿਚ ਜ਼ਿਕਰ ਕੀਤਾ ਹੈ[13], ਤੇ ਜੇ ਕੋਈ ਸਜਨ ਆਪਣਾ ਸ਼ੰਕਾ ਹੋਰ ਵਧੇਰੇ ਚੰਗੀ ਤਰ੍ਹਾਂ ਦੂਰ ਕਰਨਾ ਚਾਹੇ ਤਾਂ ਉਹ ਇਸ ਹੱਥ-ਲਿਖਤ ਨੂੰ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚ ਜਿਥੇ ਇਹ ਆ ਚੁਕੀ ਹੈ, MSS ੫੦੬ ਨੰਬਰ ਉੱਤੇ ਆਪ ਵਾਚ ਸਕਦਾ ਹੈ । ਇਸ ਭੁੱਲ ਕਾਰਣ ਡਾਕਟਰ ਸਾਹਿਬ ਦਾ ਵਿਸ਼ਲੇਸ਼ਣ ਗ਼ਲਤ ਹੋ ਗਇਆ ਹੈ । ਜੇ ਉਹ ਇਹ ਭੁੱਲ ਨ ਕਰਦੇ ਤਾਂ ਸ਼ਾਇਦ ਉਨ੍ਹਾਂ ਦੇ ਕਢੇ ਤੱਤ ਹੋਰਵੇਂ ਹੁੰਦੇ ।

ਇਸ ਪ੍ਰਕਰਣ ਦੀ ਸਮਾਪਤੀ ਵਿਚ, ਨਿਸ਼ਕਰਸ਼ ਵਜੋਂ, ਇਹੀ ਕਹਿਆ ਜਾ ਸਕਦਾ ਹੈ ਕਿ ਇਨ੍ਹਾਂ ਸਾਖੀਆਂ ਦੇ ਘੜਨ ਵਾਲੇ/ਵਾਲਿਆਂ ਬਾਰੇ ਅਸੀਂ ਨਿਸਚਿਤ ਤੌਰ ਤੇ ਕੁਝ ਨਹੀਂ ਕਹਿ ਸਕਦੇ । ਪਰੰਤੂ ਇਹ ਸਪਸ਼ਟ ਹੈ ਕਿ ਉਹ ਮੁਢਲੇ ਸਿਖ-ਜਗਤ ਦੇ ਬੜੇ ਗੂੜ੍ਹ ਵਿਦਵਾਨ ਸਨ ਤੇ ਬਿਰਤਾਂਤ ਦੁਆਰਾ ਗੱਲ ਪ੍ਰਭਾਵਸ਼ਾਲੀ ਢੰਗ ਨਾਲ ਕਰਨ ਦੇ ਮਾਹਿਰ ਸਨ । ਉਹ ਐਵੇਂ ਜਿਵੇਂ ਸਾਧਾਰਣ ਵਿਅਕਤੀ ਨਹੀਂ ਸਨ, ਸਾਹਿੱਤ ਦੀ ਮੰਗ ਨੂੰ ਸਮਝਣ ਵਾਲੇ ਪ੍ਰੌੜ ਲੇਖਕ ਸਨ ।

## ੧੫

## ਜੀਵਨੀ ਕਿ ਇਤਿਹਾਸ

ਸਿਖ ਜਗਤ ਜਨਮ ਸਾਖੀਆਂ ਨੂੰ "ਗੁਰੂ ਵਿਅਕਤੀਆਂ ਦੀਆਂ ਜੀਵਨੀਆਂ" ਤੇ

[12]ਇਸ ਵਿਸ਼ੇ ਤੇ ਹੋਰ ਜ਼ਿਆਦਾ ਵੇਰਵੇ ਲਈ ਦੇਖੋ 'ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ'—Panj B 40, (ਸੰਪ: ਪਿਆਰ ਸਿੰਘ), ਪੰਨੇ ੧੫-੧੬ ਅਤੇ ੧੫੩-੫੬ (ਅੰਤਿਕਾ ੨).

[13]ਦੇਖੋ ਉਨ੍ਹਾਂ ਦੀ ਛਪੀ ਉਪਰ-ਕਥਿਤ ਜਨਮਸਾਖੀ, ਪੰਨਾ ੧੩.

''ਇਤਿਹਾਸ'' ਮੰਨਦਾ ਆਇਆ ਹੈ, ਤੇ ਅੱਜ ਵੀ ਅਜੇਹੇ ਸ਼ਰਧਾਲੂਆਂ ਦੀ ਕਮੀ ਨਹੀਂ ਜੋ ਜਨਮਸਾਖੀਆਂ ਵਿਚ ਲਿਖੇ ਇਕ ਇਕ ਸ਼ਬਦ ਨੂੰ ਸੱਚ ਮੰਨਦੇ ਹਨ। ਅਜੇਹੇ ਇਕ ਸ਼ਰਧਾਲੂ ਸੁਰਗਵਾਸੀ ਡਾ. ਤਾਰਨ ਸਿੰਘ ਜੀ ਸਨ। ਉਹ ਜਨਮਸਾਖੀਆਂ ਵਿਚ ਆਈਆਂ ਘਟਨਾਵਾਂ ਨੂੰ ਗੁਰੂ ਸਾਹਿਬ ਦੇ ਜੀਵਨ ਦੀਆਂ ਵਾਸਤਵਿਕ ਘਟਨਾਵਾਂ ਮੰਨਣ ਤੇ ਹਠ ਕਰਿਆ ਕਰਦੇ ਸਨ। ਦੂਜੇ ਪਾਸੇ, ਅਜੇਹੇ ਵਿਅਕਤੀ ਵੀ ਬਹੁਤ ਹਨ ਜੋ ਇਨ੍ਹਾਂ ਵਿਚ ਆਈਆਂ ਘਟਨਾਵਾਂ ਨੂੰ 'ਗੱਪ ਗਪੌੜੇ'' ਤੇ ''ਵਾਹਿਯਾਤ ਕਹਾਣੀਆਂ'' ਕਹਿਣ ਵੀ ਸੰਕੋਚ ਨਹੀਂ ਕਰਦੇ।[1] ਹੋਰ ਤਾਂ ਹੋਰ ਮੈਕਾਲਿਫ ਵਰਗੇ ਸਿਖ ਹਿਤੈਸ਼ੀ ਲੇਖਕ ਨੂੰ ਵੀ ਲਿਖਣਾ ਪਇਆ ਕਿ ਇਹ ''ਬਚਗਾਨਾ ਬਿਓਰੇ'' ਨਾਲ ਭਰੀਆਂ ਹੋਈਆਂ ਹਨ।[2] ਇਨ੍ਹਾਂ ਵਿਦਵਾਨਾਂ ਦੀ ਸੋਚ ਪਿੱਛੇ ਇਹ ਧਾਰਣਾ ਕੰਮ ਕਰਦੀ ਦਿਸਦੀ ਹੈ ਕਿ ਜਨਮਸਾਖੀ ਇਕ ਪ੍ਰਕਾਰ ਦੀ ਜੀਵਨੀ, ਇਕ ਪ੍ਰਕਾਰ ਦਾ ਇਤਿਹਾਸ ਹੈ। ਇਸ ਲਈ ਜਦੋਂ ਉਹ ਇਤਿਹਾਸਕ ਪਰਿਮਾਣਾਂ ਦੀ ਕਸਵੱਟੀ ਉੱਤੇ ਪੂਰੀ ਨਹੀਂ ਉਤਰਦੀ, ਤਾਂ ਉਹ ਨਿਰਾਸ਼ਾ ਵਿਚ ਉਪਰਲੇ ਫਤਵੇ ਸਾਦਿਰ ਕਰ ਦੇਂਦੇ ਹਨ। ਇਸ ਵਿਚ ਉਨ੍ਹਾਂ ਦਾ ਕਸੂਰ ਨਹੀਂ। ਅਤਾਰਕਿਕ ਪ੍ਰਬੰਧ ਵਾਲੀ ਕਿਸੇ ਰਚਨਾ ਨੂੰ ਜਦੋਂ ਅਸੀਂ ਇਤਿਹਾਸ ਜਾਂ ਜੀਵਨੀ ਵਰਗੇ ਤਾਰਕਿਕ ਪ੍ਰਬੰਧ ਦੀ ਕਸਵੱਟੀ ਤੇ ਪਰਖਾਂਗੇ ਤਾਂ ਸਿੱਟੇ ਇਸ ਤੋਂ ਭਿੰਨ ਨਹੀਂ ਨਿਕਲ ਸਕਦੇ। ਇਸੇ ਕਸਵੱਟੀ ਨੇ ਸ. ਕਰਮ ਸਿੰਘ ਹਿਸਟੋਰੀਅਨ ਨੂੰ ਭਾਈ ਬਾਲਾ ਵਾਲੀ ਜਨਮਸਾਖੀ ਸੰਬੰਧੀ ਇਹ ਲਿਖਣ ਤੇ ਮਜਬੂਰ ਕੀਤਾ ਸੀ :

> ਇਹ [ਜਨਮ]ਸਾਖੀ ਸ਼ੁਰੂ ਤੋਂ ਲੈ ਕੇ ਅਖੀਰ ਤਕ ਜਾਲ ਹੈ; ਬਣਾਉਟੀ ਹੈ, ਨਿੰਦਿਆ ਨਾਲ ਭਰੀ ਪਈ ਹੈ; ਸੁਣਨ ਯੋਗ ਨਹੀਂ, ਦੇਖਣ ਦੇ ਕੰਮ ਨਹੀਂ, ਮੰਨਣ ਦੇ ਲੋਕ ਨਹੀਂ; ਏਸ ਨੂੰ ਬੰਨ ਕੇ ਅਜਿਹੇ ਥਾਂ ਪਹੁੰਚਾਉਣਾ ਚਾਹੀਦਾ ਹੈ ਜਿਥੋਂ ਇਸ ਦਾ ਖੁਰਾ ਖੋਜ ਨ ਮਿਲੇ।[3]

ਇਤਿਹਾਸ ਦੀ ਦ੍ਰਿਸ਼ਟੀ ਤੋਂ ਕੀਤਾ ਜਨਮਸਾਖੀਆਂ ਦਾ ਇਕ ਅਤਿ ਬਾਰੀਕੀ ਭਰਿਆ ਅਧਿਐਨ ਕੁਝ ਚਿਰ ਪਹਿਲਾਂ ਹੀ ਸਾਨੂੰ ਡਾ. ਡਬਲਿਊ ਐਚ. ਮੈਕਲਾਉਡ ਦੀ ਕਲਮ ਤੋਂ ਉਸ ਦੀ ਪੁਸਤਕ *Guru Nanak and the Sikh Religion* ਵਿਚ ਮਿਲਿਆ ਹੈ। ਉਸ ਵਿਚ ਉਸ ਨੇ ਸਾਖੀਆਂ ਨੂੰ ਤਿੰਨ ਕੋਟੀਆਂ : (੧) ਰੱਦਣ-ਯੋਗ ਅਥਵਾ ਅਸੰਭਵ

---

[1] "...among the rubbish of miraculous and often absurd stories I could detect very few historical facts..." Ernest Trump, *The Adi Granth*, p. (i).

[2] "On perusing the current lives and accounts of the Gurus I found them overladen with purile heterodox or repulsive details"—Macauliff, *The Sikh Religion*, p. xv.

[3] ਕਰਮ ਸਿੰਘ, ਕੱਤਕ ਕਿ ਵਿਸਾਖ', ਪੰਨਾ ੨੪੮.

(੨) ਅਣਹੋਈਆਂ (improbable) ਤੇ (੩) ਸੰਭਵ ਵਿਚ ਵੰਡਿਆ ਹੈ, ਤੇ ਇਸ ਨਤੀਜੇ ਤੇ ਪਹੁੰਚਿਆ ਹੈ ਕਿ 'ਪੁਰਾਤਨ ਜਨਮਸਾਖੀ', 'ਮਿਹਰਬਾਨ ਵਾਲੀ ਜਨਮਸਾਖੀ' ਤੇ 'ਭਾਈ ਬਾਲਾ ਵਾਲੀ ਜਨਮਸਾਖੀ' ਵਿਚ ਆਈਆਂ ਗੁਰੂ ਬਾਬੇ ਦੇ ਜੀਵਨ ਦੀਆਂ ੧੨੪ ਘਟਨਾਵਾਂ ਵਿਚੋਂ ੮੭ ਅਜੇਹੀਆਂ ਹਨ ਜੋ ਕਰਾਮਾਤੀ ਅੰਸ਼ ਜਾਂ ਕਾਲ ਦੀ ਅਸੰਗਤੀ ਜਾਂ ਹਲ ਨ ਹੋ ਸਕਣ ਵਾਲੀ ਕਿਸੇ ਹੋਰ ਔਕੜ ਕਾਰਣ ਅਸਲੋਂ ਰੱਦਣ ਯੋਗ ਅਰਥਾਤ ''ਅਸੰਭਵ'' ਜਾਂ ''ਅਣਹੋਈਆਂ'' ਦੀ ਕੋਟੀ ਵਿਚ ਰਖਣ ਵਾਲੀਆਂ ਹਨ। ਬਾਕੀ ਰਹਿੰਦੀਆਂ ੩੭ ਸਾਖੀਆਂ ਵਿਚ ਵੀ, ਜੋ ਭਾਵੇਂ ਸੰਭਵ ਕੋਟੀ ਦੀਆਂ ਹਨ, ਬਹੁਤੀਆਂ ਤਰਕ ਦੀ ਕਿਸੇ ਨ ਕਿਸੇ ਮੁਸ਼ਕਿਲ ਕਾਰਣ ਸੰਦੇਹ-ਯੁਕਤ ਹਨ।[4] ਸਾਰੀ ਚਰਚਾ ਦਾ ਸਿੱਟਾ ਇਹ ਕਿ ਜਨਮਸਾਖੀਆਂ ਵਿਚ ਇਤਿਹਾਸਕ ਬਾਬਾ ਨਾਨਕ ਨਹੀਂ, ਲੋਕਾਂ ਦੀਆਂ ਸਤਾਰ੍ਹਵੀਂ ਸਦੀ ਈਸਵੀ ਦੀਆਂ ਭਾਵਨਾਵਾਂ ਨਾਲ ਜੁੜਿਆ ਬਾਬਾ ਨਾਨਕ ਹੈ, ਅਰਥਾਤ ਸਤਾਰ੍ਹਵੀਂ ਸਦੀ ਈਸਵੀ ਤੱਕ ਜੋ ਮਿਥ ਗੁਰੂ ਨਾਨਕ ਦੀ ਬਣ ਚੁਕੀ ਸੀ, ਜਨਮਸਾਖੀਆਂ ਵਿਚ ਉਹੀ ਮੂਰਤੀਮਾਨ ਹੋਈ ਸਿੱਧ ਹੁੰਦੀ ਹੈ।[5]

'ਆਦਿ ਸਾਖੀਆਂ' ਵਿਚ ਆਏ ਪ੍ਰਸੰਗਾਂ ਉਪਰ ਜੇ ਅਸੀਂ ਡਾ. ਮੈਕਲਾਊਡ ਦੀਆਂ ਨਿਰਧਾਰਿਤ ਕੀਤੀਆਂ ਕਸਵੱਟੀਆਂ ਵਰਤਣੀਆਂ ਹੋਣ, ਤਾਂ ਅਸੀਂ ਕਹਿ ਸਕਦੇ ਹਾਂ ਕਿ ਸਾਖੀ ਨੰ. ੧ (ਬਾਬਾ ਨਿਰੰਕਾਰ ਦੀ ਦਰਗਾਹ ਵਿਚ), ਨੰ. ੨-ਅ (ਪਾਧੇ ਨਾਲ ਗੋਸ਼ਟ), ਨੰ. ੩-ਅ (ਖੇਤ ਹਰਿਆ), ਨੰ. ੪ (ਬ੍ਰਿਛ ਦੀ ਛਾਂ ਨ ਫਿਰੀ), ਨੰ. ੭-ੳ (ਵੇਈਂ ਪ੍ਰਵੇਸ਼) ਨੰ. ੮-ੳ ਅਤੇ ਅ (ਮਰਦਾਨੇ ਬਿਖ ਫਲ ਖਾਧੇ ਮਰਦਾਨੇ ਦੀ ਭੁਖ ਗਵਾਈ), ਨੰ. ੯ (ਬਾਬਾ ਤ੍ਰਿਆ ਰਾਜ ਗਇਆ) ਨੰ. ੧੦ (ਸਾਖੀ ਰਾਕਸ਼ ਨਾਲ ਹੋਈ), ਨੰ. ੧੧ (ਕਲਿਜੁਗ ਨਾਲ ਗੋਸ਼ਟ), ਨੰ. ੧੩-ਅ (ਸਾਖੀ ਮੁਨਾਫਕ ਦੇਸ ਦੀ), ਨੰ. ੨੯ (ਪੰਖੀ ਮੋਏ ਉਡਾਏ) ਅਤੇ ਨੰ. ੨੮-ਅ (ਜੰਗਲ ਮਹਿ ਗੰਗਾ ਆਣੀ), ਇਹ ਤੇਰਾਂ ਸਾਖੀਆਂ ਆਪਣੇ ਕਰਾਮਾਤੀ ਅੰਸ਼ ਕਾਰਣ ''ਅਸੰਭਵ'' ਕੋਟੀ ਦੀਆਂ ਹਨ ਤੇ ਇਸ ਕਾਰਣ ਰੱਦਣ ਯੋਗ ਹਨ।

ਦੂਜੇ ਪਾਸੇ, ਸਾਖੀ ਨੰ. ੧੨ (ਸਜਣ ਠਗ ਨਿਸਤਾਰਾ) ਨੰ. ੧੪ (ਸਿੱਧ ਗੋਸ਼ਟ, ਸੁਮੇਰ ਪਰਬਤ ਤੇ ਹੋਈ), ਨੰ. ੧੮ (ਸੈਦਪੁਰ ਦਾ ਕਤਲਾਮ), ਨੰ. ੧੯ (ਬਾਬਰ ਨੂੰ ਵਰਦਾਨ), ਨੰ. ੨੦-ੳ (ਸਾਖੀ ਕਰੋੜੀਏ ਨਾਲ), ਨੰ. ੨੧-ਅ (ਸਾਖੀ ਰਾਜੇ ਸ਼ਿਵਨਾਭ ਨਾਲ) ਨੰ. ੨੪ (ਸਾਖੀ ਮੂਲੇ ਖਤ੍ਰੀ ਨਾਲ), ਨੰ. ੧੫-ਸ ਅਤੇ ਕ (ਗੋਰਖ ਨਾਲ ਭੇਂਟ, ਅਤੇ ਬਾਬੇ ਧਾਣਕ ਰੂਪ ਧਾਰਿਆ), ਇਹ ਗਿਆਰਾਂ ਸਾਖੀਆਂ ''ਅਣਹੋਈ'' (improbable) ਕੋਟੀ ਦੀਆਂ ਹਨ, ਕਿਉਂਜੋ ਇਨ੍ਹਾਂ ਵਿਚ ਜਾਂ ਤਾਂ ਬਾਬੇ ਪਾਸੋਂ ਅਜੇਹੀ ਗੱਲ ਕਰਾਈ ਗਈ ਹੈ ਜੋ ਬਾਬਾ ਜੀ ਦੀ ਬਾਣੀ ਵਿਚ ਅੰਕਿਤ ਤਾਲੀਮ ਨਾਲ ਅਤੇ, ਇਸ ਕਰਕੇ, ਬਾਬਾ ਜੀ ਦੇ ਸੁਭਾਉ

---

[4]W. H. Mcleod, *Guru Nanak and the Sikh Religion*, pp. 92-147.

[5]Idem, *Early Sikh Tradition*, pp. 248-49.

ਨਾਲ ਮੇਲ ਨਹੀਂ ਖਾਂਦੀ; ਜਾਂ ਫਿਰ, ਗਿਆਤ ਇਤਿਹਾਸਕ ਕਾਲ-ਕ੍ਰਮ ਵਿਚ ਉਸ ਦਾ ਸਮਾਧਾਨ ਨਹੀਂ ਕੀਤਾ ਜਾ ਸਕਦਾ। ਇਸੇ ਤਰ੍ਹਾਂ ਸਾਖੀ ਨੰ. ੪-ਅ ਅਤੇ ੲ (ਖੇਤੀ, ਵਣਜ, ਸਉਦਾਗਰੀ ਤੇ ਚਾਕਰੀ, ਅਤੇ ਵੈਦ ਨਾਲ ਗੋਸ਼ਟ) ਅਤੇ ਨੰ. ੭-ੲ (ਕਾਜ਼ੀ ਨਾਲ ਚਰਚਾ) ਗੁਰਬਾਣੀ ਤੋਂ ਆਏ ਸ਼ਬਦਾਂ ਉਤੇ ਆਧਾਰਿਤ ਹੋਣ ਕਾਰਣ ਯਕੀਨੀ ਤੌਰ ਤੇ ਹੋਈਆਂ ਨਹੀਂ ਕਹੀਆਂ ਜਾ ਸਕਦੀਆਂ। ਸਾਖੀ ਨੰ. ੮-ਅ (ਬਾਬੇ ਤਪ ਆਰੰਭਿਆ), ਨੰ. ੧੫ (ਬਾਬਾ ਮੱਕੇ ਗਇਆ), ਨੰ. ੨੫-ਅ, ੲ (ਲਹਣਾ ਜੀ ਨੂੰ ਠੰਡ ਪਸਰ ਗਈ, ਤੇ ਬਾਬੇ ਸੇਵਾ ਆਰੰਭੀ), ਨੰ. ੨੯-ੳ, ਅ ਅਤੇ ੲ (ਗੁਰਸਿਖ ਪਰੀਖਿਆ, ਵਾਜਿਸਟ ਗੁਸਾਈ ਤੇ ਗੁਰਮੁਖ ਪਰੀਖਿਆ) ਫਿਰ ਅਜੇਹੀਆਂ ਸਾਖੀਆਂ ਹਨ ਜਿਨ੍ਹਾਂ ਵਿਚ ਅਣਹੋਈ ਦਾ ਅੰਸ਼ ਬਹੁਤ ਜ਼ਿਆਦਾ ਹੈ ਤੇ ਜੋ ਬਾਬੇ ਦੀ ਪ੍ਰਚਾਰੀ ਤਾਲੀਮ ਦੇ ਵਿਪਰੀਤ ਹਨ। ਇਸ ਲਈ ਇਨ੍ਹਾਂ ਨੂੰ ਵੀ ਸੱਚੀਆਂ ਘਟਨਾਵਾਂ ਤੋਂ ਬਾਹਰ ਰਖਣਾ ਬਣਦਾ ਹੈ, ਅਤੇ ਜੇ ਇਨ੍ਹਾਂ ਨੂੰ ਸ੍ਵੀਕਾਰ ਕਰਨਾ ਹੀ ਹੈ ਤਾਂ ਚੋਖੀ ਕਟੌਤੀ (discount) ਨਾਲ ਕਰਨਾ ਹੋਵੇਗਾ।

ਬਾਕੀ ਦੀਆਂ ਸਾਖੀਆਂ, ਨੰ. ੨-ੳ (ਅਵਤਾਰ, ਬਾਲਪਨ) ਨੰ. ੩-ੳ (ਕੁੜਮਾਈ) ਨੰ. ੫-ੳ (ਵਿਆਹ), ਨੰ. ੬-ੳ ਅਤੇ ਅ (ਸੁਲਤਾਨਪੁਰ ਗਏ ਅਤੇ ਮੋਦੀਖਾਨਾ ਸੰਭਾਲਿਆ) ਨੰ. ੭-ਅ (ਮੋਦੀ ਦੀ ਕਾਰ ਤਿਆਗੀ), ਨੰ. ੮-ੲ ਤੇ ਸ (ਬਾਬੇ ਤਪ ਆਰੰਭਿਆ, ਬਾਬਾ ਤੀਰਥਾਂ ਨੂੰ ਗਇਆ) ਨੰ. ੧੩-ੳ (ਬਾਬੇ ਦੀ ਪ੍ਰਸਿੱਧੀ), ਨੰ. ੧੬ (ਮਾਤਾ ਪਿਤਾ ਨਾਲ ਮੇਲ), ਨੰ. ੧੭ (ਸ਼ੇਖ ਬ੍ਰਹਮ ਨਾਲ ਗੋਸਟ), ਨੰ. ੨੨ (ਭਾਈ ਲਹਣਾ ਭਉਣ ਪਰਸਣ ਗਇਆ ਤੇ ਲਹਣਾ ਜੀ ਦੀ ਘਰ ਵਾਪਸੀ, ਆਦਿ), ਨੰ. ੨੩ (ਗੋਸਟ ਸਿੱਧਾਂ ਨਾਲ, ਅਚਲ ਵਟਾਲੇ), ਨੰ. ੨੫ (ਬਾਬੇ ਤਪੱਸਿਆ ਸ਼ੁਰੂ ਕੀਤੀ, ਸਿੱਖਾਂ ਦੀ ਪਰੀਖਿਆ ਆਦਿ), ਨੰ. ੩੦ (ਲਹਣੇ ਨੂੰ ਗੁਰਿਆਈ ਤੇ ਓੜਕ ਦੀ ਸਾਖੀ) ਵਿੱਚੋਂ ਜੇ ਕਰਾਮਾਤੀ ਅੰਸ਼ ਤੇ ਅਤਿਕਥਨੀ ਵਾਲੀ ਸਾਮਗ੍ਰੀ ਕੱਢ ਦੇਈਏ ਤਾਂ ਇਹ ਮੰਨਣ ਯੋਗ ਰਹਿ ਜਾਂਦੀਆਂ ਹਨ, ਪਰ, ਇਨ੍ਹਾਂ ਰਾਹੀਂ ਗੁਰੂ ਬਾਬੇ ਬਾਰੇ ਜੋ ਸੂਚਨਾ ਮਿਲਦੀ ਹੈ, ਉਹ ਕਿਸੇ ਵੀ ਸਾਧਾਰਣ ਵਿਅਕਤੀ ਨਾਲੋਂ ਵਧ ਨਹੀਂ।

ਜੇ ਇਸ ਸਾਰੀ ਸੂਚਨਾ ਨੂੰ ਇਕੱਠਾ ਕਰਕੇ ਦਸਣਾ ਹੋਵੇ, ਤਾਂ ਇਹੀ ਪਤਾ ਲਗੇਗਾ ਕਿ ਬਾਬਾ ਨਾਨਕ ਸੰਮਤ ੧੫੨੬ ਬਿ. ਵਿਚ ਵੈਸਾਖ ਦੀ ਸੁਦੀ ੩ ਮਹੀਨੇ ਜਨਮਿਆ। (ਕਿੱਥੇ ਤੇ ਕਿੰਨੇ ਵਜੇ ? ਇਹ ਨਹੀਂ ਦਸਿਆ) ਓਦੋਂ ਕਾਲੂ (ਬਾਬੇ ਦਾ ਪਿਤਾ) ਰਾਏ ਭੋਏ ਭੱਟੀ ਦੀ ਤਲਵੰਡੀ ਵਸਦਾ ਸੀ। ਬਾਬੇ ਨੇ ਪਾਂਧੇ ਪਾਸੋਂ ਲੇਖਾ ਪੱਤਾ ਪੜ੍ਹਨ ਤੋਂ ਬਿਨਾ ਤੋਰਕੀ ਵੀ ਪੜ੍ਹੀ। ਬਾਬੇ ਦਾ ਵਿਆਹ ਮੂਲਾ ਨਾਂ ਦੇ ਤੇ ਚੋਣਾ ਜਾਤਿ ਦੇ ਇਕ ਖੱਤਰੀ ਦੀ ਪੁਤ੍ਰੀ ਨਾਲ ਹੋਇਆ। ਕੁਝ ਚਿਰ ਪਿਛੋਂ ਬਾਬਾ ਆਪਣੇ ਬਹਿਨੋਈ ਜੈ ਰਾਮ ਕੋਲ ਸੁਲਤਾਨਪੁਰ ਚਲਾ ਗਇਆ। ਉਥੇ ਕੁਝ ਚਿਰ ਮੋਦੀ ਦੀ ਕਾਰ ਕਰਕੇ ਫਿਰ ਉਸ ਇਹ ਕਿੱਤਾ ਤਿਆਗ ਦਿੱਤਾ ਅਤੇ ਫਕੀਰ ਹੋ ਕੇ ਤੀਰਥਾਂ ਆਦਿ ਦੀ ਯਾਤ੍ਰਾ ਨੂੰ ਨਿਕਲ ਗਇਆ। ਇਨ੍ਹਾਂ ਯਾਤ੍ਰਾਵਾਂ ਜਾਂ ਉਦਾਸੀਆਂ ਵਿਚ ਉਸ ਦਾ ਇਕ ਸਾਥੀ, ਮਰਦਾਨਾ, ਉਸ ਦੇ ਨਾਲ ਸੀ। ਇਨ੍ਹਾਂ

ਉਦਾਸੀਆਂ ਸਮੇਂ ਬਾਬੇ ਦਾ ਮੇਲ ਸਿੱਧਾਂ, ਜੋਗੀਆਂ ਤੇ ਹੋਰ ਫ਼ਕੀਰਾਂ ਨਾਲ ਹੋਇਆ, ਜਿਸ ਵਿਚ ਅਧਿਆਤਮਿਕ ਮਸਲਿਆਂ ਉਤੇ ਗੋਸ਼ਟਾਂ ਹੁੰਦੀਆਂ ਰਹੀਆਂ। ਅਜੇਹੀ ਇਕ ਗੋਸ਼ਟੀ ਉਸ ਦੀ ਪਾਕਪਤਨ ਦੇ ਫ਼ਕੀਰ ਹਜ਼ਰਤ ਬਾਬਾ ਸ਼ੇਖ਼ ਫ਼ਰੀਦ ਜੀ ਦੇ ਗੱਦੀ ਨਸ਼ੀਨ, ਸ਼ੇਖ਼ ਬ੍ਰਹਮ, ਨਾਲ ਵੀ ਹੋਈ। ਬਾਬੇ ਨੇ ਬਾਬਰ ਆਦਿ ਦੇ ਹਮਲਿਆਂ ਨਾਲ ਹੋਈ ਤਬਾਹੀ ਨੂੰ ਅੱਖੀਂ ਦੇਖ ਕੇ ਇਸ ਵਿਰੁਧ ਆਪਣਾ ਪ੍ਰਤਿਕਰਮ ਪੇਸ਼ ਕੀਤਾ। ਉਦਾਸੀ ਤੋਂ ਵਾਪਸ ਪਰਤਣ ਉਤੇ ਬਾਬੇ ਨੇ ਕਰਤਾਰਪੁਰ ਨਾਂ ਦਾ ਚਕ ਬੱਧਾ, ਜਿੱਥੇ ਇਨ੍ਹਾਂ ਨੂੰ ਮਿਲਣ ਮਤੇ ਦੀ ਸਰਾਇ ਤੋਂ ਭਾਈ ਲਹਣਾ ਆਇਆ। ਗੁਰੂ ਬਾਬਾ ਨਾਨਕ ੧੫੯੬ ਬਿ. ਵਿਚ ਅਸੂ ਵਦੀ ੧੦ (ਠੀਕ ਤਿਥ ਸੁਦੀ ੧੦) ਨੂੰ ਸਮਾਇਆ। ਸਮਾਉਣ ਤੋਂ ਪਹਲਾਂ ਬਾਬੇ ਨੇ ਆਪਣੇ ਦੋ ਪੁੱਤਰਾਂ, ਸਿਰੀ ਚੰਦ ਤੇ ਲਖਮੀਦਾਸ, ਨੂੰ ਨਜ਼ਰ-ਅੰਦਾਜ਼ ਕਰਕੇ ਗੁਰ-ਗੱਦੀ ਭਾਈ ਲਹਣਾ ਨੂੰ ਦਿੱਤੀ, ਜਿਸ ਦਾ ਨਾਂ ਮਗਰੋਂ ਗੁਰੂ "ਅੰਗਦ" ਕਰਕੇ ਪ੍ਰਸਿੱਧ ਹੋਇਆ।

ਇਤਿਹਾਸਕ ਬਾਬੇ ਸੰਬੰਧੀ ਮਿਲਦੀ ਇਹ ਜਾਣਕਾਰੀ ਇੰਨੀ ਥੋੜੀ ਹੈ ਕਿ ਇਸ ਨੂੰ "ਨ ਹੋਣਾ" ਦੇ ਬਰਾਬਰ ਕਹਿਣਾ ਪੈਂਦਾ ਹੈ। ਫਲਸਰੂਪ, ਬਾਬੇ ਦੀ ਪ੍ਰਮਾਣਕ ਜੀਵਨੀ ਦੇ ਪੱਖ ਤੋਂ ਇਸ ਜਨਮਸਾਖੀ ਦੀ ਕੀਮਤ ਬਹੁਤ ਅਲਪ ਹੈ। ਤਾਂ ਵੀ, ਇਸ ਦਾ ਇਕ ਹੋਰ ਪੱਖ ਵੀ ਹੈ, ਤੇ ਉਹ ਹੈ ਵੀ ਬੜਾ ਮਹੱਤ੍ਵਪੂਰਣ। ਇਕੱਲੀ ਦੁਕੱਲੀ ਘਟਨਾ ਬਾਰੇ ਤਾਂ ਸਾਡੇ ਮਨ ਵਿਚ ਦੁਬਿਧਾ ਹੋ ਸਕਦੀ ਹੈ; ਅਸੀਂ ਇਸ ਗੱਲ ਤੇ ਇਤਰਾਜ਼ ਕਰ ਸਕਦੇ ਹਾਂ ਕਿ ਬ੍ਰਿਛ ਦੀ ਛਾਂ ਫਿਰੀ ਜਾਂ ਨ ਫਿਰੀ, ਮੋਏ ਪੰਖੀ ਜਿਵਾਏ ਜਾਂ ਨ ਜਿਵਾਏ, ਜੰਗਲ ਮਹਿ ਗੰਗਾ ਆਣੀ ਜਾਂ ਨ ਆਣੀ, ਪਰੰਤੂ ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਸਮੁੱਚੇ ਰੂਪ ਵਿਚ ਇਹ ਜੀਵਨੀ ਆਪਣੇ ਵੇਲੇ ਦੀ ਸਮਾਜਕ, ਰਾਜਨੀਤਿਕ, ਧਾਰਮਿਕ ਤੇ ਮਾਨਸਿਕ ਸਥਿਤੀ ਦਾ ਇਕ ਸੁੰਦਰ ਦਰਪਣ ਹੈ। ਲੋਕ ਸੰਸਾਰ ਨਾਲੋਂ ਆਖ਼ਿਰਤ ਦੀ ਫ਼ਿਕਰ ਵਿਚ ਵਧੇਰੇ ਰਹਣ ਵਾਲੇ, ਕਰਾਮਾਤਾਂ ਦੇ ਵਿਸ਼ਵਾਸੀ ਤੇ ਅਗਿਆਨ ਵਿਚ ਗ੍ਰਸੇ ਹੋਏ ਸਨ। ਜੋਗੀਆਂ, ਪੀਰਾਂ, ਫ਼ਕੀਰਾਂ ਤੇ ਸੰਤਾਂ ਸੂਫ਼ੀਆਂ ਦਾ ਸਭ ਪਾਸੇ ਬੋਲਬਾਲਾ ਸੀ। ਇਹ ਥਾਂ ਪਰ ਥਾਂ ਫਿਰਦੇ ਅਤੇ ਆਪਣੇ ਮਤ ਦਾ ਪ੍ਰਚਾਰ ਕਰਦੇ ਸਨ। ਇਨ੍ਹਾਂ ਵਿਚ ਗੋਸ਼ਟੀਆਂ ਹੁੰਦੀਆਂ, ਚਰਚਾਵਾਂ ਚਲਦੀਆਂ ਤੇ ਇਕ ਦੂਜੇ ਦੇ ਪਾਜ ਉਘਾੜੇ ਜਾਂਦੇ। ਉਨ੍ਹਾਂ ਦੇ ਉਪਦੇਸ਼ ਜਗਿਆਸੂ ਲੋਕ ਬੜੇ ਸ਼ੌਕ ਨਾਲ ਸੁਣਦੇ ਅਤੇ ਉਨ੍ਹਾਂ ਦੀ ਰੌਸ਼ਨੀ ਵਿਚ ਆਪਣਾ ਮਤ ਬਦਲਦੇ।

ਦੇਸ਼ ਦੀ ਆਰਥਿਕ ਦਸ਼ਾ ਕੋਈ ਬਹੁਤ ਚੰਗੀ ਨਹੀਂ ਸੀ। ਆਮ ਲੋਕ ਅਤਿ ਗ਼ਰੀਬੀ ਦਾ ਜੀਵਨ ਬਤੀਤ ਕਰਦੇ ਸਨ, ਪਰੰਤੂ ਹਾਕਿਮ ਸ਼੍ਰੇਣੀ ਮੌਜਾਂ ਮਾਣਦੀ ਸੀ। ਇਹ ਆਰਥਿਕ ਦੁਰਦਸ਼ਾ, ਨਿਸ਼ਚੇ ਹੀ, ਦੇਸ਼ ਉਤੇ ਉਤੋਂ ਉੜ੍ਹਤੀ ਹੋਏ ਹਮਲਿਆਂ ਅਤੇ ਵਿਦੇਸ਼ੀ ਹਾਕਿਮਾਂ ਦੀ ਲੁਟ ਖਸੁਟ ਦੀ ਨੀਤੀ ਕਾਰਣ ਪੈਦਾ ਹੋਈ ਸੀ। ਬਹੁਤ ਹੱਦ ਤਕ ਇਸ ਨੇ ਹੀ ਠੱਗੀ ਤੇ ਡਾਕਾਜ਼ਨੀ ਵਰਗੀਆਂ ਵਾਰਦਾਤਾਂ ਸ਼ੁਰੂ ਕਰਵਾਈਆਂ ਸਨ। ਸਜਣ ਠੱਗ ਤਾਂ ਇਸ ਦਾ ਕੇਵਲ ਇਕ ਪ੍ਰਤੀਕ ਸੀ।

ਵਿਦੇਸ਼ੀ ਜਰਵਾਣਿਆਂ ਦੇ ਹਮਲੇ ਸਮੇਂ ਜੋ ਦੁਰਦਸ਼ਾ ਗਰੀਬ ਜਨਤਾ, ਖ਼ਾਸ ਕਰਕੇ ਔਰਤ ਜਾਤੀ ਦੀ ਹੁੰਦੀ, ਬਾਬਰ ਵਾਲੀ ਸਾਖੀ ਉਸ ਦੀ ਸ਼ਾਹਿਦ ਹੈ। ਅਜੇਹੇ ਹਮਲਿਆਂ ਸਮੇਂ ਕਤਲ, ਗਾਰਤ, ਬੇਗਾਰ ਤੇ ਨਿਰਾਦਰ ਆਮ ਵਰਤੀਂਦੇ ਦ੍ਰਿਸ਼ ਸਨ।

ਹਿੰਦੁਸਤਾਨ ਦੀਆਂ ਆਰਿਯ ਜਾਤੀਆਂ ਵਿਚ ਮਰਦੁਮਖੋਰੀ ਦੇ ਪ੍ਰਚਲਿਤ ਹੋਣ ਦੀ ਟੋਹ 'ਸਾਖੀ ਰਾਕਸ ਨਾਲ ਹੋਈ' ਤੋਂ ਮਿਲਦੀ ਹੈ। ਇਸੇ ਤਰ੍ਹਾਂ ਕਾਵਰੂ (ਆਸਾਮ) ਵਰਗੇ ਦੁਰਾਡੇ ਦੇਸਾਂ ਸੰਬੰਧੀ ਪੰਜਾਬੀਆਂ ਦੀ ਧਾਰਣਾ ਬੜੀ ਅਦਭੁਤ ਸੀ। ਸਾਡੇ ਲਈ ਉਹ ਦੇਸ ਜਾਦੂ ਟੂਣਿਆਂ ਨਾਲ ਗੁਝੇ ਹੋਏ ਤੇ ਉਨ੍ਹਾਂ ਦੀਆਂ ਇਸਤ੍ਰੀਆਂ ਕਾਮਵੰਤੀਆਂ ਸਨ। ਉਹ ਲੋਕ ਵੀ ਪੰਜਾਬ ਬਾਰੇ, ਸ਼ਾਇਦ, ਇਹੋ ਜੇਹੀ ਹੀ ਕੋਈ ਧਾਰਣਾ ਰਖਦੇ ਹੋਣ, ਕਿਉਂਕਿ ਦੂਰੀ ਅਨੇਕ ਭਾਂਤ ਦੇ ਭਰਮਾਂ, ਵਹਿਮਾਂ ਤੇ ਖਦਸ਼ਿਆਂ ਨੂੰ ਜਨਮ ਦੇਂਦੀ ਹੈ।

ਗੁਰੂ ਸਾਹਿਬ ਦੇ ਜੀਵਨ ਦੀਆਂ ਕਈ ਘਟਨਾਵਾਂ ਗੁਰੂ ਸਾਹਿਬ ਤੋਂ ਪਹਿਲੇ ਹੋਏ ਧਾਰਮਿਕ ਆਗੂਆਂ, ਪੀਰਾਂ, ਫਕੀਰਾਂ ਅਤੇ ਸੂਫ਼ੀ ਸੰਤਾਂ ਦੇ ਸਮਾਨਾਂਤਰ ਚਲਦੀਆਂ ਹਨ।[6] ਅਜੇਹਾ ਸਮਾਨ ਹਾਲਾਤ ਵਿਚ ਗੁਰੂ ਸਾਹਿਬ ਨਾਲ ਵਾਪਰੀਆਂ ਸਮਾਨ ਘਟਨਾਵਾਂ ਕਾਰਨ ਹੋ ਸਕਦਾ ਹੈ, ਅਤੇ ਦੂਜਿਆਂ ਧਾਰਮਿਕ ਆਗੂਆਂ ਦੀਆਂ ਜੀਵਨ ਘਟਨਾਵਾਂ ਗੁਰੂ ਸਾਹਿਬ ਦੇ ਨਾਂ ਨਾਲ ਜੁੜਨ ਕਾਰਣ ਵੀ ਹੋ ਸਕਦਾ ਹੈ। ਸ਼ਰਧਾਲੂਆਂ ਲਈ ਪ੍ਰਸ਼ਨ ਤੱਥ ਦਾ ਨਹੀਂ, ਸੁਣਾਈ ਗਈ ਘਟਨਾ, ਅਥਵਾ ਉਸ ਦੇ ਪ੍ਰਭਾਵ ਦਾ ਹੁੰਦਾ ਹੈ। ਜੇ ਕੋਈ ਘਟਨਾ ਉਨ੍ਹਾਂ ਦੇ ਕਿਸੇ ਆਸ਼ੇ ਨੂੰ ਚੰਗੀ ਤਰ੍ਹਾਂ ਸਿੱਧ ਕਰਦੀ ਪ੍ਰਤੀਤ ਹੁੰਦੀ ਹੈ, ਤਾਂ ਉਹ ਉਸ ਤੋਂ ਪੂਰਣ ਲਾਭ ਉਠਾ ਜਾਣ ਦੀ ਰੁਚੀ ਰਖਦੇ ਹਨ। ਇਸ ਇਕ ਨੁਕਤੇ ਦੇ ਸਮਝਣ ਨਾਲ ਗੁਰੂ ਸਾਹਿਬ ਬਾਰੇ ਲਿਖੀਆਂ ਗਈਆਂ ਸਾਖੀਆਂ ਦਾ ਮਹੱਤ੍ਵ ਆਪਣੇ ਆਪ ਉਘੜ ਆਉਂਦਾ ਹੈ; ਅਤੇ ਇਸ ਤੋਂ ਅਗੇ ਸਾਨੂੰ ਜਾਣ ਦੀ ਲੋੜ ਵੀ ਨਹੀਂ।

## ੧੬

## ਜਨਮਸਾਖੀਆਂ ਦੀ ਹੋਂਦ-ਵਿਧੀ

ਜਨਮਸਾਖੀਆਂ ਦੀ ਇਤਿਹਾਸਕ ਮਹੱਤਾ ਦੇ ਅਲਪ ਜਾਂ "ਨ ਹੋਣ ਬਰਾਬਰ" ਹੋਣ ਦੀ ਸਮਸਿਆ, ਇਸ ਸਾਰੇ ਸਾਹਿੱਤ ਦੀ ਹੋਂਦ-ਵਿਧੀ (**mode of existence**) ਦੇ ਪ੍ਰਸ਼ਨ ਨੂੰ ਅੱਖਾਂ ਸਾਹਵੇਂ ਲਿਆਉਂਦੀ ਹੈ। ਪ੍ਰਸ਼ਨ ਉਠਦਾ ਹੈ ਕਿ ਜੇ ਜਨਮਸਾਖੀਆਂ ਇਤਿਹਾਸ ਨਹੀਂ ਹਨ, ਤਾਂ ਫਿਰ ਇਹ ਕੀ ਹਨ? ਇਨ੍ਹਾਂ ਨੂੰ ਆਖਿਰ ਸਾਹਿੱਤ ਦੀ ਕਿਸ ਵਿਧਾ (**genre**) ਅਧੀਨ ਰਖਿਆ ਜਾਏ?

---

[6]ਅਜੇਹੇ ਇਕ ਅਧਿਐਨ ਲਈ ਦੇਖੋ ਇਸ ਲੇਖਕ ਦਾ 'ਭਿੰਨ ਖੋਜ ਪਤ੍ਰ' ਨਾਂ ਦੀ ਪੁਸਤਕ ਵਿਚ ਗੁਰੂ ਨਾਨਕ ਸੰਬੰਧੀ ਛਪਿਆ ਲੇਖ "ਜਨਮ ਸਾਖੀਆਂ ਅਤੇ ਅਵਦਾਨ ਪਰੰਪਰਾ"; ਜਾਂ ਫਿਰ, ਪੁਸਤਕ 'ਸਾਖਿ ਸੁਰਤਿ' (ਸੰਪ: ਹਰਿਭਜਨ ਸਿੰਘ ਅਤੇ ਮਨਜੀਤ ਸਿੰਘ), ਪੰਨੇ ੧੭-੪੬.

ਸਾਹਿੱਤ ਦੇ ਇਕ ਉਪਰੂਪ ਵਜੋਂ ਜਨਮਸਾਖੀਆਂ ਦਾ ਇਕ ਪ੍ਰਬਲ ਤੱਤ ਬ੍ਰਿਤਾਂਤ ਹੈ, ਜਿਸ ਦਾ ਪਸਾਰ ਕਾਲ ਵਿਚ ਹੁੰਦਾ ਹੈ। ਸਾਹਿੱਤ ਦੀ ਇਸ ਵਿਸ਼ੇਸ਼ਤਾ ਵਾਲੀਆਂ ਹੋਰ ਮਹੱਤ੍ਵਪੂਰਣ ਵਿਧਾਵਾਂ ਗਲਪ, ਜੀਵਨੀ, ਸਫ਼ਰਨਾਮਾ ਤੇ ਇਤਿਹਾਸ ਹਨ। ਜਨਮਸਾਖੀਆਂ ਨੂੰ ਬਹੁਤੇ ਵਿਦਵਾਨ ਪਿਛਲੀਆਂ ਤਿੰਨਾਂ ਨਾਲ ਜੋੜਨ ਦੀ ਰੁਚੀ ਰਖਦੇ ਹਨ, ਤੇ ਜਦੋਂ ਉਨ੍ਹਾਂ ਵਿਚਲੇ ਪ੍ਰਸੰਗ ਸੰਦਿਗਧ ਹੋ ਨਿਬੜਦੇ ਹਨ ਤਾਂ ਉਹ ਇਨ੍ਹਾਂ ਨੂੰ ਗਲਪ ਖੇਤਰ ਵਿਚ ਖਿਚ ਖੜਦੇ ਹਨ।

'ਗਲਪ' ਜੋ ਅੰਗ੍ਰੇਜ਼ੀ ਪਦ ਫ਼ਿਕਸ਼ਨ (fiction) ਦਾ ਪੰਜਾਬੀ ਪਰਿਯਾਇ ਹੈ, ਆਧੁਨਿਕ ਸਾਹਿੱਤ ਦੀ ਉਸ ਵੰਨਗੀ ਦਾ ਸੂਚਕ ਹੈ, ਜਿਸ ਨੂੰ ਲੋਕ-ਪ੍ਰਿਯ ਭਾਸ਼ਾ ਵਿਚ 'ਨਾਵਲ' ਤੇ 'ਕਹਾਣੀ' ਆਖਦੇ ਹਨ। ਇਹ ਇਨ੍ਹਾਂ ਦੋਹਾਂ ਸਾਹਿੱਤ-ਵਿਧਾਵਾਂ ਲਈ ਵਰਤਿਆ ਜਾਂਦਾ ਸਾਂਝਾ ਪਦ ਹੈ। ਮੁੱਢ ਵਿਚ ਇਸ ਦੇ ਅਰਥ ਬਹੁਤ ਵਿਸਤ੍ਰਿਤ ਸਨ। ਮਨੋਕਲਪਨਾ ਉੱਤੇ ਆਧਾਰਿਤ ਹਰੇਕ ਬ੍ਰਿਤਾਂਤਕ ਰਚਨਾ—ਉਹ ਪ੍ਰੇਮ-ਗਾਥਾ ਹੁੰਦੀ ਤੇ ਭਾਵੇਂ ਪਰੀ-ਕਥਾ, ਤੇ ਭਾਵੇਂ ਜਨੌਰ ਕਹਾਣੀ—ਫ਼ਿਕਸ਼ਨ ਦੀ ਕੋਟੀ ਵਿਚ ਹੀ ਰਖੀ ਜਾਂਦੀ।

'ਫ਼ਿਕਸ਼ਨ' ਮੂਲ ਰੂਪ ਵਿਚ ਲਾਤੀਨੀ ਭਾਸ਼ਾ ਦਾ ਸ਼ਬਦ ਹੈ। ਇਸ ਦੇ ਅਰਥ ਹਨ 'ਘੜਨਾ', 'ਢਾਲਣਾ', 'ਮਨੋਕਲਪਨਾ ਦੁਆਰਾ ਸਾਹਿਤਕ ਖੇਤਰ ਦੀ ਕਿਸੇ ਰਚਨਾ ਨੂੰ ਉਸਾਰਨਾ'। 'ਫ਼ਿਕਸ਼ਨ' ਸਿਰਲੇਖ ਹੇਠ ਕੀਤੀ ਗਈ ਰਚਨਾ ਸਚਮੁਚ ਦੇ ਤੱਥਾਂ 'ਤੇ ਆਧਾਰਿਤ ਹੋ ਸਕਦੀ ਹੈ ਤੇ ਨਹੀਂ ਵੀ ਹੋ ਸਕਦੀ; ਤੱਥ-ਮੂਲਕ ਹੋਣਾ ਇਸ ਦੀ ਜ਼ਰੂਰੀ ਸ਼ਰਤ ਨਹੀਂ। ਸੰਸਕ੍ਰਿਤ ਸ਼ਬਦ 'ਗਲਪ', ਜਿਸ ਦਾ ਪੰਜਾਬੀ ਰੂਪ 'ਗੱਪ' ਹੈ, ਫ਼ਿਕਸ਼ਨ ਦੇ ਅਰਥ ਨੂੰ ਠੀਕ ਭਾਂਤ ਸਾਕਾਰ ਕਰਦਾ ਦਿਸਦਾ ਹੈ। ਇਸ ਲਈ ਇਹ ਠੀਕ ਤੇ ਢੁਕਵਾਂ ਹੈ। ਇਹ ਸਾਨੂੰ ਗਲਪ ਸਾਹਿੱਤ ਦੇ ਮੁਢਲੇ ਤੱਤ, ਇਸ ਦੇ ਮਨੋਕਲਪਿਤ ਹੋਣ, ਵੱਲ ਧਿਆਨ ਕੇਂਦ੍ਰਿਤ ਕਰਨ ਦੀ ਸਿਫ਼ਾਰਿਸ਼ ਕਰਦਾ ਹੈ। 'ਗਲਪ' ਵਿਚ ਨਿਹਿਤ ਇਹ ਤੱਤ ਇੰਨਾ ਸ਼ਕਤੀਸ਼ਾਲੀ ਹੈ ਕਿ ਜਿਸ ਵੀ ਰਚਨਾ ਨਾਲ ਇਹ ਸ਼ਬਦ ਜੁੜ ਜਾਂਦਾ ਹੈ, ਉਸੇ ਦੀ ਪ੍ਰਕਿਰਤੀ ਬਦਲ ਕੇ ਰਖ ਦੇਂਦਾ ਹੈ। ਉਦਾਹਰਣ ਵਜੋਂ, 'ਇਤਿਹਾਸਕ ਗਲਪ' (historical fiction), 'ਗਲਪੀਯ ਜੀਵਨੀ'(fictional biography), 'ਗਲਪੀਯ ਸ੍ਵਜੀਵਨੀ'' (fictional autobiography), ਆਦਿ ਵਾਕਾਂਸ਼ਾਂ ਵਿਚ ਵਰਤੇ ਗਏ ਪਦ 'ਗਲਪ' ਤੇ 'ਗਲਪੀਯ', ਇਤਿਹਾਸ, ਜੀਵਨੀ ਤੇ ਸ੍ਵਜੀਵਨੀ ਦੀ ਆਤਮਾ ਵਿਰੁਧ, ਜੋ ਜ਼ਿੰਦਗੀ ਦਾ ਸੱਚ ਜਾਂ ਹਕੀਕਤ ਹੁੰਦੀ ਹੈ, ਸੰਘਰਸ਼ ਕਰਦੇ ਪ੍ਰਤੀਤ ਹੁੰਦੇ ਹਨ। ਦੂਜੇ ਸ਼ਬਦਾਂ ਵਿਚ, ਇਹ ਕਹੀ ਗਈ ਗੱਲ ਦੀ ਮੰਨਣਯੋਗਿਤਾ (credibility) ਉਪਰ ਸੱਟ ਮਾਰਦੇ ਹਨ।

''ਮੰਨਣਯੋਗਿਤਾ'' ਦਾ ਸੰਬੰਧ ਜ਼ਿੰਦਗੀ ਦੇ ਸੱਚ ਨਾਲ ਹੈ। ਖ਼ਿਆਲ ਕੀਤਾ ਜਾਂਦਾ ਹੈ ਕਿ ਜੋ ਗੱਲ ਜ਼ਿੰਦਗੀ ਦੇ ਸੱਚ, ਅਰਥਾਤ ਕਿਸੇ ਤੱਥ 'ਤੇ ਆਧਾਰਿਤ ਹੈ, ਉਹ ਵਿਸ਼ਵਾਸ-ਯੋਗ ਹੈ; ਉਸੇ ਦਾ ਮਨੁੱਖੀ ਮਨ ਉਪਰ ਚਿਰਕਾਲ ਤਕ ਅਸਰ ਰਹਿੰਦਾ ਹੈ। ਪਰੰਤੂ, ਜ਼ਿੰਦਗੀ

ਦਾ ਸੱਚ ਬਹੁਤ ਭ੍ਰਮਕਾਰੀ (illusive) ਵਸਤੂ ਹੈ। ਸੱਚ ਦੀ ਇਕ ਕੋਟੀ ਵਿਗਿਆਨਕ ਤੱਥਾਂ ਦੀ ਹੈ, ਜਿਨ੍ਹਾਂ ਨੂੰ ਨਿਸ਼ਚਿਤ ਸਥਿਤੀਆਂ ਅਧੀਨ ਬਾਰ ਬਾਰ ਪਰਖਿਆ ਜਾ ਸਕਦਾ ਹੈ। ਦੂਸਰੀ ਕੋਟੀ ਇਤਿਹਾਸਕ ਤੱਥਾਂ ਦੀ ਹੈ, ਜਿਨ੍ਹਾਂ ਦੀ ਹੋਂਦ ਸਮੇਂ ਅਤੇ ਸਥਾਨ ਨੇ ਬਣਾਈ ਹੁੰਦੀ ਹੈ। ਉਦਾਹਰਣ ਵਜੋਂ, ਇਹ ਇਕ ਇਤਿਹਾਸਕ ਤੱਥ ਹੈ ਕਿ ਪ੍ਰਸਿੱਧ ਇਨਕਲਾਬੀ ਨੇਤਾ, ਭਗਤ ਸਿੰਘ, ਨੂੰ ਸੈਂਟ੍ਰਲ ਜੇਲ੍ਹ, ਲਾਹੌਰ, ਵਿਚ ੨੩ ਮਾਰਚ ੧੯੩੧ ਨੂੰ ਸਵੇਰੇ ਸਤ ਵਜੇ ਫਾਂਸੀ ਤੇ ਲਟਕਾਇਆ ਗਇਆ। ਸੰਭਵ ਹੈ ਕਿ ਇਸ ਤੱਥ ਵਿਚ ਵੀ ਕੋਈ ਊਣਤਾਈ ਹੋਵੇ; ਉਸ ਨੂੰ ਫਾਂਸੀ ਦੀ ਥਾਂ ਕਿਸੇ ਹੋਰ ਢੰਗ ਨਾਲ ਖ਼ਤਮ ਕੀਤਾ ਗਇਆ ਹੋਵੇ; ਜਾਂ ਉਸ ਦੇ ਫਾਂਸੀ ਦਿੱਤੇ ਜਾਣ ਦੇ ਸਮੇਂ ਵਿਚ ਕੋਈ ਫ਼ਰਕ ਰਹ ਗਇਆ ਹੋਵੇ। ਅਜੇਹੇ ਤੱਥ ਵਿਗਿਆਨਕ ਤੱਥਾਂ ਵਾਂਗ ਪ੍ਰਯੋਗ ਦੁਆਰਾ ਸਿੱਧ ਨਹੀਂ ਕੀਤੇ ਜਾ ਸਕਦੇ। ਇਨ੍ਹਾਂ ਦੀ 'ਮੰਨਣਯੋਗਿਤਾ' ਵਿਚ ਸੰਦੇਹ ਬਣਿਆ ਰਹਿੰਦਾ ਹੈ।

ਇਤਿਹਾਸਕ ਸੱਚ ਤੋਂ ਵੀ ਵੱਧ ਸੰਦੇਹਯੁਕਤ ਦਾਰਸ਼ਨਿਕ ਜਾਂ ਸੰਬੋਧਾਤਮਕ (conceptual) ਸੱਚ ਹੁੰਦੇ ਹਨ। ਇਹ ਸਮੇਂ, ਸਥਾਨ ਅਤੇ ਵਿਅਕਤੀ ਨਾਲ ਬਦਲ ਜਾਣ ਦੀ ਰੁਚੀ ਰਖਦੇ ਹਨ। ਇਹ ਇਨ੍ਹਾਂ ਦੀ ਪ੍ਰਕਿਰਤੀ ਦਾ ਖ਼ਾਸਾ ਹੈ। ਫਿਰ ਵੀ, ਇਹ ਸੱਚ ਹਨ; ਅਸੀਂ ਇਨ੍ਹਾਂ ਉਪਰ ਵਿਸ਼ਵਾਸ ਕਰਦੇ ਹਾਂ ਅਤੇ ਕਰਦੇ ਚਲੇ ਜਾਵਾਂਗੇ। ਪਰੰਤੂ, ਮਨੋਕਲਪਿਤ ਸੱਚ ਦਾ ਆਧਾਰ ਕੋਈ ਨਹੀਂ ਹੁੰਦਾ; ਉਸ ਦੇ ਕੂੜੇ ਹੋਣ ਦਾ ਇਹਸਾਸ ਤਲਵਾਰ ਵਾਂਗ ਸਿਰ 'ਤੇ ਲਟਕਦਾ ਰਹੰਦਾ ਹੈ। ਅਸੀਂ ਭਰੋਸੇ ਨਾਲ ਨਹੀਂ ਕਹ ਸਕਦੇ ਕਿ ਗਲਪ ਵਿਚ ਵਰਣਿਤ ਘਟਨਾ ਹੂ-ਬ-ਹੂ ਵਾਪਰੀ ਹੋਵੇਗੀ, ਜਾਂ ਇਸ ਦੇ ਪਾਤਰ ਸਚਮੁਚ ਦੇ ਕੋਈ ਵਿਅਕਤੀ ਸਨ। ਦੂਜੇ ਪਾਸੇ, ਗਲਪ ਵਿਚ ਪੇਸ਼ ਕੀਤਾ ਮਨੋਕਲਪਿਤ ਤੱਥ ਸਾਇੰਸ ਜਾਂ ਇਤਿਹਾਸ ਦੀ ਕੋਟੀ ਦਾ ਨਹੀਂ ਹੁੰਦਾ। ਇਹ ਕਾਵਿ ਕੋਟੀ ਦਾ ਸੱਚ ਹੁੰਦਾ ਹੈ। ਇਸ ਦੀ ਅਪੀਲ ਦਿਲ ਨੂੰ, ਮਨੁੱਖ ਦੀ ਹਿਕੜੀ ਨੂੰ ਹੁੰਦੀ ਹੈ, ਅਕਲ ਜਾਂ ਬੁੱਧੀ ਨੂੰ ਨਹੀਂ। ਮਨੁੱਖ ਭਾਵਾਂ ਨਾਲ ਉਤੇਜਿਤ ਹੋਇਆ ਕਥਨ ਦੀ ਸਚਾਈ ਨੂੰ ਚੈਲੰਜ ਨਹੀਂ ਕਰਦਾ, ਚੁਪਚਾਪ ਸ੍ਵੀਕਾਰ ਕਰ ਲੈਂਦਾ ਹੈ। ਜਦੋਂ ਇਕ ਕਵੀ ਆਪਣੇ ਪ੍ਰੀਤਮ ਨੂੰ ਸੰਬੋਧਨ ਕਰ ਕੇ ਇਹ ਕਹਿੰਦਾ ਹੈ ਕਿ "ਸੋਹਣਿਓ', ਮੈਂ ਤੁਹਾਡੇ ਉਤੇ ਮਰ ਰਹਿਆ ਹਾਂ", ਤਾਂ ਕੋਈ ਵੀ ਅਗੋਂ ਇਹ ਸਵਾਲ ਨਹੀਂ ਕਰਦਾ, "ਤਾਂ ਫੇਰ, ਤੁਸੀਂ ਬੋਲ ਕਿਵੇਂ ਰਹੇ ਹੋ ? ਹੁਣ ਤੱਕ ਤੁਹਾਡਾ ਪਿੰਡਾ ਆਕੜਿਆ ਕਿਉਂ ਨਹੀਂ ?" ਸੁਣਨ ਵਾਲਾ, ਤੇ ਪੜ੍ਹਨ ਵਾਲਾ ਵੀ, ਉਸ ਦੇ ਕਥਨ ਨੂੰ ਚੁਪਚਾਪ ਪ੍ਰਵਾਨ ਕਰ ਲੈਂਦਾ ਹੈ, ਕਿਉਂਜੋ ਇਹ ਗੱਲ ਉਸ ਦੇ ਮਨ ਨੂੰ ਅਪੀਲ ਕਰਦੀ ਹੈ। 'ਕਾਵਿ-ਸੱਚ' ਦੀ ਪ੍ਰਕਿਰਤੀ ਇਹੀ ਹੈ। ਇਸ ਤਰ੍ਹਾਂ ਦਾ ਝੂਠ, ਅਥਵਾ ਸੱਚ ਦਾ ਭ੍ਰਮ (illusion), ਸੁਹਜਾਤਮਕ ਕ੍ਰਿਤੀਆਂ ਦਾ ਆਵਸ਼ਕ ਅੰਗ ਹੁੰਦਾ ਹੈ। ਸਮੱਸਿਆ ਸੱਚ (reality) ਅਤੇ ਭ੍ਰਮ ਦੇ ਵਿਰੋਧ ਦੀ ਨਹੀਂ, ਸੱਚ ਦੇ ਸ੍ਰੁਤਰਾਂ ਦੀ ਹੁੰਦੀ ਹੈ; ਸੱਚ ਨੂੰ ਪ੍ਰਸਤੁਤ ਕਰਨ ਦੀਆਂ ਵਿਧੀਆਂ ਦੀ ਹੁੰਦੀ ਹੈ।[1] ਹਰੇਕ ਕਲਾ-ਕ੍ਰਿਤੀ ਦਾ ਆਪਣਾ ਸੱਚ

1 Wellek and Warren, *Theory of Literature*, p. 213.

ਹੁੰਦਾ ਹੈ ਤੇ ਲੋੜ ਉਸ ਸੱਚ ਨੂੰ ਪਛਾਣਨ ਦੀ ਹੈ, ਨਾ ਕਿ ਰੱਦਣ ਦੀ।

ਗਲਪ ਮਨੋਕਲਪਿਤ ਹੋਵੇ ਤੇ ਭਾਵੇਂ ਤੱਥ-ਮੂਲਕ, ਇਸ ਦਾ ਸਭ ਤੋਂ ਵੱਡਾ ਗੁਣ—ਤੇ ਇਸ ਨੂੰ ਗਲਪ ਦਾ ਦੂਜਾ ਵੱਡਾ ਤੱਤ ਮੰਨਣਾ ਹੋਵੇਗਾ—ਪਾਠਕ ਨੂੰ ਮਨੋਰੰਜਨ ਦੇਣਾ ਹੈ। ਗਲਪਕਾਰ ਗਲਪ ਦੀ ਰਚਨਾ ਸਿਖਿਆ ਦੇਣ ਲਈ ਨਹੀਂ ਕਰਦਾ, ਆਨੰਦ ਦੇਣ ਲਈ ਕਰਦਾ ਹੈ। ਉਸ ਦਾ ਮੁੱਖ ਉੱਦੇਸ਼ ਪਾਠਕ ਨੂੰ ਘੜੀ ਪਲ ਲਈ ਰੜਕਾਂ ਭਰੇ ਆਲੇ ਦੁਆਲੇ ਤੋਂ ਕੱਢ, ਕਿਸੇ ਅਨੋਖੇ ਸੰਸਾਰ ਵਿਚ ਲੈ ਜਾਣ ਦਾ ਹੁੰਦਾ ਹੈ, ਤੇ ਜਿਸ ਹੱਦ ਤਕ ਉਹ ਅਜੇਹਾ ਕਰਨ ਵਿਚ ਸਫਲ ਹੈ, ਉਸ ਹੱਦ ਤਕ ਉਸ ਦਾ ਗਲਪ ਕਾਮਯਾਬ ਹੈ। ਮਨੋਰੰਜਨ ਪ੍ਰਦਾਨ ਕਰਨ ਦੀ ਸ਼ਰਤ ਦਾ ਭਾਵ ਇਹ ਨਹੀਂ ਕਿ ਗਲਪਕਾਰ ਨੂੰ ਸਿਖਿਆ ਦੇਣ ਦੀ ਮਨਾਹੀ ਹੈ। ਮਨਾਹੀ ਨਹੀਂ, ਸਗੋਂ ਸੂਝਵਾਨ ਲੇਖਕ ਤਾਂ ਇਸ ਗੱਦ-ਵਿਧਾ ਨੂੰ ਜੀਵਨ ਦੀਆਂ ਅਤਿ ਜਟਿਲ ਗੁੰਝਲਾਂ ਖੋਲਣ ਲਈ ਅਵੱਸ਼ ਵਰਤਦਾ ਹੈ। ਤਾਂ ਵੀ, ਸਿਖਿਆ ਦੇਣਾ ਗਲਪਕਾਰ ਦਾ ਮੁੱਖ ਮਨੋਰਥ ਨਹੀਂ; ਮੁੱਖ ਮਨੋਰਥ ਮਨੋਰੰਜਨ ਦੇਣਾ ਹੈ। ਜੇ ਉਸ ਦੀ ਲਿਖਤ ਜੀਵਨ ਦੀ ਕਿਸੇ ਸਮਸਿਆ ਬਾਰੇ ਸਿਖਿਆ ਦੇਂਦੀ ਹੈ, ਤਾਂ ਇਹ ਉਸ ਦੀ ਗੌਣ ਉਪਜ ਮੰਨੀ ਜਾਵੇਗੀ, ਪ੍ਰਾਥਮਿਕ ਨਹੀਂ।

ਗਲਪ ਤੋਂ ਬਿਨਾਂ ਬ੍ਰਿਤਾਂਤ ਦੇ ਘੇਰੇ ਦੀਆਂ ਹੋਰ ਗੱਦ-ਵਿਧਾਵਾਂ ਜੀਵਨੀ, ਸ੍ਵਜੀਵਨੀ, ਸਫਰਨਾਮਾ ਤੇ ਇਤਿਹਾਸ ਹਨ। ਇਹ ਸਭ ਗਲਪ ਦੇ ਖੇਤਰ ਤੋਂ ਬਾਹਰ ਮੰਨੀਆਂ ਜਾਂਦੀਆਂ ਹਨ, ਕਿਉਂਜੋ ਇਨ੍ਹਾਂ ਵਿਚ ਗਲਪ ਤੱਤ ਦਾ ਲਗਪਗ ਅਭਾਵ ਹੁੰਦਾ ਹੈ। ਅਸਾਂ ਸ਼ਬਦ 'ਲਗਪਗ ਅਭਾਵ' ਵਰਤੇ ਹਨ, ਕਿਉਂਜੋ, ਜਿਵੇਂ ਕਿ ਅਸੀਂ ਉਪਰ ਦਸ ਆਏ ਹਾਂ, ਹਰੇਕ ਕਲਾ-ਕ੍ਰਿਤੀ ਵਿਚ ਮਨੋਕਲਪਿਤ ਤੱਤ ਕਿਸੇ ਹੱਦ ਤਕ ਪ੍ਰਵੇਸ਼ ਕਰ ਜਾਂਦੇ ਹਨ। ਇਕ ਸਿਆਣੇ ਆਲੋਚਕ ਦਾ ਨਿਰਣਾ ਹੈ ਕਿ ਕਲਾ-ਕ੍ਰਿਤੀ ਪਿੱਛੇ ਕੰਮ ਕਰ ਰਹੀ ਟੁੰਬ ਉਸ ਦੀ ਵਾਸਤਵਿਕਤਾ ਦੇ ਭ੍ਰਮ (illusion of reality) ਨੂੰ ਅਵੱਸ਼ ਵਧਾ ਦੇਂਦੀ ਹੈ। ਇਹ ਇਸ ਕਾਰਨ ਕਿ 'ਵਾਸਤਵਿਕਤਾ ਦਾ ਇਹ ਭ੍ਰਮ' ਕਲਾ-ਕ੍ਰਿਤੀ ਦੇ ਸੌਂਦਰਜਾਤਮਕ ਪ੍ਰਕਾਰਜ ਨੂੰ ਉਤੇਜਿਤ ਕਰਨ ਦਾ ਸਾਧਨ ਹੁੰਦਾ ਹੈ।[2] ਇਸ ਲਈ ਜੀਵਨੀ, ਸਫਰਨਾਮੇ ਤੇ ਇਤਿਹਾਸ ਦੇ ਅਸਲੋਂ ਗਲਪ-ਮੁਕਤ ਹੋਣ ਦਾ ਦਾਅਵਾ ਨਹੀਂ ਕੀਤਾ ਜਾ ਸਕਦਾ। ਪ੍ਰਸ਼ਨ ਮਾਤ੍ਰਾ ਦਾ ਹੁੰਦਾ ਹੈ; ਮਾਤ੍ਰਾ ਨਜ਼ਰ-ਅੰਦਾਜ਼ ਕਰਨਯੋਗ ਹੋ ਸਕਦੀ ਹੈ ਤੇ ਰੜਕਣ ਵਾਲੀ ਵੀ।

ਜਨਮਸਾਖੀਆਂ ਨੂੰ ਇਤਿਹਾਸ ਸਮਝਣ ਦੀ ਮੁਸ਼ਕਿਲ ਦਾ ਉੱਲੇਖ ਅਸੀਂ ਪਿਛਲੇ ਪ੍ਰਕਰਣ (੧੫) ਵਿਚ ਕਰ ਆਏ ਹਾਂ। ਹੁਣ ਅਸੀਂ ਇਸ ਸਾਹਿੱਤ ਨੂੰ "ਜੀਵਨੀ" ਨਾਂ ਦਿੱਤੇ ਜਾਣ ਦੀ ਉਚਿਤਤਾ (appropriateness) ਉਪਰ ਵਿਚਾਰ ਕਰਾਂਗੇ।

ਜੀਵਨੀ ਬਣਨ ਲਈ ਕਿਸੇ ਰਚਨਾ ਨੂੰ ਹੇਠ ਲਿਖੀਆਂ ਸ਼ਰਤਾਂ ਪੂਰੀਆਂ ਕਰਨ ਦੀ ਆਵਸ਼ਕਤਾ ਹੁੰਦੀ ਹੈ:

---

[2] *Ibid.*, p. 217.

੧. ਰਚਨਾ ਦਾ ਕਿਸੇ ਵਿਅਕਤੀ ਵਿਸ਼ੇਸ਼ ਬਾਰੇ ਹੋਣਾ;

੨. ਸਚਮੁਚ ਜੀਵੇ ਕਿਸੇ ਜੀਵਨ ਦਾ ਚਿਤ੍ਰਿਆ ਹੋਣਾ;

੩. ਰਚਨਾ ਵਿਚ ਇਤਿਹਾਸ ਵਰਗੀ ਸੱਚਾਈ ਦਾ ਹੋਣਾ; ਅਤੇ

੪. ਇਸਦਾ ਵਿਅਕਤੀ ਵਿਸ਼ੇਸ਼ ਦੇ ਵਿਅਕਤਿਤ੍ਵ ਨੂੰ ਪੁਨਰ ਰੂਪ ਵਿਚ ਸਿਰਜ ਸਕਣਾ।[3]

ਇਨ੍ਹਾਂ ਸ਼ਰਤਾਂ ਵਿੱਚੋਂ ਜਨਮਸਾਖੀਆਂ ਕੇਵਲ ਪਹਿਲੀ ਸ਼ਰਤ ਨੂੰ ਪੂਰਾ ਕਰਦੀਆਂ ਦਿਸਦੀਆਂ ਹਨ। ਉਨ੍ਹਾਂ ਵਿਚ ਵਰਣਿਤ ਘਟਨਾਵਾਂ ਸਚਮੁਚ ਜੀਵੇ ਗਏ ਜੀਵਨ ਦਾ ਭਾਨ ਨਹੀਂ ਕਰਾਉਂਦੀਆਂ। ਇਹ ਆਦਰਸ਼ਿਆਏ ਤੇ ਕਈ ਹਾਲਤਾਂ ਵਿਚ ਅਸੰਭਵ ਜੀਵਨ ਦੀਆਂ ਕਹਾਣੀਆਂ ਕਰਦੀਆਂ ਹਨ। ਗੁਰੂ-ਵਿਅਕਤੀਆਂ ਦੇ ਵਾਸਤਵਿਕ ਵਿਅਕਤਿਤ੍ਵ ਦਾ ਪੁਨਰ-ਉਥਾਨ ਹੋਇਆ ਵੀ ਸਿੱਧ ਨਹੀਂ ਹੁੰਦਾ। ਜੋ ਕੁਝ ਹੋਇਆ ਨਜ਼ਰ ਆਉਂਦਾ ਹੈ, ਆਦਰਸ਼ ਰੂਪ ਦੇ ਚਰਿਤ੍ਰ ਤੇ ਮਿਥ ਰੂਪ ਦੀਆਂ ਘਟਨਾਵਾਂ ਹਨ। ਇਸ ਲਈ 'ਜੀਵਨੀ' ਦਾ ਲੇਬਲ ਜਨਮਸਾਖੀਆਂ ਉੱਤੇ ਲਾਗੂ ਹੁੰਦਾ ਸਿੱਧ ਨਹੀਂ ਹੁੰਦਾ।

ਇਸ ਸਾਹਿੱਤ ਨੂੰ ਸਫ਼ਰਨਾਮੇ ਦਾ ਨਾਂ ਵੀ ਨਹੀਂ ਦਿੱਤਾ ਜਾ ਸਕਦਾ। ਸਫ਼ਰਨਾਮਾ ਵਾਸਤਵਿਕ ਦੇਸ਼ਾਂ ਦੇ ਹਾਲਾਤ, ਉਨ੍ਹਾਂ ਥਾਵਾਂ ਦੇ ਵਾਸੀਆਂ ਦੇ ਵਾਸਤਵਿਕ ਜੀਵਨ ਨੂੰ ਚਿਤ੍ਰਣ ਤੇ ਸਫ਼ਰ ਜਾਂ ਯਾਤ੍ਰਾ ਦੀਆਂ ਔਕੜਾਂ ਤਥਾ ਰੰਗੀਨੀਆਂ ਨਾਲ ਪਰਿਚਿਤ ਕਰਾਣ ਲਈ ਲਿਖਿਆ ਜਾਂਦਾ ਹੈ। ਜਨਮਸਾਖੀਆਂ ਗੁਰੂ ਬਾਬੇ ਦੀਆਂ ਯਾਤ੍ਰਾਵਾਂ ਜਾਂ ਉਦਾਸੀਆਂ ਦਾ ਹਾਲ ਦਸਣ ਦਾ ਦਮ ਤਾਂ ਭਰਦੀਆਂ ਹਨ, ਪਰ ਨ ਤਾਂ ਇਨ੍ਹਾਂ ਵਿਚ ਆਏ ਬਹੁਤੇ ਥਾਂ ਗਿਆਤ ਹਨ, ਨ ਵਾਸਤਵਿਕ। 'ਆਦਿ ਸਾਖੀਆਂ' ਵਿਚ ਤਾਂ ਨਹੀਂ, ਭਾਈ ਬਾਲਾ ਵਾਲੀ ਜਨਮ ਸਾਖੀ ਦੀਆਂ ਬੇਅੰਤ ਥਾਵਾਂ ਪਰੀਆਂ ਦੇ ਦੇਸ ਦੀਆਂ ਹੋਣ ਦਾ ਇਹਸਾਸ ਕਰਾਉਂਦੀਆਂ ਹਨ। ਇਸ ਤੋਂ ਬਿਨਾਂ, ਜਨਮਸਾਖੀਆਂ ਦਾ ਬ੍ਰਿਤਾਂਤ ਇਨ੍ਹਾਂ ਵਿਸ਼ੇਸ਼ ਦੇਸਾਂ ਦੇ ਲੋਕਾਂ ਬਾਰੇ ਕੋਈ ਸਾਰਥਕ ਜਾਣਕਾਰੀ ਵੀ ਨਹੀਂ ਦੇਂਦਾ। ਜੋ ਕੁਝ ਸਾਮ੍ਹਣੇ ਆਉਂਦਾ ਹੈ, ਮਿਥ ਰੂਪ ਵਿਚ ਆਉਂਦਾ ਹੈ। ਇਸ ਲਈ ਇਸ ਸਾਰੇ ਸਾਹਿੱਤ ਨੂੰ "ਸਫ਼ਰਨਾਮਾ" ਨਹੀਂ ਕਹਿਆ ਜਾ ਸਕਦਾ।

ਇੰਜ, ਜਨਮਸਾਖੀਆਂ ਬੜੀਆਂ ਗੁੰਝਲਿਆਲੀ ਰਚਨਾਵਾਂ ਹਨ। ਇਹ ਗਲਪ ਨਹੀਂ ਕਿਉਂਜੋ ਇਨ੍ਹਾਂ ਦਾ ਪ੍ਰਯੋਜਨ ਮਨੋਰੰਜਨ ਨਹੀਂ, ਸਿਖਿਆ ਦੇਣਾ ਹੈ; ਇਹ ਇਤਿਹਾਸ ਨਹੀਂ, ਕਿਉਂਜੋ ਇਨ੍ਹਾਂ ਵਿਚ ਆਏ ਪ੍ਰਸੰਗ ਇਤਿਹਾਸ ਦੀ ਕਸਵੱਟੀ ਉਤੇ ਪੂਰੇ ਨਹੀਂ ਉਤਰਦੇ; ਇਹ ਜੀਵਨੀਆਂ ਨਹੀਂ, ਕਿਉਂਜੋ ਇਹ ਅਣਹੋਣੀਆਂ ਘਟਨਾਵਾਂ ਤੇ ਆਦਰਸ਼ਿਆਏ ਚਰਿਤ੍ਰ ਨਾਲ ਭਰੀਆਂ ਹੋਈਆਂ ਹਨ; ਇਹ ਸਫ਼ਰਨਾਮਾ ਵੀ ਨਹੀਂ; ਕਿਉਂਜੋ ਇਹ ਅਜੋਕੇ ਸਮੇਂ ਦੀ ਸਫ਼ਰਨਾਮੇ ਦੀ ਧਾਰਣਾ ਉੱਤੇ ਪੂਰੀਆਂ ਨਹੀਂ ਉਤਰਦੀਆਂ।

ਤਾਂ ਫਿਰ, ਇਸ ਗੁੰਝਲ ਨੂੰ ਖੋਲ੍ਹਿਆ ਕਿਵੇਂ ਜਾਏ? ਇਸ ਨੂੰ ਕਿਸ ਵਿਧਾ ਅਧੀਨ

[3]*Encyclopaedia Britannica*, Vol III, p. 636.

ਰਖਿਆ ਜਾਵੇ ? ਇਸ ਦੀ ਹੋਂਦ-ਵਿਧੀ (mode of existence) ਕਿਸ ਤਰ੍ਹਾਂ ਨਿਰਧਾਰਿਤ ਕੀਤੀ ਜਾਵੇ ? ਅਜੋਕੇ ਵਿਦਵਾਨਾਂ ਨੇ ਇਸ ਮੁਸ਼ਕਿਲ ਦਾ ਹੱਲ ਜਨਮਸਾਖੀ ਸਾਹਿੱਤ ਨੂੰ ਹੈਗਿਆਲੋਜੀ (hagiology) ਜਾਂ ਹੈਗਿਓਗ੍ਰਾਫੀ (hagiography) ਦੀ ਕੋਟੀ ਅਧੀਨ ਰਖਣ ਦਾ ਲਭਿਆ ਹੈ। 'ਹੈਗਿਓ' ਯੂਨਾਨੀ ਸ਼ਬਦ ਹੈ, ਜਿਸ ਦਾ ਅਰਥ ਹੈ 'ਪਾਵਨ', 'ਪਵਿੱਤ੍ਰ'। ਇਹ ਉਹ ਸਾਹਿੱਤ ਹੈ ਜੋ ਪੀਰਾਂ, ਪੈਗੰਬਰਾਂ, ਸੰਤਾਂ, ਮਹਾਤਮਾਵਾਂ, ਭਗਤਾਂ, ਵਲੀਆਂ ਦੇ ਚਰਿਤ੍ਰਾਂ ਨਾਲ ਸੰਬੰਧਿਤ ਹੈ, ਜੋ ਮੱਠਾਂ, ਸੰਤਾਂ ਦੇ ਡੇਰਿਆਂ, ਖ਼ਾਨਗਾਹਾਂ ਤੇ ਧਰਮ-ਅਸਥਾਨਾਂ ਉਤੇ ਧਰਮ ਦੇ ਪਾਂਧਊਆਂ ਨੂੰ ਪੜ੍ਹਾਇਆ ਜਾਂਦਾ ਹੈ[4] ਤੇ ਜਿਸ ਉੱਤੇ 'ਪਾਵਨਤਾ' (sacredness) ਦੀ ਛਾਪ ਅਨਿੱਖੜ ਰੂਪ ਵਿਚ ਲਗੀ ਹੋਈ ਹੁੰਦੀ ਹੈ। ਸ਼ਰਧਾਲੂ ਇਸ ਸਾਹਿੱਤ ਵਿਚ ਵਰਣਿਤ ਗੱਲਾਂ ਉੱਪਰ—ਉਹ ਅਣਹੋਣੀਆਂ ਕਰਾਮਾਤਾਂ ਹਨ ਜਾਂ ਬਣਦੀਆਂ ਸਰਦੀਆਂ ਘਟਨਾਵਾਂ—ਕਿੰਤੂ ਨਹੀਂ ਕਰਦੇ, ਸਗੋਂ ਅਤਿ ਸ਼ਰਧਾ ਅਤੇ ਸਤਿਕਾਰ ਨਾਲ ਸਭ ਕੁਝ ਨੂੰ ਪ੍ਰਵਾਨ ਕਰ ਲੈਂਦੇ ਹਨ। ਕਰਾਮਾਤਾਂ ਉਨ੍ਹਾਂ ਲਈ ਅਣਹੋਣੀਆਂ ਗੱਲਾਂ ਨਹੀਂ ਹੁੰਦੀਆਂ, ਸਗੋਂ ਕਿਸੇ ਮਹਾਨ ਆਤਮਾ ਦੀ ਦਿੱਬਤਾ ਦਾ ਪ੍ਰਕਾਸ਼ ਹੁੰਦੀਆਂ ਹਨ; ਉਸ ਦੀ ਦੈਵਸੱਤਾ ਦਾ ਚਮਤਕਾਰ। ਇਹ ਸਰਧਾ ਦੇ ਸੌਦੇ ਹਨ, ਪਿਆਰ ਦੀਆਂ ਗੱਲਾਂ। ਪਿਆਰ ਤੇ ਸ਼ਰਧਾ ਦਾ ਬੱਧਾ ਮਨੁੱਖ ਅਵਿਸ਼ਵਾਸ ਦਾ ਤਿਆਗ ਕਰਕੇ ਸਭ ਕੁਝ ਨੂੰ, ਜੋ ਉਸ ਦੇ ਸਾਹਮਣੇ ਆਉਂਦਾ ਹੈ, ਸ੍ਵੀਕਾਰ ਕਰਦਾ ਜਾਂਦਾ ਹੈ।

"ਪਾਵਨਤਾ" ਦੇ ਤੱਤ ਤੋਂ ਬਿਨਾ ਹੈਗਿਓਗ੍ਰੈਫਿਕ ਸਾਹਿੱਤ ਦਾ (ਤੇ ਇਸ ਵਿਚ ਜਨਮਸਾਖੀ ਸਾਹਿੱਤ ਸੰਮਿਲਿਤ ਹੈ) ਦੂਜਾ ਨਿਖੇੜੂ ਤੱਤ ਇਸ ਦੀ ਪ੍ਰੇਰਕ ਸ਼ਕਤੀ, ਅਰਥਾਤ **motivation** ਵਿਚ ਲੁਪਤ ਹੈ। ਜਨਮਸਾਖੀ ਸਾਹਿੱਤ ਦੀ ਪ੍ਰੇਰਕ ਸ਼ਕਤੀ 'ਮਨੋਰੰਜਨ' ਨਹੀਂ, 'ਸਿਖਿਆ' ਹੈ, ਜਿਸ ਦਾ ਨਿਸ਼ਾਨਾ ਇਕ ਪ੍ਰਕਾਰ ਦਾ ਸੰਦੇਸ਼, ਦਰਸ਼ਨ ਜਾਂ ਜੀਵਨ-ਫ਼ਲਸਫ਼ਾ ਪਾਠਕਾਂ ਤਕ ਸੰਚਾਰਿਤ ਕਰਨਾ ਹੈ। ਇਸ ਸੰਦੇਸ਼ ਦਾ ਅਸਲੀ ਸੋਮਾ ਤਾਂ ਗੁਰਬਾਣੀ ਹੈ। ਪਰੰਤੂ, ਸਿਖ ਕਰਨੀ, ਸਿਖ ਸੋਚ ਅਤੇ ਸਿਖ ਜਗਤ ਦੀ ਵਡਿੱਤਣ ਦਾ ਭਾਨ ਗੁਰਬਾਣੀ ਦੇ ਜਟਿਲ ਪ੍ਰਬੰਧ ਦੁਆਰਾ ਜਨ-ਸਾਧਾਰਨ ਨੂੰ ਕਰਾਉਣਾ ਕਠਿਨ ਹੈ। ਜਨਮ-ਸਾਖੀਆਂ ਉਸੇ ਪ੍ਰਯੋਜਨ ਦੀ ਸਿੱਧੀ ਦਾ ਸਰਲ ਜੇਹਾ ਦੂਸਰਾ ਸਾਧਨ ਹਨ। ਇਹ ਉਸੇ ਸੰਦੇਸ਼ ਨੂੰ ਮਿੱਥ-ਮੂਲਕ ਪ੍ਰਬੰਧ ਰਾਹੀਂ ਲੋਕ ਪੱਧਰ (ਕਹਾਣੀਆਂ, ਬਾਤਾਂ, ਆਦਿ) 'ਤੇ ਲਿਆ ਕੇ ਪਾਠਕਾਂ ਤਕ ਪਹੁੰਚਾਉਣ ਦਾ ਤਰਲਾ ਹੈ।

ਮਿਥ ਇਕ ਬਹੁਤ ਪੁਰਾਣਾ ਸ਼ਬਦ ਹੈ। ਅਰਸਤੂ ਦੀ ਪੁਸਤਕ 'ਪੋਇਟਿਕਸ' ਵਿਚ ਇਸ ਦੀ ਵਰਤੋਂ ਹੋਈ ਮਿਲਦੀ ਹੈ। ਉਥੇ ਇਸ ਦੇ ਅਰਥ 'ਬ੍ਰਿਤਾਂਤ', 'ਕਹਾਣੀ' ਜਾਂ 'ਝੂਠੀ ਕਥਾ' (fable) ਦੇ ਹਨ। ਸਤਾਰ੍ਹਵੀਂ ਅਤੇ ਅਠਾਰ੍ਹਵੀਂ ਸਦੀ ਈਸਵੀ ਦੇ ਬਿਬੇਕਵਾਦੀ ਯੁਗ ਵਿਚ ਇਹ ਸ਼ਬਦ ਘ੍ਰਿਣਾ-ਭਰੀ ਨਜ਼ਰ ਨਾਲ ਦੇਖਿਆ ਜਾਂਦਾ ਸੀ। ਓਦੋਂ ਇਸ ਦੇ

[4]*A Dictionary of Literary Terms* (ed. J. A. Cuddon), p. 350.

ਅਰਥ 'ਝੂਠੀ ਗੱਲ', 'ਬਣਾਉਟੀ ਕਹਾਣੀ' ਜਾਂ 'ਮਨਘੜਤ ਕਥਾ' ਦੇ ਹੀ ਲਏ ਜਾਂਦੇ ਸਨ। ਜਿਹੜੀ ਗੱਲ ਇਤਿਹਾਸ ਅਤੇ ਵਿਗਿਆਨ ਦੇ ਮਿਆਰਾਂ ਉੱਤੇ ਪੂਰੀ ਨਹੀਂ ਉਤਰਦੀ ਸੀ, ਉਸ ਨੂੰ ਲੋਕ 'ਮਿਥ' ਕਹਿ ਕੇ ਧਿੱਕਾਰਦੇ ਸਨ। ਜਿਯਮ ਬਤਿਸਤਾ (੧੬੬੮-੧੭੪੪ ਈ.) ਪਹਿਲਾ ਚਿੰਤਕ ਸੀ ਜਿਸ ਨੇ ਇਸ ਸ਼ਬਦ ਦੇ ਗੌਰਵ ਨੂੰ ਪਛਾਨਣ ਦਾ ਯਤਨ ਕੀਤਾ। ਉਸ ਸਪੱਸ਼ਟ ਰੂਪ ਵਿਚ ਕਿਹਾ ਕਿ ਮਿਥ ਕਪੋਲ ਕਲਪਨਾ ਨਹੀਂ; ਇਹ ਇਕ ਪ੍ਰਕਾਰ ਦੇ ਸੱਚ ਦਾ ਵਾਹਨ ਹੈ। ਅੱਜ ਇਸ ਦੇ ਅਰਥ ਦੋਹਰੇ ਹੋ ਗਏ ਹਨ : ਇਕ ਪੁਰਾਣੇ, 'ਝੂਠੀ ਕਹਾਣੀ' ਦੇ, ਅਤੇ ਦੂਸਰੇ 'ਪਾਵਨ ਪਰੰਪਰਾ' (sacred tradition) ਦੇ। ਪਾਵਨ ਪਰੰਪਰਾ' ਤੋਂ ਮਤਲਬ ਆਦਿ ਕਾਲ ਨਾਲ ਸੰਬੰਧਿਤ ਕੋਈ ਪ੍ਰਗਟਾਉ (primordial revelation) ਜਾਂ 'ਮਨੁੱਖੀ ਵਿਹਾਰ ਦਾ ਕੋਈ ਆਦਰਸ਼ ਮਾਡਲ' (exemplary model) ਹੈ ਜੋ ਮਿੱਥ ਦੁਆਰਾ ਸਿਰਜਿਆ ਗਇਆ ਹੁੰਦਾ ਹੈ। ਇਕ ਪੱਛਮੀ ਸੋਚਵਾਨ, ਮਰਸੀਆ ਈਲੀਆਦੇ, ਨੇ 'ਮਿਥ' ਦੀ ਇਸ ਪ੍ਰਕਿਰਤੀ ਨੂੰ ਹੋਰ ਵਧੇਰੇ ਸਪੱਸ਼ਟ ਕਰਦਿਆਂ ਲਿਖਿਆ ਹੈ ਕਿ 'ਮਿਥ' ਆਦਿ ਕਾਲ ਵਿਚ ਕਿਸੇ ਪਾਵਨ ਸੱਚ (reality) ਦੇ ਅਧਿਦੈਵਿਕ ਸ਼ਕਤੀਆਂ ਰਾਹੀਂ ਹੋਂਦ ਵਿਚ ਆਉਣ (ਸਿਰਜਨਾ) ਦੀ ਕਹਾਣੀ ਹੈ। ਇਹ ਪਾਵਨ ਸੱਚ ਸਮੁੱਚੇ ਬ੍ਰਹਿਮੰਡ (cosmos) ਬਾਰੇ ਹੋ ਸਕਦਾ ਹੈ, ਇਸ ਦੇ ਕਿਸੇ ਇਕ ਅੰਸ਼ ਬਾਰੇ ਹੋ ਸਕਦਾ ਹੈ, ਵਿਸ਼ੇਸ਼ ਕਿਸਮ ਦੇ ਮਨੁੱਖੀ ਵਿਹਾਰ ਬਾਰੇ ਹੋ ਸਕਦਾ ਹੈ, ਅਤੇ ਕਿਸੇ ਪਾਵਨ ਸੰਸਥਾ ਦੀ ਸਥਾਪਨਾ ਬਾਰੇ ਹੋ ਸਕਦਾ ਹੈ।[5]

ਇਨ੍ਹਾਂ ਅਰਥਾਂ ਵਿਚ ਸ਼ਬਦ "ਮਿਥ" ਗੱਪ, ਝੂਠ ਜਾਂ ਮਿਥਿਆ ਦਾ ਸੂਚਕ ਨਹੀਂ, ਇਕ ਵਿਸ਼ੇਸ਼ ਪ੍ਰਕਾਰ ਦੀ ਜੀਵਨ-ਦ੍ਰਿਸ਼ਟੀ ਦਾ ਲਖਾਇਕ ਹੈ।

ਇਥੇ ਬਿਰਤਾਂਤਕ ਗੱਦ ਦੇ ਇਕ ਹੋਰ ਰੂਪ, ਲੇਜੰਡ (legend), ਦਾ ਗਿਆਨ ਪ੍ਰਾਪਤ ਕਰ ਲੈਣ ਦੀ ਵੀ ਆਵੱਸ਼ਕਤਾ ਹੈ। ਲੇਜੰਡ ਦੋ ਖੇਤਰਾਂ ਵਿਚ ਵਰਤੀਂਦਾ ਪਦ ਹੈ। ਲੋਕਯਾਨ ਦੇ ਖੇਤਰ ਵਿਚ ਇਸ ਦਾ ਅਰਥ ਕਿਸੇ ਇਤਿਹਾਸਕ ਜਾਂ ਅਰਧ-ਇਤਿਹਾਸਕ ਵਿਅਕਤੀ ਸੰਬੰਧੀ ਚਲੀ 'ਦੰਤ-ਕਥਾ' ਹੈ। ਪਰੰਤੂ, ਜਦੋਂ ਇਹ ਸ਼ਬਦ ਧਰਮ-ਖੇਤਰ ਵਿਚ ਵੀ ਵਰਤਿਆ ਜਾਂਦਾ ਹੈ, ਤਾਂ ਉਥੇ ਇਹ ਕਿਸੇ ਧਾਰਮਿਕ ਆਗੂ, ਪੀਰ ਪੈਗੰਬਰ, ਸੰਤ ਮਹਾਤਮਾ, ਭਗਤ ਅਵਤਾਰ ਦੇ ਦਿੱਬਤਾ ਸੰਪੰਨ ਕਾਰਜ ਦਾ ਸੂਚਕ ਹੋ ਜਾਂਦਾ ਹੈ। ਇਸ ਹਾਲਤ ਵਿਚ ਇਸ ਨੂੰ "ਅਵਦਾਨ ਕਥਾ" ਦਾ ਨਾਂ ਦਿੱਤਾ ਜਾਂਦਾ ਹੈ ਜੋ ਹੈਗਿਓ-ਗ੍ਰਾਫੀ ਦੇ ਭਾਵ ਨੂੰ ਸੂਚਿਤ ਕਰਨ ਵਾਲਾ ਬਹੁਤ ਢੁਕਵਾਂ ਸ਼ਬਦ ਹੈ।

ਸਾਰੀ ਚਰਚਾ ਦਾ ਸਾਰਾਂਸ਼ ਇਹ ਕਿ ਜਨਮ-ਸਾਖੀ ਸਾਹਿੱਤ ਇਤਿਹਾਸ ਦੀ ਕੋਟੀ ਦਾ ਨਹੀਂ ਹੁੰਦਾ, ਤੇ ਨ ਹੀ ਇਹ ਗਲਪ ਦੀ ਕੋਟੀ ਦਾ ਹੁੰਦਾ ਹੈ। ਗਲਪ ਵਿਚ ਕਥਾਨਕ, ਚਰਿਤ੍ਰ ਤੇ ਵਾਤਾਵਰਣ, ਸਾਰੇ ਤੱਤ ਮਨੋਕਲਪਿਤ ਹੁੰਦੇ ਹਨ। ਜਨਮਸਾਖੀ ਵਿਚ ਘਟੋ ਘਟ ਮੁੱਖ

---

[5]Mircea Eliade, *Myth and Reality* (tr. Williard R. Trask), pp. 5-6.

ਚਰਿਤ੍ਰ ਬਾਰੇ, ਜੋ ਇਤਿਹਾਸਕ ਵਿਅਕਤੀ ਹੁੰਦਾ ਹੈ, ਸ਼ੰਕਾ ਨਹੀਂ ਰਹਿੰਦੀ; ਹੋਰਨਾਂ ਤੱਥਾਂ ਦੇ ਯਥਾਰਥਕ ਹੋਣ ਦੀ ਸੰਭਾਵਨਾ ਵੀ ਬਣੀ ਰਹਿੰਦੀ ਹੈ; ਵਾਤਾਵਰਣ ਵੀ ਯਥਾਰਥ ਦੇ ਕਰੀਬ ਰਹਿੰਦਾ ਹੈ। ਫਿਰ, ਦੋਹਾਂ ਵਿਧਾਵਾਂ ਦੇ ਮਨੋਰਥ ਵਿਚ ਅੰਤਰ ਵੀ ਬਹੁਤ ਹੈ। ਜਿੱਥੇ ਗਲਪ ਦਾ ਮਨੋਰਥ 'ਮਨੋਰੰਜਨ' ਪ੍ਰਦਾਨ ਕਰਨਾ ਹੈ, ਉਥੇ ਜਨਮਸਾਖੀ ਦਾ ਮਨੋਰਥ 'ਸਿਖਿਆ' ਦੇਣਾ, ਅਰਥਾਤ ਜੀਵਨ-ਮਾਰਗ ਨਿਰਦੇਸ਼ਿਤ ਕਰਨਾ ਹੈ। ਮਨੋਰੰਜਨ ਇਸ ਵਿਚ ਪ੍ਰਵਿਸ਼ਟ ਨਹੀਂ ਕਰਦਾ। ਫਿਰ ਜਨਮਸਾਖੀ ਸਾਹਿੱਤ ਪਾਵਨ ਇਤਿਹਾਸ ਹੈ, ਜਿਸ ਦੇ ਘੜਨਹਾਰੇ ਗੁਰੂ ਵਿਅਕਤੀ ਆਪਣੇ ਸਮੇਂ ਦੇ ਦਿੱਬ ਪੁਰਸ਼ ਸਨ। ਉਨ੍ਹਾਂ ਦੁਆਰਾ ਸਿਰਜੀਆਂ ਸੰਸਥਾਵਾਂ ਮਨੁੱਖੀ ਵਿਹਾਰ ਲਈ ਆਦਰਸ਼ ਮਾਡਲ ਹਨ, ਤੇ ਇਨ੍ਹਾਂ ਨੂੰ ਇਨ੍ਹਾਂ ਅਰਥਾਂ ਵਿਚ ਹੀ ਲੈਣਾ ਚਾਹੀਦਾ ਹੈ। ਇਨ੍ਹਾਂ ਤੱਤਾਂ ਕਾਰਨ ਪਤਾ ਲਗਾ ਕਿ ਜਨਮਸਾਖੀਆਂ ਦੀ ਹੋਂਦ-ਵਿਧੀ ਗਲਪੀਜ ਨਹੀਂ, ਮਿਥਿਕ ਹੈ; ਇਤਿਹਾਸਕ ਨਹੀਂ, ਲੇਜੰਡਰੀ (legendry) ਹੈ, ਜਿਸ ਦੇ ਨਿਰਮਾਣ ਵਿਚ ਮਿਥ ਨੂੰ ਚੋਖਾ ਦਖਲ ਹਾਸਲ ਹੈ। ਮਿਥਿਕ ਪ੍ਰਕਿਰਤੀ ਵਾਲਾ ਇਹ ਬ੍ਰਿਤਾਂਤ-ਪ੍ਰਬੰਧ ਅਧਿਆਤਮਿਕ, ਇਤਿਹਾਸਕ, ਧਾਰਮਿਕ, ਪ੍ਰਤੀਕਪਰਕ ਇਤਿਆਦਿ ਵਖ ਵਖ ਸੰਚਾਰ ਕੋਡਾਂ (codes of communication) ਦੀ ਸੰਜੁਗਤੀ ਤੋਂ ਹੋਂਦ ਵਿਚ ਆਉਂਦਾ ਹੈ।[6]

## ੧੭

## 'ਆਦਿ ਸਾਖੀਆਂ' ਦਾ ਮਿਥਿਕ ਅਧਿਐਨ

ਜਨਮਸਾਖੀ ਸਾਹਿੱਤ ਨੂੰ ਅਸਾਂ ਇਤਿਹਾਸ, ਜੀਵਨੀ ਅਤੇ ਗਲਪ ਨਾਲੋਂ ਨਿਖੇੜ ਕੇ ਇਕ ਵਖਰੀ ਵਿਧਾ, ਹੈਗਿਓਗ੍ਰਾਫੀ, ਵਿਚ ਰਖੇ ਜਾਣ ਦੀ ਗੱਲ ਕੀਤੀ ਹੈ ਅਤੇ ਇਹ ਦਸਿਆ ਹੈ ਕਿ ਇਸ ਸਾਰੇ ਸਾਹਿੱਤ ਦੀ ਹੋਂਦ-ਵਿਧੀ ਮਿਥਿਕ ਹੈ। 'ਮਿਥਿਕ' ਇਕ ਬੜਾ ਵਿਆਪਕ ਸ਼ਬਦ ਹੈ ਤੇ ਇਸ ਦੇ ਕਈ ਪਾਸਾਰ ਹਨ: ਦਾਰਸ਼ਨਿਕ, ਮਨੋਵਿਗਿਆਨਕ, ਸਮਾਜਕ, ਸਾਂਸਕ੍ਰਿਤਿਕ ਤੇ ਅਧਿਆਤਮਿਕ। ਇਨ੍ਹਾਂ ਪਾਸਾਰਾਂ ਦੀ ਦ੍ਰਿਸ਼ਟੀ ਤੋਂ ਜਨਮਸਾਖੀਆਂ ਬੜਾ ਜਟਿਲ ਪ੍ਰਬੰਧ ਹੈ, ਜਿਸ ਵਿਚ ਉਪਰ ਲਿਖੇ ਸਾਰੇ ਪਾਸਾਰਾਂ ਦੇ ਤੱਤ ਪ੍ਰਵੇਸ਼ ਕਰਦੇ ਹਨ, ਪਰ ਪ੍ਰਧਾਨਤਾ ਅਧਿਆਤਮਿਕ ਤੱਤ ਦੀ ਹੀ ਬਣੀ ਰਹਿੰਦੀ ਹੈ। ਅਧਿਆਤਮਿਕਤਾ ਇਸ ਲੋਕ ਤੋਂ ਉਪਰ ਕਿਸੇ ਰਹੱਸਮਈ ਲੋਕ ਵਿਚ ਵਿਚਰਣ ਤੇ ਉਸ ਦੀ ਹੋਣੀ ਨੂੰ ਭੋਗਣ ਤੇ ਇਸ ਦੇ ਅਦਭੁਤ ਅਨੁਭਵ ਨੂੰ ਮੂਰਤੀਮਾਨ ਕਰਨ ਦਾ ਨਾਂ ਹੈ। ਸਪਸ਼ਟ ਹੈ ਕਿ ਇਸ ਜਗਤ ਦੀਆਂ ਗੱਲਾਂ ਕਿਸੇ ਤਾਰਕਿਕ ਆਧਾਰ ਤੇ ਸਿੱਧ ਨਹੀਂ ਕੀਤੀਆਂ ਜਾ ਸਕਦੀਆਂ ਤੇ ਸੁਫਨਈ ਜਗਤ ਵਾਂਗ ਅਸੰਗਤ, ਵਹਿਮ ਉਤੇ ਆਧਾਰਿਤ ਤੇ ਭ੍ਰਮਿਕ ਪ੍ਰਤੀਤ ਹੁੰਦੀਆਂ ਹਨ।

[6]ਹੋਂਦ-ਵਿਧੀ ਸੰਬੰਧੀ ਇਕ ਸੁਚੱਜੇ ਲੇਖ ਲਈ ਦੇਖੋ ਮਨਜੀਤ ਸਿੰਘ, ''ਸਾਖੀ-ਸਾਹਿਤ : ਨਵ ਵਿਵੇਚਨ'', 'ਸਾਖੀ ਸੁਰਤਿ', ਪੰਨੇ ੧੦੯—੧੧੭.

ਤਾਂ ਵੀ, ਇਹ ਧਾਰਮਿਕ ਨਿਸ਼ਠਾ ਨਾਲ ਜਾਂ ਤਾਂ ਇਤਿਹਾਸਕ ਤੱਥ ਵਾਂਗ ਸ੍ਵੀਕਾਰ ਕੀਤੀਆਂ ਜਾਂਦੀਆਂ ਹਨ, ਜਾਂ ਫਿਰ ਰਹੱਸਮਈ (mystic) ਸੱਚ ਕਰਕੇ ਜਾਣੀਆਂ ਜਾਂਦੀਆਂ ਹਨ। ਇਸੇ ਕਾਰਣ ਇਸ ਸਾਰੇ ਸਾਹਿੱਤ ਨੂੰ "ਪਾਵਨ ਇਤਿਹਾਸ" ਦਾ ਨਾਂ ਦਿੱਤਾ ਜਾਂਦਾ ਹੈ।

ਜਨਮਸਾਖੀਆਂ ਦੀ ਮਿਥਿਕ ਸੰਰਚਨਾ ਵਿਚ ਸਭ ਤੋਂ ਵਧੇਰੇ ਦਖ਼ਲ ਦਿੱਬਤਾ ਨੂੰ ਹੈ, ਜੋ ਜਨਮਸਾਖੀਆਂ ਦੇ ਨਾਇਕ ਗੁਰੂ ਨਾਨਕ ਨੂੰ ਸ਼ੁਰੂ ਤੋਂ ਹੀ ਪ੍ਰਾਪਤ ਹੈ। ਪਹਲੀ ਸਾਖੀ (ਬਾਬਾ ਪਰਮੇਸੁਰ ਦੀ ਦਰਗਾਹ ਵਿਚ) ਬਾਬੇ ਨੂੰ ਪਾਰਬ੍ਰਹਮ ਦੀ ਕਿਰਪਾ ਦਾ ਖ਼ਾਸ ਪਾਤਰ ਦਰਸਾਂਦੀ ਹੈ 'ਤੇ ਉਸ ਨੂੰ ਵਿਸ਼ੇਸ਼ ਤਰ੍ਹਾਂ ਦੀ ਦਿੱਬਤਾ ਨਾਲ ਸੰਪੰਨ ਕਰਕੇ ਜਗਤ-ਕਲਿਆਣ ਹਿਤ ਜਗਤ ਵਿਚ ਭੇਜਦੀ ਹੈ। ਦੂਜੀ ਸਾਖੀ (ਅਵਤਾਰ ਬਾਲਪਨ) ਫਿਰ ਬਾਬੇ ਨੂੰ ਪਾਰਬ੍ਰਹਮ ਦਾ ਭਗਤ ਦਸਦੀ ਹੈ, ਜਿਸ ਦੇ ਜਨਮ ਅਵਸਰ 'ਤੇ ਪਰਮੇਸੁਰ ਦੇ ਦਰਬਾਰ ਵਿਚ ਅਨਹਦ ਸ਼ਬਦ ਵਜਦੇ ਹਨ; ਤੇ ਜਿਸ ਨੂੰ ਨਮਸਕਾਰ ਕਰਨ ਲਈ ਤੇਤੀਸ ਕਰੋੜੀ ਦੇਵਤੇ, ਚਉਰਾਸੀ ਸਿੱਧ, ਨੌ ਨਾਥ, ਬਵੰਜਾ ਬੀਰ, ਚੌਂਸਠ ਜੋਗਨੀ ਤੇ ਛੇ ਜਤੀ ਆਉਂਦੇ ਹਨ। ਇੰਜ ਬਾਬਾ ਮੁੱਢ ਤੋਂ ਹੀ ਦੇਵ ਲੋਕ ਦਾ ਇਕ ਮਹੱਤਵਪੂਰਣ ਸਦੱਸ ਹੋ ਨਿਬੜਦਾ ਹੈ।

"ਵੇਈਂ ਪ੍ਰਵੇਸ਼" ਵਾਲੀ ਸਾਖੀ ਵਿਚ ਫਿਰ ਇਸੇ ਦਿੱਬਤਾ ਤੇ ਦੇਵਸੱਤਾ ਦਾ ਭਾਨ ਹੁੰਦਾ ਹੈ। ਬਾਬਾ ਪਾਰਬ੍ਰਹਮ ਪਰਮੇਸੁਰ ਦੀ ਹਜ਼ੂਰੀ ਵਿਚ ਪਹੁੰਚਦਾ ਹੈ, ਜਿਥੇ ਉਸ ਨੂੰ "ਜੋ ਮੇਰਾ ਰੂਪ ਸੋ ਤੇਰਾ ਰੂਪ" ਦੇ ਵਰਦਾਨ ਨਾਲ ਸੰਪੰਨ ਕੀਤਾ ਜਾਂਦਾ ਹੈ, ਤੇ ਇਸ ਤਰ੍ਹਾਂ ਬਾਬੇ ਦੀ ਦਿੱਬਤਾ ਉਤੇ ਪੱਕੀ ਮੁਹਰ ਛਾਪ ਲੱਗ ਜਾਂਦੀ ਹੈ। "ਸੌਦਰ ਦੀ ਸਿਫ਼ਤ" ਵਾਲੀ ਸਾਖੀ ਵੀ ਇਸੇ ਭਾਵਨਾ ਨੂੰ ਸਾਕਾਰ ਕਰਦੀ ਹੈ। ਹਥਲੀ ਜਨਮਸਾਖੀ ਵਿਚ ਤਾਂ ਨਹੀ, ਪਰ ਇਸ ਦੀਆਂ ਹੋਰਨਾਂ ਸ਼ਾਖਾਵਾਂ (recensions) ਦੀ "ਓੜਕ ਦੀ ਸਾਖੀ" ਵਿਚ ਫਿਰ ਪਾਰਬ੍ਰਹਮ ਪਰਮੇਸੁਰ ਸੁਖਵਾਸਣ ਲੈ ਕੇ ਬਾਬੇ ਨੂੰ ਇਸ ਲੋਕ ਤੋਂ ਆਪ ਲਿਜਾਂਦਾ ਦਰਸਾਇਆ ਗਇਆ ਹੈ। ਥਾਂ ਪਰ ਥਾਂ ਦ੍ਰਿੜ ਕਰਾਈ ਗਈ ਬਾਬੇ ਦੀ ਇਹ ਦਿੱਬਤਾ ਜਨਮਸਾਖੀ ਨੂੰ ਮੁੱਢ ਤੋਂ ਹੀ ਮਿਥਿਕ ਬਸਤ੍ਰਾਂ ਵਿਚ ਲਪੇਟ ਦੇਂਦੀ ਹੈ।

ਦੂਸਰੀ ਚੀਜ ਜੋ ਇਨ੍ਹਾਂ ਸਾਖੀਆਂ ਨੂੰ ਮਿਥ ਰੂਪ ਪ੍ਰਦਾਨ ਕਰਦੀ ਹੈ, ਕਰਾਮਾਤਾਂ ਦਾ ਪ੍ਰਗਟਾਵਾ ਹੈ। ਉਜੜਿਆ ਖੇਤ ਹਰਾ ਕਰਨਾ, ਬ੍ਰਿਛ ਦੀ ਛਾਂ ਦਾ ਨ ਫਿਰਨਾ, ਵੇਈਂ ਨਦੀ ਵਿਚ ਤਿੰਨ ਦਿਨ ਲੋਪ ਰਹ ਕੇ ਫਿਰ ਉਸੇ ਥਾਂ ਤੇ ਪ੍ਰਗਟ ਹੋਣਾ, ਮਰਦਾਨੇ ਦੀ ਭੁੱਖ ਗਵਾਉਣਾ, ਤਪਦੇ ਕੜਾਹੇ ਦਾ ਠੰਡਾ ਹੋ ਜਾਣਾ, ਜੀਵੰਦੇ ਅੰਗਿਆਰਿਆਂ ਉਤੇ ਬੂਟਿਆਂ ਦਾ ਜੰਮਣਾ, (ਸਾਖੀ ਮੁਨਾਫਕ ਦੇਸ ਦੀ), ਮਨਸਾ ਦੀ ਚਾਲ ਚਲਣਾ (ਬਾਬਾ ਮੱਕੇ ਗਇਆ), ਕਰੋੜੀਏ ਦਾ ਅੰਨ੍ਹਾ ਹੋ ਜਾਣਾ (ਸਾਖੀ ਨੰ. ੨੦) ਚਰਣਾਂ ਦੀ ਛੋਹ ਨਾਲ ਠੰਡੇ ਹੋ ਚੁਕੇ ਸਰੀਰ ਵਿਚ ਕ੍ਰੋੜ ਸੂਰਜਾਂ ਜਿੰਨਾ ਬਲ ਪ੍ਰਵੇਸ਼ ਕਰ ਜਾਣਾ (ਲਹਣਾ ਜੀ ਨੂੰ ਠੰਢ ਪਸਰ ਗਈ), ਮੋਏ ਪੰਛੀ ਜੀਵਾਉਣਾ, ਜੰਗਲ ਮਹਿ ਗੰਗਾ ਆਣੀ, ਅਤੇ ਬਾਬੇ ਦਾ ਸਣਦੇਹੀ ਪਰਲੋਕ ਜਾਣਾ, ਬੜੀਆਂ ਸ਼ਕਤੀਸ਼ਾਲੀ ਕਰਾਮਾਤਾਂ ਹਨ। ਬਾਬੇ ਦੀ ਮਿਥ ਨੂੰ ਸਿਰਜਣ ਵਿਚ ਇਹ ਦਿੱਬਤਾ ਵਾਂਗ ਹੀ,

ਨਹੀਂ, ਸਗੋਂ ਉਸ ਤੋਂ ਵੀ ਕਿਤੇ ਵੱਧ, ਹਿੱਸਾ ਪਾਉਂਦੀਆਂ ਹਨ। ਗੁਰੂ ਬਾਬੇ ਤੋਂ ਬਿਨਾਂ ਹੋਰਨਾਂ ਪਾਤਰਾਂ, ਜਿਵੇਂ ਸਿੱਧਾਂ, ਨਾਥਾਂ, ਜੋਗੀਆਂ, ਆਦਿ ਵਲੋਂ ਦਿਖਾਈਆਂ ਕਰਾਮਾਤਾਂ ਵੀ ਇਸ ਕਾਰਜ ਵਿਚ ਹਿੱਸਾ ਪਾਂਦੀਆਂ ਹਨ। ਇਨ੍ਹਾਂ ਦੇ ਸਨਮੁਖ ਬਾਬੇ ਦੀਆਂ ਕਰਾਮਾਤਾਂ ਬਾਬੇ ਦੀ ਦੈਵਸੱਤਾ ਨੂੰ ਹੋਰ ਵੀ ਚਮਕਾਉਂਦੀਆਂ ਹਨ। ਇਹ ਸਾਖੀ ਰਚਨ ਵਾਲੇ ਦੀ ਉਹ ਜੁਗਤ ਹੈ ਜੋ ਜਾਣੇ ਪਛਾਣੇ ਯਥਾਰਥ ਨੂੰ ਵਿਲੱਖਣ ਬਣਾ ਕੇ ਗੁਰੂ ਬਾਬੇ ਦੀ ਸਿਰਮੌਰਤਾ ਨੂੰ ਦ੍ਰਿੜ ਕਰਾਂਦੀ ਹੈ।

ਕਈ ਹਾਲਤਾਂ ਵਿਚ ਕਰਾਮਾਤ ਪ੍ਰਤੱਖ ਰੂਪ ਵਿਚ ਨਹੀਂ ਵਾਪਰਦੀ, ਪਰ ਉਸ ਦਾ ਪ੍ਰਭਾਵ ਕਰਾਮਾਤ ਵਰਗਾ ਪੈਂਦਾ ਹੈ। ਪਾਂਧੇ ਨਾਲ ਗੋਸ਼ਟਿ ਵਿਚ ਬਾਬਾ ਕੇਵਲ ਸੱਤਾਂ ਵਰ੍ਹਿਆਂ ਦਾ ਹੈ। ਪਾਂਧੇ ਦੇ ਬਾਬੇ ਨੂੰ ਬੇਦ ਸਾਸਤ੍ਰ ਹਿਸਾਬ ਕਿਤਾਬ ਪੜ੍ਹਨ ਨੂੰ ਕਹਣ ਉਤੇ ਬਾਬਾ ਅਗੋਂ ਪਾਂਧੇ ਨੂੰ ਕਹਿੰਦਾ ਹੈ : "ਏਨੀ ਪੜੀ ਗਲ ਫਾਹੇ ਪਾਉਂਦੇ ਹੈਨਿ। ਇਹ ਜੁ ਪੜਨਾ ਹੈ ਸਭ ਬਾਦ ਹੈ।" ਸਤਾਂ ਸਾਲਾਂ ਦੇ ਬੱਚੇ ਤੋਂ ਇਹ ਪ੍ਰਵਚਨ ਹੈਰਾਨ ਕਰਨ ਵਾਲਾ ਹੈ ਤੇ ਇਸ ਕਾਰਣ ਕਰਾਮਾਤ ਦੀ ਪ੍ਰਕ੍ਰਿਤੀ ਰਖਦਾ ਹੈ।

ਤੀਸਰੀ ਚੀਜ਼, ਜੋ ਬਾਬੇ ਦੇ ਮਿਥਿਕ ਚਰਿਤ੍ਰ ਨੂੰ ਸਿਰਜਣ ਵਿਚ ਕਰਾਮਾਤ ਜਿੰਨਾ ਹੀ ਹਿੱਸਾ ਪਾਂਦੀ ਹੈ, ਬਾਬੇ ਦੇ ਮੁਖਾਰ-ਬਿੰਦ ਤੋਂ ਨਿਕਲੀ ਬਾਣੀ ਹੈ। ਇਹ ਬਾਬੇ ਨੂੰ ਪੈਗੰਬਰਾਂ ਵਾਲੇ ਕਰਤੱਵ ਨਾਲ ਸੰਪੰਨ ਕਰਦੀ ਹੈ ਤੇ ਬਾਬੇ ਦੀ ਦਿਗ-ਵਿਜੈ ਵਿਚ ਕਰਾਮਾਤ-ਜਿੰਨੀ ਹੀ ਅਹਮ ਭੂਮਿਕਾ ਨਿਭਾਉਂਦੀ ਹੈ। ਕਈ ਮੌਕੇ ਹਨ ਜਿਥੇ ਸਥਿਤੀ ਦਾ ਰੂਪਾਂਤਰਣ ਨਿਪਟ ਬਾਣੀ ਦੁਆਰਾ ਹੀ ਹੁੰਦਾ ਹੈ। ਬਾਬੇ ਦੇ ਮੂੰਹੋਂ ਬਾਣੀ ਸੁਣ ਕੇ ਪਾਂਧਾ, ਵੈਦ, ਕਾਜ਼ੀ, ਠੱਗ (ਸਜਣ), ਸ਼ੇਖ ਬ੍ਰਹਮ, ਬਾਬਰ, ਸ਼ਿਵਨਾਭ, ਸਿੱਧ ਸਭ ਪਤੀਜਦੇ ਤੇ ਬਾਬੇ ਦੀ ਦੈਵਸੱਤਾ ਨੂੰ ਕਬੂਲ ਕਰਦੇ ਹਨ।

ਉਪਰ-ਕਥਿਤ ਹਾਲਤਾਂ ਵਿਚ ਬਾਣੀ ਕਰਾਮਾਤ ਦੇ ਵਿਕਲਪ ਰੂਪ ਵਜੋਂ ਵਰਤੀ ਗਈ ਹੈ ਤੇ ਮਿਥ-ਸਿਰਜਣ ਵਿਚ ਇਹ ਉਹੀ ਕਾਰਜ ਕਰਦੀ ਹੈ ਜੋ ਕਰਾਮਾਤ ਕਰਦੀ ਹੈ।

ਅਮਾਨਵੀ ਹੋਂਦਾਂ ਨੂੰ ਮਾਨਵ ਰੂਪ ਵਿਚ ਪੇਸ਼ ਕਰਨਾ ਮਿਥ-ਸਿਰਜਣ ਦੀ ਇਕ ਹੋਰ ਜੁਗਤ ਹੈ। 'ਆਦਿ ਸਾਖੀਆਂ' ਵਿਚ, ਅਤੇ ਹੋਰਨਾ ਪਰੰਪਰਾਵਾਂ ਵਿਚ ਵੀ, ਕਲਿਜੁਗ ਨੂੰ ਪਹਲਾਂ ਇਕ ਵੱਡੇ ਪਹਾੜ ਦੇ ਰੂਪ ਵਿਚ ਆਉਂਦਾ ਦਰਸਾਇਆ ਹੈ ਜੋ ਨਿਵਰਦਾ ਨਿਵਰਦਾ ਆਦਮੀ ਹੋ ਕੇ ਬਾਬੇ ਕੋਲ ਪਹੁੰਚਦਾ ਹੈ ਤੇ ਬਾਬੇ ਨਾਲ ਸਵਾਲ ਜਵਾਬ ਪਿਛੋਂ ਬਾਬੇ ਦੀ ਦੀਨ ਕਬੂਲ ਕਰ ਲੈਂਦਾ ਹੈ।

ਮਿਥ ਵਿਚ ਕਾਲ ਦੇ ਤ੍ਰਿਨੇ ਪਸਾਰ, ਵਰਤਮਾਨ, ਭੂਤ ਤੇ ਭਵਿੱਖ, ਇੰਜ ਅਭੇਦ ਹੋ ਕੇ ਆਉਣ ਦੀ ਰੁਚੀ ਰਖਦੇ ਹਨ ਕਿ ਤ੍ਰਿਨੇ ਕਾਲ ਆਪਣਾ ਅਸਤਿਤ੍ਵ ਖੋਹ ਬੈਠਦੇ ਹਨ। ਠੀਕ ਅਰਥਾਂ ਦੇ ਮਿਥ ਦਾ ਇਹ ਇਕ ਸੁਭਾਵਕ ਲੱਛਣ ਹੈ। ਇਸ ਜਨਮਸਾਖੀ ਵਿਚ ਬਾਬੇ ਦੀ ਸਿੱਧਾਂ ਨਾਲ ਗੋਸ਼ਟਿ, ਉਸਦਾ ਗੋਰਖ ਨਾਲ ਸੰਬਾਦ, ਕਾਲ ਦੀਆਂ ਹੱਦਾਂ ਟਪ ਕੇ ਰਚਾਇਆ ਗਇਆ ਸੰਬਾਦ ਹੈ ਤੇ, ਫਲਸਰੂਪ, ਮਿਥ ਦੀ ਪ੍ਰਕਿਰਤੀ ਦਾ ਹੈ।

ਮਿਥ ਸਿਰਜਣ ਵਿਚ ਸਮੇਂ ਦੇ ਲੰਘਣ ਨਾਲ ਬਣ ਚੁਕੀਆਂ ਕਥਾ-ਰੂੜ੍ਹੀਆਂ ਵੀ ਆਪਣਾ ਹਿੱਸਾ ਪਾਉਂਦੀਆਂ ਹਨ, ਪਰੰਤੂ ਇਨ੍ਹਾਂ ਉਪਰ ਵਿਚਾਰ ਅਸੀਂ ਅਗਲੇ ਪ੍ਰਕਰਣ ਵਿਚ ਕਰਾਂਗੇ।

ਵਖ ਵਖ ਦ੍ਰਿਸ਼ਟੀਕੋਣਾਂ ਤੋਂ ਹੁਣ ਤਕ ਕੀਤੀ ਚਰਚਾ ਇਹ ਸਿੱਧ ਕਰਦੀ ਹੈ ਕਿ ਇਸ ਸੰਗ੍ਰਹ ਵਿਚ ਆਈਆਂ ਸਾਖੀਆਂ (ਤੇ ਹੋਰਨਾਂ ਵਿਚ ਵੀ) ਨਿਰੋਲ ਇਤਿਹਾਸ ਨਹੀਂ ਹਨ, ਨ ਇਹ ਜੀਵਨੀਆਂ ਹਨ; ਇਨ੍ਹਾਂ ਦਾ ਸਾਰਾ ਪ੍ਰਬੰਧ ਮਿਥਿਕ ਹੈ। ਇਹ ਮਿਥਿਕ ਪ੍ਰਬੰਧ ਇਤਿਹਾਸਕ ਯਥਾਰਥ ਅਤੇ ਅਧਿਆਤਮਿਕਤਾ ਨੂੰ ਇਕ ਦੂਸਰੇ ਵਿਚ ਅਭੇਦ ਕਰਕੇ ਸਿਰਜਿਆ ਗਇਆ ਹੈ। "ਨਿਰੋਲ ਅਧਿਆਤਮਿਕਤਾ ਅਜੇਹਾ ਸੰਸਾਰ ਹੈ ਜਿਸ ਦੀ ਪਕੜ ਅਮਿਸ਼੍ਰਿਤ (pure) ਦਾਰਸ਼ਨਿਕਤਾ ਤੋਂ ਬਿਨਾਂ ਸੰਭਵ ਨਹੀਂ, ਅਤੇ ਨਿਰੋਲ ਇਤਿਹਾਸਕ ਯਥਾਰਥ ਐਸੀ ਬੰਜਰ ਵਾਸਤਵਿਕਤਾ ਹੈ ਜੋ ਕਿਸੇ ਪ੍ਰਕਾਰ ਦੇ ਵਿਚਾਰ ਜਾਂ ਮਾਨਸਿਕ ਪ੍ਰਕ੍ਰਿਆ ਨੂੰ ਪ੍ਰੇਰਨਾ ਦੇਣੋਂ ਅਸਮਰਥ ਹੈ। 'ਸਾਖੀ' ਇਨ੍ਹਾਂ ਦੋਹਾਂ ਨੂੰ ਇਸ ਪ੍ਰਕਾਰ ਸੰਯੁਕਤ ਕਰਦੀ ਹੈ ਕਿ ਇਤਿਹਾਸਕ ਯਥਾਰਥ ਪਾਰਦਰਸ਼ੀ ਹੋ ਜਾਂਦਾ ਹੈ।"[1] ਦੂਜੇ ਸ਼ਬਦਾਂ ਵਿਚ ਇਤਿਹਾਸਕ ਤੱਥ, ਜੋ ਮੂਲ ਰੂਪ ਵਿਚ ਅਪਾਰਦਰਸ਼ੀ (opaque) ਹੁੰਦੇ ਹਨ, ਪਾਰਦਰਸ਼ੀ (transparent) ਹੋ ਨਿਬੜਦੇ ਹਨ। ਇਸ ਦਾ ਸਦਕਾ ਦਾਇਰੇ ਵਿਸ਼ੇਸ਼ (ਇਸ ਹਾਲਤ ਵਿਚ ਨਾਨਕ ਪੰਥ) ਦੀ ਪਛਾਣ ਨਿਸ਼ਚਿਤ ਹੋ ਜਾਂਦੀ ਹੈ, ਅਤੇ ਵਿਸ਼੍ਵ-ਦ੍ਰਿਸ਼ਟੀ ਹੋਂਦ ਵਿਚ ਆਉਂਦੀ ਹੈ। ਵਿਸ਼੍ਵ-ਦ੍ਰਿਸ਼ਟੀ ਤੋਂ ਭਾਵ ਨੈਤਿਕਤਾ ਤੇ ਪਰਮਾਰਥਕ ਜੀਵਨ ਸੰਬੰਧੀ ਉਹ ਗਿਆਨ ਜਾਂ ਦਰਸ਼ਨ ਹੈ, ਜੋ ਜਨਮ-ਸਾਖੀ ਵਿਚ ਵਰਣਿਤ ਵਖ ਵਖ ਘਟਨਾਵਾਂ, ਸਥਿਤੀਆਂ ਤੇ ਪਰਿਸਥਿਤੀਆਂ, ਪਾਤਰਾਂ ਨਾਲ ਰਚਾਈ ਵਾਰਤਾਲਾਪ ਅਤੇ ਗੁਰਬਾਣੀ ਦੀ ਲੌਕਿਕ ਵਿਆਖਿਆ ਸਭ ਮਿਲ ਕੇ ਸਿਰਜਦੀਆਂ ਹਨ। ਇਹ ਸਭ ਕੁਝ ਮਿਥ-ਸਿਰਜਣ ਦੇ ਅੰਤਰਗਤ ਹੀ ਸੰਭਵ ਹੈ।

ਇਸ ਪ੍ਰਸੰਗ ਵਿਚ ਇਸ ਪ੍ਰਸ਼ਨ ਦਾ ਉਠਣਾ ਬੜਾ ਸੁਭਾਵਕ ਹੈ ਕਿ ਕੀ ਬਾਬੇ ਨਾਨਕ ਨੂੰ ਮਿਥ-ਰੂਪ ਵਿਚ ਪੇਸ਼ ਕਰਨਾ ਅਨਿਵਾਰ੍ਯ ਸੀ ? ਉੱਤਰ ਸਪਸ਼ਟ ਹੈ ਕਿ ਹਾਂ, ਅਨਿਵਾਰ੍ਯ ਸੀ। ਕਾਰਣ ਇਹ ਹੈ ਕਿ ਜਿਸ ਸਮੇਂ ਗੁਰੂ ਬਾਬਾ ਜੀ ਇਸ ਧਰਤੀ ਉੱਤੇ ਵਿਚਰ ਰਹੇ ਸਨ, ਉਸ ਸਮੇਂ ਸਾਰੀ ਸੋਚ ਅਧਿਆਤਮਵਾਦੀ ਸੀ। ਲੋਕ ਅਨਪੜ੍ਹ ਤੇ ਅਨੇਕ ਤਰ੍ਹਾਂ ਦੇ ਵਹਮਾਂ, ਭਰਮਾਂ ਵਿਚ ਗ੍ਰਸੇ ਹੋਏ ਸਨ। ਨੈਤਿਕ ਤੇ ਅਧਿਆਤਮਿਕ ਮਸਲਿਆਂ ਨੂੰ ਉਹ ਨਹੀਂ ਸਮਝਦੇ ਸਨ; ਪਰੰਤੂ ਧਰਮ ਉਪਰ ਅਥਾਹ ਵਿਸ਼ਵਾਸ ਸੀ। ਇਸ ਲਈ ਧਰਮ ਦੇ ਨਾਂ ਉਤੇ ਜੋ ਕੁਝ ਠੋਲ੍ਹਿਆ ਜਾਂਦਾ ਸੀ, ਉਸ ਨੂੰ ਉਹ ਸੁਣਦੇ ਤੇ ਗ੍ਰਹਣ ਕਰਦੇ ਸਨ। ਧਰਮ ਦਾ ਜੋ ਚਿੱਤਰ ਉਨ੍ਹਾਂ ਦੇ ਮਨਾਂ ਉਪਰ ਉਕਰਿਆ ਹੋਇਆ ਸੀ, ਉਹ ਦਿੱਬਤਾ ਤੇ ਦੇਵਸੱਤਾ ਵਾਲਾ ਸੀ ਤੇ ਇਸ ਦਾ ਵੱਡਾ ਚਿਹਨ 'ਕਰਾਮਾਤ' ਸੀ। ਗੁਰੂ ਨਾਨਕ ਦੇਵ ਦੇ ਵੇਲੇ ਹਿੰਦੂ

---

[1]ਮਨਜੀਤ ਸਿੰਘ, 'ਜਨਮਸਾਖੀ/ਮਿਥ ਵਿਗਿਆਨ', ਪੰਨਾ ੧੩੫.

ਸੰਪ੍ਰਦਾਵਾਂ ਵਿੱਚੋਂ ਜੋਗੀਆਂ ਦਾ ਬੋਲਬਾਲਾ ਸੀ, ਜੋ ਸਾਰੇ ਦੇਸ਼ ਉੱਤੇ ਛਾਏ ਹੋਏ ਸਨ ਤੇ ਜੋ ਰਿਧੀਆਂ ਸਿਧੀਆਂ ਰਖਣ ਦਾ ਦਮ ਭਰਦੇ ਸਨ; ਮੁਸਲਮਾਨ ਸੰਪ੍ਰਦਾਵਾਂ ਵਿੱਚੋਂ ਸੂਫ਼ੀਆਂ ਦੀ ਪ੍ਰਧਾਨਤਾ ਸੀ, ਜੋ ਕਰਾਮਾਤਾਂ ਨਾਲ ਸੰਪੰਨ ਮੰਨੇ ਜਾਂਦੇ ਸਨ। 'ਕਰਾਮਾਤ' ਦਿਖਾ ਸਕਣਾ ਉਨ੍ਹਾਂ ਦਾ ਮੁਖ ਲੱਛਣ ਸਮਝਿਆ ਜਾਂਦਾ ਸੀ। ਸਾਮੀ (ਮੁਸਲਮਾਨ ਤੇ ਯਹੂਦੀ) ਵਿਚਾਰ-ਧਾਰਾ ਵਿਚ ਮੁਅਜਜ਼ਿਆਂ ਤੇ ਕਰਾਮਾਤਾਂ ਨੂੰ ਵਿਸ਼ੇਸ਼ ਦਖ਼ਲ ਹਾਸਲ ਸੀ। ਮੁਸਲਮਾਨ ਲੋਕ ਯਕੀਨ ਰਖਦੇ ਸਨ ਕਿ ਰੱਬ ਵਲੋਂ ਭੇਜੇ ਗਏ ਪੈਗੰਬਰ ਆਪਣੇ ਨਾਲ ਮੁਅਜਿਜ਼ੇ ਲੈ ਕੇ ਆਉਂਦੇ ਹਨ। ਇਹ ਤਾਕਤ ਉਨ੍ਹਾਂ ਨੂੰ ਰੱਬ ਵਲੋਂ ਮਿਲੀ ਹੋਈ ਹੁੰਦੀ ਹੈ। ਇਸੇ ਤਰ੍ਹਾਂ ਰੱਬ ਦੇ ਪਿਆਰੇ, ਅਰਥਾਤ ਵਲੀ ਲੋਕਾਂ ਨੂੰ ਵੀ ਅੱਲਾਹ ਤਆਲਾ ਤੋਂ ਕਰਾਮਾਤ ਵਿਖਾਣ ਦੀ ਸ਼ਕਤੀ ਮਿਲੀ ਹੁੰਦੀ ਹੈ, ਤੇ ਇਨ੍ਹਾਂ ਰਾਹੀਂ ਹੀ ਉਨ੍ਹਾਂ ਆਪਣੀ ਅਜਮਤ (ਵਡਿਤਣ) ਦ੍ਰਿੜ ਕਰਾਣੀ ਹੁੰਦੀ ਹੈ। ਕਰਾਮਾਤਾਂ ਵਿਚ ਮੁਸਲਮਾਨਾਂ ਦਾ ਵਿਸ਼ਵਾਸ ਇੰਨਾ ਪੱਕਾ ਹੈ ਕਿ ਜਦੋਂ ਵੀ ਮੁਸਲਮਾਨ ਹਾਕਿਮ ਕਿਸੇ ਵਲੀ, ਫ਼ਕੀਰ, ਸੰਤ ਜਾਂ ਧਾਰਮਿਕ ਆਗੂ ਨੂੰ ਪਕੜਦੇ, ਤਾਂ ਉਹ ਉਸ ਨੂੰ ਅਜਮਤ (ਕਰਾਮਾਤ) ਦਿਖਾਣ ਲਈ ਕਹਿੰਦੇ। ਧਾਰਮਿਕ ਵਿਅਕਤੀਆਂ ਦੀ ਦੇਵਸੱਤਾ ਨੂੰ ਪਰਖਣ ਲਈ ਉਨ੍ਹਾਂ ਪਾਸ ਇਹੀ ਇਕ ਕਸਵੱਟੀ ਸੀ। ਨੌਵੇਂ ਗੁਰੂ ਸਾਹਿਬ ਨੂੰ ਔਰੰਗਜ਼ੇਬ ਦੇ ਕਾਰਿੰਦਿਆਂ ਇਹੋ ਕਹਿਆ ਸੀ ਕਿ "ਅਜ਼ਮਤ ਦਿਖਾਓ, ਜਾਂ ਇਸਲਾਮ ਕਬੂਲ ਕਰੋ, ਜਾਂ ਫਿਰ ਮਰਨ ਲਈ ਤਿਆਰ ਹੋ ਜਾਵੋ।"

ਅਜੇਹੇ ਸਮੇਂ ਵਿਚ ਜਦੋਂ ਲੋਕ ਕੇਵਲ ਇਕ ਹੀ ਭਾਸ਼ਾ, ਦਿੱਬਤਾ ਤੇ ਦੇਵਸੱਤਾ ਦੀ ਸੁਣਦੇ ਤੇ ਸਮਝਦੇ ਹੋਣ, ਤਾਂ ਉਸ ਭਾਸ਼ਾ ਦੀ ਸਭ ਤੋਂ ਵੱਡੀ ਮੱਧਕਾਲੀ ਜੁਗਤ, ਮਿਥ, ਦਾ ਆ ਜਾਣਾ ਅਵੱਸ਼ ਹੈ। ਆਪਣੇ ਧਾਰਮਿਕ ਆਗੂ ਦੀ ਇਸ ਸ਼ਕਤੀ ਦੇ ਮੰਡਨ ਤੋਂ ਬਿਨਾ ਹੋਰ ਕੋਈ ਚਾਰਾ ਹੀ ਨਹੀਂ ਸੀ। ਇਸ ਲਈ ਗੁਰੂ ਬਾਬੇ ਦੀ ਜਨਮਸਾਖੀ ਰਚਣ ਵਾਲਿਆਂ ਨੇ ਇਸ ਜੁਗਤ ਦੀ ਭਰਪੂਰ ਵਰਤੋਂ ਕੀਤੀ ਤੇ ਇਸ ਦਾ ਨਤੀਜਾ ਮਨ-ਇੱਛਿਤ ਨਿਕਲਿਆ। ਬ੍ਰਿਤਾਂਤ ਦਾ ਰੂਪ ਧਾਰ ਕੇ ਬਾਬੇ ਦੀ ਸਿਖਿਆ ਹਰ ਛੋਟੇ ਵੱਡੇ, ਸਿਆਣੇ ਤੇ ਅੱਲੜ੍ਹ ਦੀ ਸਮਝ ਗੋਚਰੀ ਹੋ ਗਈ, ਤੇ ਇਹ ਇੰਨਾ ਸਥਿਰ ਰੂਪ ਧਾਰਣ ਕਰ ਗਈ ਕਿ ਅੱਜ ਵੀ ਗੁਰੂ ਬਾਬੇ ਸੰਬੰਧੀ ਲਿਖਣ ਵਾਲੇ ਨੂੰ—ਉਹ ਬਾਬੇ ਦੇ ਜੀਵਨ ਬਾਰੇ ਲਿਖ ਰਹਿਆ ਹੋਵੇ ਤੇ ਭਾਵੇਂ ਸਿਖਿਆ ਬਾਰੇ—ਬਾਬੇ ਦੀਆਂ ਸਾਖੀਆਂ ਦਾ ਆਸਰਾ ਲਏ ਬਗ਼ੈਰ ਗੁਜ਼ਾਰਾ ਨਹੀਂ। ਇਸ ਨੂੰ ਜੀਵਨੀ-ਨਿਰੂਪਣ ਦੀ ਮਿਥਿਕ ਜੁਗਤ ਦੀ ਹੀ ਕਰਾਮਾਤ ਮੰਨਣਾ ਪੈਂਦਾ ਹੈ।

'ਆਦਿ ਸਾਖੀਆਂ' ਦਾ ਸੰਗਠਨ ਬੜਾ ਸਰਲ ਹੈ। ਤਿੰਨ ਧਿਰਾਂ ਹਨ : ਗੁਰੂ ਨਾਨਕ, ਮਰਦਾਨਾ ਤੇ ਅਨੁਚਿਤ ਸਥਿਤੀ। ਮਰਦਾਨਾ ਜੋ ਸੰਸਾਰਕ ਰੁਚੀਆਂ ਵਾਲਾ ਜੀਵ ਹੈ, ਬਦੋਬਦੀ ਕਿਸੇ ਅਨੁਚਿਤ ਸਥਿਤੀ ਵਿਚ ਜਾ ਫਸਦਾ ਹੈ। ਬਾਬਾ ਨਾਨਕ ਮਰਦਾਨੇ ਨੂੰ ਇਸ ਅਨੁਚਿਤ ਸਥਿਤੀ ਵਿੱਚੋਂ ਕਢਦਾ ਹੈ ਅਤੇ ਨਾਲ ਹੀ ਉਸ ਅਨੁਚਿਤ ਸਥਿਤੀ ਦਾ ਸੁਧਾਰ ਕਰਦਾ ਹੈ। ਸਾਰੀਆਂ ਸਾਖੀਆਂ ਦਾ ਇਹੋ ਪੈਟਰਨ ਹੈ, ਭਾਵੇਂ ਪ੍ਰਸੰਗ ਵਖ ਵਖ ਹਨ।

ਅੰਤ ਵਿਚ ਇਕ ਹੋਰ ਗੱਲ ਦ੍ਰਿੜ ਕਰ ਲੈਣੀ ਬਣਦੀ ਹੈ ਕਿ ਸਾਖੀ-ਸਾਹਿੱਤ ਦੁਆਰਾ ਸਿਰਜਿਤ ਗੁਰੂ ਬਾਬੇ ਨਾਨਕ ਦੀ ਮਿਥ ਕਿਸੇ ਵਿਅਕਤੀ ਵਿਸ਼ੇਸ਼ ਦੇ ਬਿੰਬ ਦੀ ਸਿਰਜਨਾ ਨਹੀਂ, ਸਿੱਖ ਸੰਪ੍ਰਦਾਇ ਨਾਲ ਸੰਬੰਧਿਤ ਲੋਕ-ਮਾਨਸ ਜਾਂ ਸਮੂਹਿਕ ਅਵਚੇਤਨ ਦੀ ਅਭਿ-ਵਿਅਕਤੀ ਦਾ ਸੁਤਹ-ਸਿੱਧ ਪ੍ਰਾਪਤ ਹੋਇਆ ਫਲ ਹੈ।

## ੧੯

## ਕਥਾਨਕ ਰੂੜ੍ਹੀ ਅਧਿਐਨ

ਜਨਮਸਾਖੀਆਂ ਨੂੰ ਮਿਥਿਕ ਹੋਂਦ ਪ੍ਰਦਾਨ ਕਰਨ ਵਾਲੀਆਂ ਜਿਨ੍ਹਾਂ ਜੁਗਤਾਂ ਦਾ ਉੱਲੇਖ ਪਿਛਲੇ ਪ੍ਰਕਰਣ ਵਿਚ ਕੀਤਾ ਗਇਆ ਸੀ, ਉਨ੍ਹਾਂ ਵਿੱਚੋਂ ਇਕ ਕਥਾਨਕ ਰੂੜ੍ਹੀ ਵੀ ਸੀ। ਕਥਾਨਕ ਰੂੜ੍ਹੀ ਨੂੰ ਅੰਗ੍ਰੇਜ਼ੀ ਵਿਚ "ਮੋਟਿਫ" (motif) ਤੇ ਹਿੰਦੀ ਵਿਚ "ਅਭਿਪ੍ਰਾਇ" ਆਖਦੇ ਹਨ। ਇਹ ਵਿਵਿਧ ਘੇਰੇ ਵਾਲਾ ਇਕ ਬਹੁਤ ਵਿਸਤ੍ਰਿਤ ਪਦ ਹੈ। ਸਰਲ ਜੇਹੇ ਢੰਗ ਨਾਲ ਇਸ ਨੂੰ ਉਸ "ਸ਼ਬਦ", "ਵਿਚਾਰ" ਜਾਂ "ਕਥਾ-ਤੱਤ" ਵਜੋਂ ਪਰਿਭਾਸ਼ਿਤ ਕੀਤਾ ਜਾ ਸਕਦਾ ਹੈ ਜੋ ਇੱਕੋ ਜੇਹੀ ਸਥਿਤੀ ਵਿਚ ਇਕੋ ਜੇਹਾ ਪ੍ਰਭਾਵ ਪੈਦਾ ਕਰਨ ਲਈ ਕਿਸੇ ਇਕ ਰਚਨਾ ਜਾਂ ਬਹੁਤੀਆਂ ਰਚਨਾਵਾਂ ਵਿਚ ਬਾਰ ਬਾਰ ਦੁਹਰਾਇਆ ਗਇਆ ਹੋਵੇ। ਭਿੰਨ ਭਿੰਨ ਸਾਹਿੱਤ ਰੂਪਾਂ ਦੀਆਂ ਆਪਣੀਆਂ ਆਪਣੀਆਂ ਵਿਸ਼ੇਸ਼ ਰੂੜ੍ਹੀਆਂ ਹੁੰਦੀਆਂ ਹਨ, ਤੇ ਸਮੁੱਚੇ ਕਥਾਨਕ ਜਗਤ ਨਾਲ ਸਾਂਝੀਆਂ ਅਨੇਕ ਹੋਰ ਰੂੜ੍ਹੀਆਂ ਵੀ। ਇਥੇ ਸਾਡਾ ਸੰਬੰਧ ਕੇਵਲ ਉਨ੍ਹਾਂ ਰੂੜ੍ਹੀਆਂ ਨਾਲ ਹੋਵੇਗਾ ਜੋ ਇਸ ਜਨਮਸਾਖੀ ਵਿਚ ਨਾਇਕ ਦੀ ਦਿੱਬਤਾ ਨੂੰ ਉਸਾਰਣ ਤੇ ਇਸ ਜਨਮਸਾਖੀ ਨੂੰ ਮਿਥਿਕ ਰੂਪ ਦੇਣ ਲਈ ਵਰਤੀਆਂ ਗਈਆਂ ਹਨ। ਪਰੰਤੂ, ਇਸ ਤੋਂ ਪਹਿਲਾਂ ਕਿ ਅਸੀਂ ਇਸ ਅਧਿਐਨ ਵਿਚ ਪ੍ਰਵ੍ਰਿਤ ਹੋਈਏ, ਸਾਨੂੰ ਰੂੜ੍ਹੀ ਦਾ ਥੀਮ ਨਾਲੋਂ ਅੰਤਰ ਜਾਣ ਲੈਣਾ ਬਣਦਾ ਹੈ।

ਰੂਸੀ ਵਿਦਵਾਨ ਤੋਮਾਸ਼ੇਵਸਕੀ ਦੇ ਮਤ ਅਨੁਸਾਰ ਵਿਸ਼ਾ ਜਾਂ ਥੀਮ ਇਕ ਅਜੇਹਾ ਤੱਤ ਹੈ ਜੋ ਰਚਨਾ ਦੇ ਆਰ ਪਾਰ ਫੈਲਿਆ ਹੋਇਆ ਹੁੰਦਾ ਹੈ ਅਤੇ ਸਮੁਚੀ ਰਚਨਾ ਨੂੰ ਸੰਗਠਿਤ ਕਰਦਾ ਹੈ। ਸਮੁੱਚੀ ਰਚਨਾ ਦੇ ਥੀਮ ਤੋਂ ਬਿਨਾ ਰਚਨਾ ਦੇ ਅੰਗਾਂ ਦੇ ਆਪਣੇ ਵੀ ਥੀਮ ਹੁੰਦੇ ਹਨ ਜੋ ਮਿਲ ਕੇ ਸਮੁੱਚੀ ਰਚਨਾ ਦੇ ਥੀਮ ਨੂੰ ਸਿਰਜਦੇ ਹਨ।[1] ਰਚਨਾ ਦੇ ਅੰਗਾਂ ਦੇ ਇਨ੍ਹਾਂ ਥੀਮਾਂ ਨੂੰ ਹੀ ਮੋਟਿਫ ਰੂਪ ਵਿਚ ਗ੍ਰਹਣ ਕੀਤਾ ਜਾਂਦਾ ਹੈ। ਫਲਸਰੂਪ ਮੋਟਿਫ ਨੂੰ ਥੀਮ ਦੀ ਲਘੁਤਮ ਅਰਥਪੂਰਣ ਇਕਾਈ ਕਹਿਆ ਜਾ ਸਕਦਾ ਹੈ। ਕਿਸੇ ਵੀ ਥੀਮਿਕ ਅਧਿਐਨ ਵਿਚ ਮੋਟਿਫਾਂ ਦਾ ਅਧਿਐਨ ਪ੍ਰਮੁਖਤਾ ਲੈ ਜਾਂਦਾ ਹੈ। ਇਹ ਇਸ ਕਾਰਣ ਕਿ ਜਨਮਸਾਖੀ ਸੰਸਾਰ ਨੂੰ ਸੰਚਾਲਿਤ ਤੇ ਗਤੀਮਾਨ ਕਰਨ ਵਾਲੀਆਂ ਅਰਥ-ਇਕਾਈਆਂ ਦੀ

---

[1] C. F. Boris Eichenbaum, "Thematics", *Russian Fomalist Criticism* (ed. Lemon and Reis,) p. 63.

ਭਰਪੂਰ ਪਛਾਣ ਮੋਟਿਫ-ਅਧਿਐਨ ਦੁਆਰਾ ਹੀ ਹੋ ਸਕਦੀ ਹੈ। ਫਲਸਰੂਪ, ਇਸ ਪ੍ਰਕਰਣ ਵਿਚ ਕੀਤਾ ਮੋਟਿਫਾਂ ਜਾਂ ਰੂੜ੍ਹੀਆਂ ਦਾ ਅਧਿਐਨ ਨ ਕੇਵਲ ਇਸ ਜਨਮਸਾਖੀ, ਸਗੋਂ ਸਮੁੱਚੇ ਹੈਗਿਓਗ੍ਰੈਫਿਕ ਸਾਹਿੱਤ ਦੀ ਪ੍ਰਕ੍ਰਿਤੀ ਨੂੰ ਸਮਝਣ ਵਿਚ ਸਹਾਈ ਹੋਵੇਗਾ।

ਹੈਗਿਓਗ੍ਰੈਫਿਕ ਸਾਹਿੱਤ ਦੀ ਇਕ ਪ੍ਰਬਲ ਰੂੜ੍ਹੀ ਵਿਅਕਤੀ ਵਿਸ਼ੇਸ਼ ਦਾ "ਅਸਾਧਾਰਣ ਜਨਮ" ਹੈ। ਇਹ ਇਸ ਸਾਹਿੱਤ ਵਿਚ ਦੋ ਰੂਪ ਧਾਰਦੀ ਦੇਖੀ ਗਈ ਹੈ : ਇਕ, ਵਿਅਕਤੀ ਵਿਸ਼ੇਸ਼ ਦੇ ਕੁਦਰਤ ਵਲੋਂ ਬੱਧੇ ਨਿਯਮਾਂ ਦੀ ਉਲੰਘਣਾ ਕਰਕੇ ਹੋਂਦ ਵਿਚ ਆਉਣਾ। ਪੁਰਾਣੇ ਸਮਿਆਂ ਵਿਚ ਸੀਤਾ ਦਾ ਰਾਜਾ ਜਨਕ ਨੂੰ ਹਲ ਚਲਾਂਦੇ ਸਮੇਂ ਇਕ ਘੜੇ ਵਿੱਚੋਂ ਮਿਲਣਾ, ਜਾਂ ਫਿਰ ਹਜ਼ਰਤ ਯਿਸੂਅ ਮਸੀਹ ਦਾ ਕੰਵਾਰੀ ਮਰੀਅਮ ਦੇ ਪੇਟ ਤੋਂ ਪੈਦਾ ਹੋਣਾ, ਇਸ ਰੂੜ੍ਹੀ ਦੇ ਹੀ ਰੂਪ ਹਨ। ਇਸ ਦਾ ਇਕ ਹੋਰ ਉਦਾਹਰਣ ਕਬੀਰ-ਪੰਥੀਆਂ ਵਿਚ ਕਬੀਰ ਦੇ ਜਨਮ ਬਾਰੇ ਚਲੀ ਇਹ ਰਵਾਇਤ ਹੈ ਕਿ ਕਬੀਰ ਜੀ ਨੇ ਲੀਹਲ ਤਲਾਅ ਵਿਚ ਇਕ ਕੰਵਲ ਫੁੱਲ ਉਪਰ ਜਨਮ ਲਇਆ। ਇਸ ਰੂੜ੍ਹੀ ਦਾ ਦੂਜਾ ਰਪ ਜਨਮ ਸਮੇਂ ਵਿਅਕਤੀ ਵਿਸ਼ੇਸ਼ ਦੇ ਜਨਮ ਨੂੰ ਘੋਸ਼ਿਤ ਕਰਨ ਲਈ ਵਾਪਰੀਆਂ ਅਦਭੁਤ ਤੇ ਚਮਤਕਾਰੀ ਘਟਨਾਵਾਂ ਹਨ। ਮਹਾਤਮਾ ਬੁੱਧ ਜਨਮ ਤਾਂ ਮਹਾਮਾਯਾ ਦੇ ਉਦਰ ਤੋਂ ਲੈਂਦਾ ਹੈ, ਪਰ ਮਾਤਾ ਦੇ ਉਦਰ ਵਿਚ ਪ੍ਰਵੇਸ਼ ਇਕ ਅਲੌਕਿਕ ਢੰਗ ਨਾਲ, ਸਫੇਦ ਹਾਥੀ ਦੇ ਰੂਪ ਵਿਚ, ਕਰਦਾ ਹੈ। ਫਿਰ, ਬੁੱਧ ਦੇ ਜਨਮ ਸਮੇਂ ਲੁੰਬਿਨੀ ਬਨ ਦੇ ਬਿਰਖਾਂ ਬੂਟਿਆਂ ਨੂੰ ਰੁੱਤ ਨ ਹੁੰਦਿਆਂ ਵੀ ਫੁੱਲ ਫਲ ਲਗ ਜਾਂਦੇ ਹਨ; ਆਸਮਾਨ ਤੋਂ ਬ੍ਰਹਮ ਘੋਸ਼ ਸੁਣਾਈ ਦੇਂਦਾ ਹੈ; ਅਤੇ ਦਿਕਪਾਲ ਬ੍ਰਹਮਾ, ਇੰਦਰ ਆਦਿਕ ਦੇਵਤੇ ਬੁੱਧ ਜੀ ਦੇ ਸੁਾਗਤ ਲਈ ਆ ਪਹੁੰਚਦੇ ਹਨ। ਹਜ਼ਰਤ ਈਸਾ ਦੇ ਜਨਮ ਸਮੇਂ ਵੀ ਬੈਤੁਲਹਮ ਵਿਚ ਅੰਗੂਰ ਦੀਆਂ ਵੇਲਾਂ ਨੂੰ ਫੁੱਲ ਅਤੇ ਫਲ ਲਗਦੇ ਹਨ; ਅੰਨ੍ਹੇ ਸੁਜਾਖੇ ਹੋ ਜਾਂਦੇ ਹਨ, ਅਤੇ ਅਪਾਹਜ ਚੰਗੇ ਭਲੇ ਹੋ ਕੇ ਵਿਚਰਨ ਲਗ ਪੈਂਦੇ ਹਨ। ਹਜ਼ਰਤ ਮੁਹੰਮਦ ਸਾਹਿਬ ਦੀ ਪੈਦਾਇਸ਼ ਸਮੇਂ ਸਭ ਮੰਦਿਰਾਂ ਦੀ ਅੱਗ ਬੁਝ ਜਾਂਦੀ ਹੈ ਤੇ ਨੌਸ਼ੇਰਵਾਨ ਦੇ ਮਹੱਲ ਦੇ ਚੌਦਾਂ ਕਿੰਗਰੇ ਡਿਗ ਪੈਂਦੇ ਹਨ।[2] ਗੁਰੂ ਨਾਨਕ ਦੇਵ ਜੀ ਦੀ ਹਾਲਤ ਵਿਚ, "ਅਨਹਦ ਸ਼ਬਦ ਪਰਮੇਸੁਰ ਦੇ ਦਰਬਾਰ ਵਜਦਾ ਹੈ, ਅਤੇ ਤੇਤੀਸ ਕਰੋੜ ਦੇਵਤੇ, ਚਉਰਾਸੀ ਸਿੱਧ, ਨੌਂ ਨਾਥ, ਬਵੰਜਹ ਬੀਰ, ਚਉਸਠ ਜੋਗਨੀ ਤੇ ਛਿਅ ਜਤੀ ਬਾਬੇ ਨੂੰ ਨਮਸਕਾਰ ਕਰਨ ਆਉਂਦੇ ਹਨ"। ਇਹ ਸਭ ਕੁਝ "ਅਸਾਧਾਰਣ ਜਨਮ" ਵਾਲੀ ਰੂੜ੍ਹੀ ਦੀ ਪਾਲਣਾ ਵਿਚ ਹੀ ਕੀਤਾ ਗਇਆ ਹੈ।

ਹੈਗਿਓਗ੍ਰੈਫਿਕ ਸਾਹਿੱਤ ਦੀ ਦੂਜੀ ਅਤਿ ਪ੍ਰਬਲ ਰੂੜ੍ਹੀ ਵਿਅਕਤੀ ਵਿਸ਼ੇਸ਼ ਨੂੰ "ਰੱਬੀ ਮਿਸ਼ਨ ਸੌਂਪੇ ਜਾਣ" ਦੀ ਹੈ। ਸਰਗੁਣ ਧਾਰਾ ਵਾਲੇ ਮੱਤ ਵਿਚ ਤਾਂ ਪ੍ਰਭੂ ਆਪ

---

[2]ਦਿੱਬ ਪੁਰਖਾਂ ਦੇ ਜੀਵਨ ਵਿਚ ਸਮਾਨਾਂਤਰ ਚੱਲਣ ਵਾਲੀਆਂ ਇਨ੍ਹਾਂ ਘਟਨਾਵਾਂ (ਜਾਂ ਰੂੜ੍ਹੀਆਂ) ਦੇ ਬਿਓਰੇ ਲਈ ਦੇਖੋ ਪਿਆਰ ਸਿੰਘ, "ਜਨਮਸਾਖੀਆਂ ਅਤੇ ਅਵਦਾਨ ਪਰੰਪਰਾ", 'ਗੁਰੂ ਨਾਨਕ ਸੰਬੰਧੀ ਤਿਨ ਖੋਜ ਪੱਤਰ', ਪੰਨੇ ੧-੩੦. ਜਾਂ ਫਿਰ 'ਸਾਖੀ ਸੁਰਤਿ' (ਸੰਪ. ਹਰਿਭਜਨ ਸਿੰਘ ਤੇ ਮਨਜੀਤ ਸਿੰਘ); ਪੰਨੇ ੧੭-੪੬.

ਅਵਤਾਰ ਧਾਰ ਕੇ ਲੋਕਾਂ ਦੇ ਕਲਿਆਣ ਹਿਤ ਧਰਤੀ ਉੱਤੇ ਆਉਂਦਾ ਹੈ, ਪਰ ਨਿਰਗੁਣ ਧਾਰਾ ਵਾਲੇ ਮਤਾਂ ਵਿਚ, ਜੋ ਰੱਬ ਨੂੰ ਅਜੋਨੀ ਮੰਨਦੇ ਹਨ, ਉਸ ਦਾ ਕੋਈ ਵਿਸ਼ੇਸ਼ ਨੁਮਾਇੰਦਾ ਇਸ ਮਤਲਬ ਲਈ ਦੇਵਲੋਕ ਤੋਂ ਮਾਤਲੋਕ ਵਿਚ ਆਉਂਦਾ ਹੈ। ਬੁੱਧ ਦੀ ਹਾਲਤ ਵਿਚ ਇਹ ਮਿਸ਼ਨ ਸ਼ੁਕ੍ਰ, ਬ੍ਰਹਮਾ, ਮਹੇਸ਼ੁਰ ਆਦਿ ਤੇਤੀਸ ਕਰੋੜੀ ਦੇਵਤਿਆਂ ਵਲੋਂ ਬੁੱਧ ਜੀ ਨੂੰ ਸਪੁਰਦ ਕੀਤਾ ਜਾਂਦਾ ਹੈ ਤੇ "ਕਲੇਸ਼ ਦੀ ਅੱਗ ਨਾਲ ਜਲ ਰਹੀ ਧਰਤੀ ਉਪਰ ਮੇਘ ਵਾਂਗ ਬਰਸਣ" ਦੀ ਬੇਨਤੀ ਕੀਤੀ ਜਾਂਦੀ ਹੈ। ਹਜ਼ਰਤ ਮੁਹੰਮਦ ਸਾਹਿਬ ਦੀ ਹਾਲਤ ਵਿਚ ਇਹ ਮਿਸ਼ਨ ਸ਼ਬਿ ਮਿਆਰਾਜ ਵਾਲੀ ਰਾਤ ਪਰਮੇਸਰ ਦੇ ਦਰਬਾਰ ਵਿਚ ਪਹੁੰਚ ਕੇ ਹਾਸਲ ਹੁੰਦਾ ਦਸਿਆ ਗਇਆ ਹੈ। 'ਆਦਿ ਸਾਖੀਆਂ' ਵਿਚ ਗੁਰੂ ਸਾਹਿਬ ਨੂੰ ਇਹ ਮਿਸ਼ਨ ਸਾਖੀ ਨੰ. ੧ (ਬਾਬਾ ਪਾਰਬ੍ਰਹਮ ਦੀ ਦਰਗਾਹ ਵਿਚ) ਅਤੇ ਸਾਖੀ ਨੰ. ੭ (ਵੇਈਂ ਪ੍ਰਵੇਸ਼) ਵਿਚ ਪ੍ਰਾਪਤ ਹੁੰਦਾ ਦਰਸਾਇਆ ਗਿਆ ਹੈ। ਮਿਸ਼ਨ ਦੀ ਪ੍ਰਾਪਤੀ ਦੇ ਨਾਲ ਹੀ ਗੁਰੂ ਨਾਨਕ ਨੂੰ "ਜਗਤ ਗੁਰੂ" ਹੋਣ ਦਾ ਦਰਜਾ ਪ੍ਰਾਪਤ ਹੋ ਜਾਂਦਾ ਹੈ। ਜਿੱਥੇ ਪਰਮਾਤਮਾ ਆਪ "ਸਤਿਗੁਰੂ ਪੁਰਖ" (ਪੁਰਾਤਨ ਜਨਮਸਾਖੀ ਵਿਚ 'ਪਾਰਬ੍ਰਹਮ ਪਰਮੇਸਰ') ਹੈ, ਉੱਥੇ ਬਾਬਾ ਨਾਨਕ "ਜਗਤ ਗੁਰੂ" (ਪੁਰਾਤਨ ਜਨਮਸਾਖੀ ਵਿਚ "ਗੁਰੁ ਪਰਮੇਸਰੁ") ਹੈ। ਇਸੇ ਦੀ ਪਾਲਣਾ ਵਿਚ "ਤਬ ਆਗਿਆ ਪਰਮੇਸਰ ਕੀ ਹੋਈ" ਦੀ ਕਥਾਨਕ ਰੂੜ੍ਹੀ ਸਾਰੀ ਜਨਮਸਾਖੀ ਉੱਤੇ ਛਾਈ ਰਹਿੰਦੀ ਹੈ।

ਹੈਗਿਓਗ੍ਰੈਫ਼ਿਕ ਸਾਹਿੱਤ ਦੀ ਇਕ ਹੋਰ ਪ੍ਰਬਲ ਰੂੜ੍ਹੀ ਵਿਅਕਤੀ ਵਿਸ਼ੇਸ਼ ਦੇ ਮਾਤਲੋਕ ਤੋਂ "ਸਣਦੇਹੀ ਪਰਲੋਕ ਜਾਣ" ਦੀ ਹੈ। ਇਹ ਰੂੜ੍ਹੀ ਵਖ ਵਖ ਮਤਾਂ ਵਿਚ ਵਖ ਵਖ ਢੰਗਾਂ ਨਾਲ ਨਿਭਾਈ ਗਈ ਹੈ। ਈਸਾਈ ਮਤ ਵਾਲੇ ਮੰਨਦੇ ਹਨ ਕਿ ਹਜ਼ਰਤ ਈਸਾ ਦੇ ਸੂਲੀ ਚੜ੍ਹਨ ਦੇ ਇਕ ਦਿਨ ਪਿਛੋਂ ਉਹ ਸੁਰਗਧਾਮ ਨੂੰ ਜਾਂਦੇ ਆਪਣੇ ਕੁਝ ਅਨੰਨ ਪੈਰੋਕਾਰਾਂ ਨੂੰ ਰਸਤੇ ਵਿਚ ਮਿਲੇ ਸਨ। ਕਬੀਰ ਅਤੇ ਗੁਰੂ ਨਾਨਕ ਦੇਵ ਜੀ ਬਾਰੇ ਵੀ ਇਹ ਰਿਵਾਇਤ ਹੈ ਕਿ ਆਪ ਸਣਦੇਹੀ ਸੁਰਗ ਲੋਕ ਨੂੰ ਗਏ ਤੇ ਇਨ੍ਹਾਂ ਦੇ ਪਿੱਛੇ ਇਨ੍ਹਾਂ ਦੀ ਚਿਤਾ ਉੱਤੇ ਕੇਵਲ ਫੁੱਲ ਹੀ ਰਹੇ। ਗੁਰੂ ਗੋਬਿੰਦ ਸਿੰਘ ਬਾਰੇ ਵੀ ਦਸਿਆ ਜਾਂਦਾ ਹੈ ਕਿ ਇਨ੍ਹਾਂ ਦੇ ਅੰਗੀਠੇ ਵਿਚੋਂ ਕੋਈ ਅਸਥੀ ਨ ਮਿਲੀ; ਨਿਪਟ ਇਕ ਛੋਟੀ ਕਿਰਪਾਨ ਤੇ ਕੜਾ ਮਿਲਿਆ; ਅਤੇ ਸੁਰਗਲੋਕ ਨੂੰ ਜਾਂਦੇ ਰਸਤੇ ਵਿਚ ਆਪ ਕੁਝ ਸਿੱਖਾਂ ਨੂੰ ਘੋੜੇ ਉਤੇ ਚੜ੍ਹੇ ਜਾਂਦੇ ਮਿਲੇ, ਗੋਯਾ ਆਪ ਸੁਰਗਲੋਕ ਵਿਚ ਸਣੇ ਘੋੜੇ ਦੇ ਗਏ। ਇਹ ਸਭ ਉਦਾਹਰਣ ਸਣਦੇਹੀ ਪਰਲੋਕ ਜਾਣ ਦੀ ਰੂੜ੍ਹੀ ਦੇ ਹੀ ਹਨ।

ਦਿੱਬ ਜੋਤਿ ਮਹਾਂਪੁਰਸ਼ਾਂ ਬਾਰੇ ਇਕ ਬੜੀ ਆਮ ਰੂੜ੍ਹੀ ਉਨ੍ਹਾਂ ਦੇ "ਧੁਰ ਦਰਗਾਹੋਂ ਪੜ੍ਹੇ ਪੜ੍ਹਾਏ" ਆਉਣ ਦੀ ਹੈ। ਮਹਾਤਮਾ ਬੁੱਧ ਬਾਰੇ 'ਲਲਿਤ ਵਿਸਤਰ' ਵਿਚ ਇਸ ਮਨੋਰਥ ਦੀ ਇਕ ਕਹਾਣੀ ਆਈ ਹੈ ਕਿ ਜਦੋਂ ਬਾਲਕ ਬੁੱਧ (ਗੌਤਮ) ਨੂੰ ਪੜ੍ਹਨੇ ਪਾਇਆ ਗਇਆ ਤਾਂ ਉਸ ਨੇ ਪੱਟੀ ਹੱਥ ਵਿਚ ਲੈਂਦਿਆਂ ਹੀ ਪਾਂਧੇ ਪਾਸੋਂ ਇਹ ਪੁੱਛਣਾ ਕੀਤੀ ਕਿ "ਗੁਰੂ ਜੀ, ਤੁਸੀਂ ਮੈਨੂੰ ਕਿਹੜੀ ਲਿਪੀ ਸਿਖਾਓਗੇ ?" ਇਹ ਕਹਿ ਕੇ ਉਸ ਨੇ ਆਪਣੇ

ਸਮੇਂ ਪ੍ਰਚਲਿਤ 64 ਲਿਪੀਆਂ ਦੇ ਨਾਂ ਇਕ ਇਕ ਕਰਕੇ ਸੁਣਾ ਦਿੱਤੇ। ਇਸ ਤੇ ਪਾਂਧੇ ਨੂੰ ਬਹੁਤ ਹੈਰਾਨੀ ਹੋਈ। ਫਿਰ, ਜਦੋਂ ਵਰਣਮਾਲਾ ਪੜ੍ਹਨ ਦਾ ਸਮਾਂ ਆਇਆ ਤਾਂ ਆਪ ਨੇ ਹਰੇਕ ਅੱਖਰ ਨਾਲ ਗੂਹੜੇ ਪਰਮਾਰਥ ਵਾਲੇ ਅਰਥ ਜੋੜ ਕੇ ਪਾਂਧੇ ਨੂੰ ਮੁੜ ਚਕ੍ਰਿਤ ਕਰ ਦਿੱਤਾ। 'ਆਦਿ ਸਾਖੀਆਂ' ਵਿਚ ਬਾਬਾ ਨਾਨਕ ਇਹ ਪ੍ਰਭਾਵ ਪਾਂਧੇ ਨਾਲ ਗੂਹੜ ਭਾਵੀ ਗੋਸ਼ਟਿ ਕਰਕੇ ਪੈਦਾ ਕਰਦਾ ਦਿਖਾਇਆ ਗਇਆ ਹੈ, ਤੇ 'ਪੁਰਾਤਨ ਜਨਮਸਾਖੀ' ਵਿਚ ਪੱਟੀ ਦਾ ਉੱਚਾਰਣ ਕਰਕੇ। ਦੋਵੇਂ ਇਕੋ ਰੂੜ੍ਹੀ ਦੀ ਪਾਲਣਾ ਦੇ ਦੋ ਵਿਭਿੰਨ ਰੂਪ ਹਨ। ਹਜ਼ਰਤ ਮੁਹੰਮਦ ਸਾਹਿਬ ਦੀ ਹਾਲਤ ਵਿਚ ਇਸ ਰੂੜ੍ਹੀ ਦਾ ਨਿਭਾਉ ਉਨ੍ਹਾਂ ਨੂੰ ਉੱਮੀ (ਅਨਪੜ੍ਹ) ਪ੍ਰਗਟ ਕਰਕੇ ਕੀਤਾ ਗਇਆ ਹੈ, ਜਿਸ ਦਾ ਲੁਪਤ ਭਾਵ ਵਿਚ ਅਰਥ ਇਹ ਹੈ ਕਿ ਭਾਵੇਂ ਹਜ਼ਰਤ ਮੁਹੰਮਦ ਦੁਨਿਆਵੀ ਅੱਖਰਾਂ ਤੋਂ ਕੋਰੇ ਸਨ, ਤਾਂ ਵੀ ਉਹ 'ਕੁਰਾਨ' ਵਰਗੀ ਸੁਭਾਸ਼ਿਤ ਤੇ ਗੂਹੜ-ਭਾਵੀ ਰਚਨਾ ਧੁਰ ਤੋਂ ਮਿਲੇ ਗਿਆਨ ਦੀ ਸਹਾਇਤਾ ਨਾਲ ਕਰ ਸਕੇ।

ਦਿੱਬਤਾ ਤੇ ਦੈਵਸੱਤਾ ਦੇ ਪ੍ਰਗਟਾਵੇ ਲਈ ਇਕ ਹੋਰ ਪ੍ਰਬਲ ਰੂੜ੍ਹੀ "ਅੰਤਰਜਾਮੀ ਹੋਣ" ਦੀ ਹੈ। ਵਾਸਤਵ ਵਿਚ ਇਹ ਪੜ੍ਹੇ ਪੜ੍ਹਾਏ ਹੋਣ ਦੀ ਰੂੜ੍ਹੀ ਦਾ ਹੀ ਇਕ ਚਮਤਕਾਰ ਹੈ, ਪਰ ਅਜੇਹਾ ਜਿਸ ਦੀ ਹੈਗਿਓਗ੍ਰੈਫ਼ਿਕ ਸਾਹਿੱਤ ਵਿਚ ਭਿੰਨ ਭਿੰਨ ਰੂਪਾਂ ਵਿਚ ਬਹੁਲਤਾ ਸਹਿਤ ਵਰਤੋਂ ਕੀਤੀ ਹੋਈ ਹੈ। ਹੱਥਲੀ ਜਨਮਸਾਖੀ ਵਿਚ ਬਾਬਾ ਨਾਨਕ ਕਾਜ਼ੀ ਨੂੰ ਇਹ ਦਸ ਕੇ ਕਿ ਨਮਾਜ਼ ਵੇਲੇ ਉਸਦਾ ਧਿਆਨ ਨਵੇਂ ਜੰਮੇ ਬਛਰੇ ਵਲ ਸੀ, ਨ ਕਿ ਖ਼ੁਦਾਇ ਵਲ, ਚਕ੍ਰਿਤ ਕਰ ਦੇਂਦਾ ਹੈ।

ਉਜੜੇ ਖੇਤ ਦਾ ਹਰਿਆ ਹੋ ਜਾਣਾ (ਸਾਖੀ ਨੰ. ੩) ਅਤੇ ਸੁੱਕੇ ਬਾਗ ਦਾ ਕਲੀਆਂ ਲੈ ਆਉਣਾ (ਸਾਖੀ ਨੰ. ੨੧-ਅ, ਰਾਜੇ ਸ਼ਿਵਨਾਭ ਨਾਲ) ਲੋਕਯਾਨ ਤੇ ਹੈਗਿਓਗ੍ਰਾਫ਼ੀ, ਦੋਹਾਂ ਦੀ ਸਾਂਝੀ ਪਰ ਵੱਡੀ ਸ਼ਕਤੀਸ਼ਾਲੀ ਰੂੜ੍ਹੀ ਹੈ। ਇਸ ਨੂੰ ਅਸੀਂ "ਰੁਕੇ ਜੀਵਨ-ਪ੍ਰਵਾਹ ਦੀ ਪੁਨਰ-ਸਥਾਪਨਾ" (Restoration of Flow of Life) ਦਾ ਨਾਂ ਦੇ ਸਕਦੇ ਹਾਂ। ਇਹ ਜੀਵ-ਜਗਤ ਦੀ ਮੋਏ ਜੀਵਾਉਣ ਵਾਲੀ ਰੂੜ੍ਹੀ ਦਾ ਹੀ ਬਨਸਪਤੀ ਸੰਸਾਰ ਵਿਚ ਪ੍ਰਗਟਾਵਾ ਹੈ। ਮਹਾਤਮਾ ਬੁੱਧ ਦੇ ਜਨਮ ਸਮੇਂ ਲੁੰਬਿਨੀ ਬਨ ਦੇ ਬਿਰਖਾਂ ਨੂੰ ਰੁੱਤ ਨ ਹੁੰਦਿਆਂ ਵੀ ਫੱਲ ਲਗ ਜਾਣ ਅਤੇ ਹਜ਼ਰਤ ਈਸਾ ਦੇ ਜਨਮ ਸਮੇਂ ਬੇਤੁਲਹਮ ਵਿਚ ਅੰਗੂਰਾਂ ਦੀਆਂ ਵੇਲਾਂ ਦੇ ਫੱਲ ਫੁੱਲ ਲੈ ਆਉਣ ਦਾ ਉੱਲੇਖ ਅਸੀਂ ਉਪਰ ਕਰ ਆਏ ਹਾਂ। ਇਸੇ ਤਰ੍ਹਾਂ ਪੂਰਨ ਦੇ ਆਉਣ ਨਾਲ ਉਸਦੇ ਬਾਪ ਦੇ ਬਾਗ਼ ਦੇ ਸੁੱਕੇ ਦਰਖ਼ਤਾਂ ਦਾ ਹਰਿਆ ਹੋ ਜਾਣਾ ਇਸੇ ਰੂੜ੍ਹੀ ਦਾ ਕ੍ਰਿਸ਼ਮਾ ਹੈ। ਲੋਕ ਤੇ ਧਾਰਮਿਕ ਸਾਹਿੱਤ ਵਿੱਚੋਂ ਅਜੇਹੀਆਂ ਹੋਰ ਵੀ ਅਨੇਕ ਮਿਸਾਲਾਂ ਮਿਲ ਸਕਦੀਆਂ ਹਨ।

ਬ੍ਰਿਛ ਦੀ ਛਾਂ ਨ ਫਿਰੀ (ਸਾਖੀ ਨੰ. ੪) ਮਹਾਤਮਾ ਬੁੱਧ ਦੇ ਜੀਵਨ ਵਿਚ ਵੀ ਆਈ ਇਕ ਘਟਨਾ ਹੈ। ਬਾਲਕ ਬੁੱਧ (ਗੌਤਮ) ਹਾਲੀ ਬਾਲ-ਵਰੇਸ ਵਿਚ ਹੀ ਸੀ ਕਿ ਉਸਦਾ ਪਿਤਾ ਬੀਜਾਈ ਉਤਸਵ (Sowing Festival) ਮਨਾਉਣ ਲਈ ਉਸ ਨੂੰ ਲੈ ਕੇ ਬਾਹਰ

ਖੇਤਾਂ ਵਿਚ ਆ ਗਇਆ। ਖਿਡਾਵੀਆਂ ਬਾਲਕ ਬੁੱਧ ਨੂੰ ਇਕ ਪਰਦੇ ਪਿੱਛੇ ਛੱਡ ਆਪ ਮੇਲੇ ਦੀ ਰੌਣਕ ਵੇਖਣ ਵਿਚ ਰੁਝ ਗਈਆਂ। ਇਸ ਗੇੜੇ ਵਿਚ ਬਾਲਕ ਬੁੱਧ ਪਰਦੇ ਵਿੱਚੋਂ ਨਿਕਲ ਕੇ ਲਾਗਲੇ ਇਕ ਬ੍ਰਿਛ ਦੀ ਛਾਵੇਂ ਬੈਠਾ ਅੰਤਰ-ਧਿਆਨ ਹੋ ਗਇਆ। ਕੁਝ ਚਿਰ ਪਿਛੋਂ ਜਦੋਂ ਖਿਡਾਵੀਆਂ ਲੱਭਦੀਆਂ ਲੱਭਦੀਆਂ ਉਥੇ ਪਹੁੰਚੀਆਂ ਤਾਂ ਉਨ੍ਹਾਂ ਵੇਖਿਆ ਕਿ ਹੋਰਨਾਂ ਬ੍ਰਿਛਾਂ ਦੀ ਛਾਂ ਤਾਂ ਢਲ ਗਈ ਹੈ, ਪਰ ਬਾਲਕ ਬੁੱਧ ਵਾਲੇ ਬ੍ਰਿਛ ਦੀ ਛਾਂ ਉਸੇ ਤਰ੍ਹਾਂ ਖੜੀ ਹੈ। ਇਹ ਰੂੜ੍ਹੀ ਜਿਸ ਨੂੰ ਅਸੀਂ "ਪ੍ਰਕਿਰਤੀ ਦੀ ਨਾਇਕ ਵਿਚ ਦਿਲਚਸਪੀ" (Nature's concern for the Hero) ਦਾ ਨਾਂ ਦੇ ਸਕਦੇ ਹਾਂ, ਹੋਰਨਾਂ ਰੂਪਾਂ ਵਿਚ ਵੀ ਪ੍ਰਗਟ ਹੁੰਦੀ ਹੈ। ਕਹਿੰਦੇ ਹਨ ਕਿ ਜਦੋਂ ਹਜ਼ਰਤ ਮੁਹੰਮਦ ਚਲਦੇ ਸਨ ਤਾਂ ਉਨ੍ਹਾਂ ਦੇ ਸਿਰ ਉਤੇ ਇਕ ਬਦਲੀ ਛਾਂ ਕਰਦੀ ਉਨ੍ਹਾਂ ਦੇ ਨਾਲ ਨਾਲ ਜਾਂਦੀ ਸੀ। 'ਆਦਿ ਸਾਖੀਆਂ' ਵਿਚ ਤਾਂ ਨਹੀਂ, ਪਰ 'ਪੁਰਾਤਨ ਜਨਮਸਾਖੀ' ਦੀ ਮੱਕੇ ਦੀ ਯਾਤ੍ਰਾ ਵਾਲੀ ਸਾਖੀ ਵਿਚ ਗੁਰੂ ਬਾਬੇ ਲਈ ਵੀ ਇਸ ਰੂੜ੍ਹੀ ਦੀ ਵਰਤੋਂ ਕੀਤੀ ਗਈ ਹੈ।

ਇਸੇ ਤਰ੍ਹਾਂ ਇਕ ਹੋਰ ਰੂੜ੍ਹੀ "ਪ੍ਰਕਿਰਤੀ ਦਾ ਆਪਣੇ ਨਿਯਮਾਂ ਵਿਰੁੱਧ ਕਾਰਜ ਕਰਨਾ" ਹੈ। ਇਸ ਦੀ ਵਰਤੋਂ ਇਸ ਜਨਮਸਾਖੀ ਵਿਚ 'ਸਾਖੀ ਰਾਕਸ਼ ਨਾਲ ਹੋਈ' (ਨੰ. ੧੦) ਵਿਚ ਕੀਤੀ ਗਈ ਹੈ। ਇੱਥੇ ਬਾਬੇ ਦੇ ਕੜਾਹੇ ਵਿਚ ਸੁਟੇ ਜਾਣ ਨਾਲ ਤਪਦਾ ਕੜਾਹਾ ਠੰਡਾ ਹੋ ਜਾਂਦਾ ਹੈ; ਅਤੇ ਅੱਗ ਆਪਣੇ ਸੁਭਾਉ ਤੋਂ ਉਲਟ ਕੰਮ ਕਰਦੀ ਦਿਸਦੀ ਹੈ। ਹੋਰ ਉਦਾਹਰਣ ਇਸ ਦਾ ਮੁਨਾਫ਼ਕ ਦੇਸ ਦੀ ਸਾਖੀ (ਨੰ. ੧੩-ਅ) ਵਿਚ ਮਿਲਦਾ ਹੈ, ਜਿਸ ਵਿਚ ਖੇਤੀ ਮਘਦੇ ਅੰਗਿਆਰਾਂ ਉੱਤੇ ਜੰਮੀ ਦਸੀ ਗਈ ਹੈ। ਪ੍ਰਾਚੀਨ ਸਾਹਿੱਤ ਵਿਚ ਅੱਗ ਦਾ ਸੀਤਾ ਨੂੰ ਨ ਜਲਾਣਾ ਤੇ ਬਾਅਜ਼ ਪੈਗੰਬਰਾਂ ਦਾ ਪਾਣੀ ਉਪਰੋਂ ਤੁਰ ਕੇ ਲੰਘਣਾ, ਜਿਵੇਂ ਹਜ਼ਰਤ ਮੂਸਾ ਦਾ ਨੀਲ ਵਿਚੋਂ ਲੰਘਣਾ, ਇਸੇ ਰੂੜ੍ਹੀ ਦੀ ਪੂਰਤੀ ਦੀਆਂ ਅੱਡ ਅੱਡ ਸ਼ਕਲਾਂ ਹਨ।

ਹੈਗਿਓਗ੍ਰੈਫ਼ਿਕ ਸਾਹਿੱਤ ਦੀ ਇਕ ਅਤਿ ਵਿਆਪਕ ਰੂੜ੍ਹੀ "ਮੋਏ ਜੀਵ ਜੰਤੂ ਨੂੰ ਜਿਵਾਉਣ" ਦੀ ਹੈ। 'ਆਦਿ ਸਾਖੀਆਂ' ਵਿਚ ਬਾਬੇ ਦੇ ਹੱਥੋਂ ਮੋਏ ਪੰਛੀ ਜਿਵਾਉਣੇ (ਸਾਖੀ ਨੰ. ੨੭) ਇਸ ਰੂੜ੍ਹੀ ਦੀ ਵਰਤੋਂ ਦਾ ਇਕ ਸੁੰਦਰ ਉਦਾਹਰਣ ਹੈ। 'ਪੁਰਾਤਨ ਜਨਮਸਾਖੀ' ਵਿਚ ਆਈ "ਮੋਇਆ ਹਾਥੀ ਜਿਵਾਇਆ" ਵਾਲੀ ਸਾਖੀ ਵੀ ਇਸੇ ਰੂੜ੍ਹੀ ਦੀ ਪਾਲਣਾ ਕਰਦੀ ਹੈ। ਇਹ ਰੂੜ੍ਹੀ ਲਗਪਗ ਸਾਰੇ ਦਿੱਬ ਪੁਰਸ਼ਾਂ ਨਾਲ ਕਿਸੇ ਨ ਕਿਸੇ ਸ਼ਕਲ ਵਿਚ ਜੁੜੀ ਦਿਸਦੀ ਹੈ। ਹਜ਼ਰਤ ਈਸਾ ਬਾਰੇ ਪ੍ਰਸਿੱਧ ਹੈ ਕਿ ਉਹ ਫੂਕ ਮਾਰ ਕੇ ਮੁਰਦੇ ਜਿਵਾ ਦਿਆ ਕਰਦੇ ਸਨ। ਗੋਰਖ ਨਾਥ ਦੇ ਹੱਥੋਂ ਬਿੰਦੁਕ ਨਾਥ ਨੂੰ ਜਿਵਾਉਣ ਦੀ ਕਰਾਮਾਤੀ ਘਟਨਾ ਵੀ ਇਸੇ ਭਾਂਤ ਦੀ ਹੈ। ਭਗਤ ਨਾਮਦੇਵ ਨੇ ਵੀ ਮੋਈ ਗਊ ਜਿਵਾਈ ਦੱਸੀਦੀ ਹੈ। ਮੁਸਲਮਾਨ ਸੂਫ਼ੀ ਪੀਰਾਂ ਫ਼ਕੀਰਾਂ ਨਾਲ ਵੀ ਇਸ ਮਤਲਬ ਦੀਆਂ ਕਈ ਘਟਨਾਵਾਂ ਜੁੜੀਆਂ ਹੋਈਆਂ ਹਨ, ਕਿਸੇ ਨੇ ਮਾਰ ਕੇ ਖਾਧਾ ਕੁੱਕੜ, ਕਿਸੇ ਨੇ ਚਿੜੀਆਂ ਤੇ ਕਿਸੇ ਨੇ ਕੋਈ ਬੱਚਾ ਜਾਂ ਹੋਰ ਜੀਵ ਜਿਵਾਇਆ ਹੁੰਦਾ ਹੈ।

ਮੋਇਆਂ ਨੂੰ ਜਿਵਾਉਣ ਤੋਂ ਬਿਨਾ ਜਨਮ-ਸਾਖੀ ਨਾਇਕਾਂ ਤਥਾ ਦਿੱਬਤਾ ਸੰਪੰਨ ਲੋਕਾਂ ਨੂੰ ਆਮ ਲੋਕਾਂ ਦੇ ਦਰਿਦ੍ਰ ਨੂੰ ਹਰਦਾ ਵਿਖਾਣ ਦੀ ਵੀ ਪਰਿਪਾਟੀ ਹੈ। "ਦਰਿਦ੍ਰ ਹਰਨ" ਦੀ ਇਹ ਰੂੜ੍ਹੀ ਕਈ ਰੂਪਾ ਵਿਚ ਪੂਰੀ ਹੁੰਦੀ ਦੇਖੀ ਗਈ ਹੈ। ਜੰਗਲ ਵਿਚ ਜਿੱਥੇ ਪਾਣੀ ਅਲੱਭ ਹੈ, ਗੰਗਾ ਲਿਆਉਣੀ (ਸਾਖੀ ਨੰ. ੨੯-ਅ) ਜਾਂ Panj B. 40 ਵਾਲੀ ਜਨਮਸਾਖੀ ਵਿਚ ਪਾਣੀਹੀਨ ਦੇਸ ਨੂੰ ਪਾਣੀ ਅਤੇ ਅੱਗਹੀਨ ਦੇਸ ਨੂੰ ਅੱਗ, ਤੇ ਮੀਂਹ ਤੋਂ ਵੰਚਿਤ ਦੇਸ ਨੂੰ ਮੀਂਹ ਦੇਣਾ ਇਸੇ ਰੂੜ੍ਹੀ ਦੀ ਪਾਲਣਾ ਦੇ ਕੁਝ ਕੁ ਰੂਪ ਹਨ। ਹੱਥਲੀ ਜਨਮਸਾਖੀ ਵਿਚ ਮਰਦਾਨੇ ਦੀ ਭੁੱਖ ਗਵਾਉਣ ਦੀ ਘਟਨਾ (ਸਾਖੀ ਨੰ. ੯-ਅ) ਇਸੇ ਰੂੜ੍ਹੀ ਦਾ ਪ੍ਰਗਟਾਵਾ ਕਹੀ ਜਾ ਸਕਦੀ ਹੈ।

'ਤਪਸਿਆ' ਹੈਗਿਓਗ੍ਰੈਫ਼ਿਕ ਸਾਹਿੱਤ ਦੀ ਇਕ ਹੋਰ ਅਨਿਵਰਜ ਰੂੜ੍ਹੀ ਹੈ। ਮਹਾਤਮਾ ਬੁੱਧ ਨਿਰਵਾਣ ਪ੍ਰਾਪਤੀ ਲਈ ਮੀਂਹ, ਅਨ੍ਹੇਰੀ, ਝੱਖੜ ਤੇ ਹੋਰ ਕਈ ਪ੍ਰਕਾਰ ਦੇ ਦੁੱਖ ਸਹਿੰਦਾ ਹੈ। ਪਿੰਡ ਨੂੰ ਝੁਲਕਾ ਦੇਣ ਲਈ ਉਹ ਪਹਿਲਾਂ ਇਕ ਤਿਲ ਰੋਜ਼ ਖਾਂਦਾ ਹੈ, ਫਿਰ ਇਕ ਚਾਵਲ ਰੋਜ਼ ਲੈਂਦਾ ਹੈ; ਅਤੇ ਮਗਰੋਂ ਇਹ ਵੀ ਤਿਆਗ ਦੇਂਦਾ ਹੈ, ਜਿਸ ਨਾਲ ਹਡਬਾਂ ਨਿਕਲ ਆਉਂਦੀਆਂ ਹਨ ਤੇ ਪਿੰਡੇ ਦੀ ਲੂਈਂ ਝੜ ਜਾਂਦੀ ਹੈ। ਬਾਬਾ ਨਾਨਕ ਵੀ ਬਰਸ ਭਰ ਜਪੁ ਕਰਦਾ ਇਕ ਖੁੰਡੀ ਤੋਂ ਦੂਜੀ ਖੁੰਡੀ ਜਾਂਦਾ ਹੈ; ਅਤੇ ਢਿੱਡ ਭਰਨ ਲਈ ਅੱਕ ਦੀ ਇਕ ਖਖੜੀ ਦਾ ਆਹਾਰ ਕਰਦਾ ਹੈ ਤੇ, ਜਾਂ ਫਿਰ, ਤਲੀ ਰੇਤੁ ਦੀ ਫਕਦਾ ਹੈ। 'ਆਦਿ ਸਾਖੀਆਂ' ਵਿਚ ਤਾਂ ਨਹੀਂ, ਪਰ ਹੋਰਨਾਂ ਜਨਮਸਾਖੀਆਂ ਵਿਚ ਅਤੇ ਭਾਈ ਗੁਰਦਾਸ ਦੀਆਂ ਵਾਰਾਂ ਵਿਚ ਬਾਬੇ ਦੇ ਰੋੜਾਂ ਦੀ ਵਿਛਾਈ ਕਰਕੇ ਭਾਰੀ ਤਪਸਿਆ ਕਰਨ ਦਾ ਵੇਰਵਾ ਵੀ ਪ੍ਰਾਪਤ ਹੈ। ਇੰਜ, ਜਨਮਸਾਖੀ ਰਚੈਤਿਆਂ ਨੇ 'ਤਪਸਿਆ' ਦੀ ਇਸ ਰੂੜ੍ਹੀ ਨੂੰ ਵੀ ਪੂਰੀ ਸ਼ਿੱਦਤ ਨਾਲ ਨਿਭਾਇਆ ਹੈ।

ਤਪਸਿਆ ਦੇ ਨਾਲ ਹੀ "ਪਰਤਾਵੇ" ਜਾਂ ਤਪ ਤੋਂ ਥਿੜਕਾਣ ਦੀ ਰੂੜ੍ਹੀ ਵੀ ਹੈਗਿਓਗ੍ਰੈਫ਼ਿਕ ਸਾਹਿੱਤ ਵਿਚ ਮੌਜੂਦ ਹੈ। ਪੁਰਾਣਾਂ ਦੇ ਪੰਨਿਆਂ ਦੇ ਪੰਨੇ ਅਜੇਹੀਆਂ ਕਥਾਵਾਂ ਨਾਲ ਭਰੇ ਹੋਏ ਹਨ ਜਿੱਥੇ ਇੰਦਰ ਦੇਵਤਾ ਤਪਸ੍ਰੀ ਦੇ ਤਪ ਤੋਂ ਭੈਭੀਤ ਹੋ ਕੇ ਉਸ ਨੂੰ ਆਪਣੇ ਮਨੋਰਥ ਦੀ ਸਿੱਧੀ ਤੋਂ ਡਾਵਾਂ-ਡੋਲ ਕਰਨ ਲਈ ਮੇਨਕਾ ਜਾਂ ਉਰਵਸ਼ੀ ਆਦਿ ਅਪਛਰਾਂ ਨੂੰ ਭੇਜਦਾ ਹੈ ਅਤੇ ਬਹੁਤੇ ਰਿਸ਼ੀ ਕਾਮ ਦਾ ਬਾਣ ਨ ਝਲਦੇ ਹੋਏ ਆਪਣੇ ਸਿੰਘਾਸਣ ਤੋਂ ਡੋਲ ਜਾਂਦੇ ਹਨ। ਤਪ ਕਰਦੇ ਮਹਾਤਮਾ ਬੁੱਧ ਨੂੰ ਉਸ ਦੀ ਸਾਧਨਾ ਤੋਂ ਥਿੜਕਾਣ ਲਈ ਮਾਰ ਜਾਂ ਕਾਮ ਦੇਵਤਾ ਮੈਦਾਨ ਵਿਚ ਉੱਤਰਦਾ ਹੈ। ਪਹਿਲਾਂ ਉਹ ਅਨ੍ਹੇਰੀ ਝੱਖੜ ਘਲਦਾ ਹੈ, ਫਿਰ ਬੱਦਲ ਤੇ ਗੜ੍ਹੇ ਵਰ੍ਹਾਂਦਾ ਹੈ, ਪਰ ਬੁੱਧ ਜੀ ਉਤੇ ਕੋਈ ਅਸਰ ਨਹੀਂ ਹੁੰਦਾ। ਹੁਣ ਮਾਰ ਦੇਵਤਾ ਪੱਥਰਾਂ ਦੀ ਬੁਛਾੜ ਸ਼ੁਰੂ ਕਰਦਾ ਹੈ; ਮਗਰੋਂ ਅਗਨੀ ਅਸਤ੍ਰਾਂ ਦੁਆਰਾ ਅੱਗ ਤੇ ਧੂਏਂ ਦੀ ਬਰਖਾ ਕਰਦਾ ਹੈ, ਮਘਦੇ ਅੰਗਿਆਰ ਬਰਸਾਉਂਦਾ ਹੈ ਤੇ ਹੋਰ ਕਈ ਤਰ੍ਹਾਂ ਦੇ ਉਪਦ੍ਰਵ ਖੜੇ ਕਰਦਾ ਹੈ, ਪਰ ਮਹਾਤਮਾ ਬੁੱਧ ਅਹਿਲ ਟਿਕੇ ਰਹਿੰਦੇ ਹਨ। ਅੰਤ ਵਿਚ ਉਹ ਆਪਣੀਆਂ ਸੁੰਦਰ ਪੁਤ੍ਰੀਆਂ ਭੇਜਦਾ ਹੈ।

ਉਹ ਵੀ ਆਪਣੇ ਮਿਸ਼ਨ ਵਿਚ ਫੇਲ੍ਹ ਹੋ ਜਾਂਦੀਆਂ ਹਨ।

'ਆਦਿ ਸਾਖੀਆਂ' ਵਿਚ ਇਹ ਕੰਮ ਕਲਿਜੁਗ ਤੋਂ ਲਇਆ ਗਇਆ ਹੈ। ਕਲਿਜੁਗ ਪਹਿਲਾਂ ਪਹਾੜ ਵਾਂਗ ਡਰਾਵਣਾ ਬਣ ਕੇ ਆਵੰਦਾ ਹੈ; ਫਿਰ ਮਨੁੱਖ ਰੂਪ ਹੋ ਕੇ ਬਾਬੇ ਨੂੰ ਆਣ ਮਿਲਦਾ ਹੈ ਤੇ 'ਮਾਣਿਕ ਮੋਤੀ ਸੋਇਨਾ ਰੁਪਾ ਹੀਰੇ ਨਾਲ ਬਣੇ ਹੋਏ ਘਰ, ਉਗਵਣ ਆਥਵਣ ਦੀ ਪਾਤਿਸਾਹੀ ਤੇ ਭਲੀਆਂ ਇਸਤ੍ਰੀਆਂ ਅਸਟ ਸਿਧੀਆਂ ਤੇ ਨਉ ਨਿਧੀਆਂ' ਭੇਂਟ ਕਰਦਾ ਹੈ ਪਰ ਬਾਬਾ ਪਸਰਦਾ ਨਹੀਂ। ਫਿਰ, ਰਾਜਾ ਸ਼ਿਵਨਾਭ ਵਾਲੀ ਸਾਖੀ (ਨੰ. ੨੧-ਅ) ਵਿਚ ਰਾਜਾ ਸ਼ਿਵਨਾਭ ਬਾਬੇ ਨੂੰ ਪਰਖਣ ਲਈ "ਭਲੀਆਂ ਭਲੀਆਂ ਮਹਾ-ਸਰੂਪੀਆਂ ਚੇਰੀਆਂ" ਭੇਜਦਾ ਹੈ। ਇਹ ਸਭ ਇਸੇ, "ਪਰਤਾਵਾ" ਰੂੜ੍ਹੀ ਦੀਆਂ ਹੀ ਮਿਸਾਲਾਂ ਹਨ।

"ਬਾਬਾ ਤ੍ਰਿਆ ਰਾਜ ਗਇਆ" ਵਾਲੀ ਸਾਖੀ ਵਿਚ ਜਿੱਥੇ ਬਾਬੇ ਦੀ ਕਾਮ ਉਪਰ ਵਿਜੈ ਦਾ ਪ੍ਰਗਟਾਵਾ ਹੈ ਕਿਉਂਜੋ ਅਜੇਹੀ ਹਾਲਤ ਵਿਚ ਗੋਰਖ ਦਾ ਗੁਰੂ ਮਛੰਦਰ ਨਾਥ ਵੀ ਯੁਵਤੀਆਂ ਤੋਂ ਲੁਭਾਇਮਾਨ ਹੋਣ ਤੋਂ ਨ ਰਹ ਸਕਿਆ, ਉੱਥੇ ਇਹ "ਜਾਦੂ ਟੂਣੇ ਤੋਂ ਅਭਿੱਜ" ਹੋਣ ਦੀ ਰੂੜ੍ਹੀ ਨੂੰ ਵੀ ਸਾਕਾਰ ਕਰਦੀ ਹੈ। ਦਿਗ ਵਜੱਈ ਨਾਇਕ ਦਾ ਕਿਸੇ ਵੀ ਅਜੇਹੇ ਕੂੜੇ ਪ੍ਰਭਾਵ ਤੋਂ ਮੁਕਤ ਹੋਣਾ ਹੈਗਿਓਗ੍ਰਾਫਿਕ ਸਾਹਿੱਤ ਦਾ ਬੜਾ ਜ਼ਰੂਰੀ ਲੱਛਣ ਹੈ।

ਦੂਜੇ ਪਾਸੇ, ਉਸ ਦੇ ਆਪਣੇ ਪ੍ਰਵਚਨਾਂ, ਬੋਲਾਂ, ਕਥਨਾਂ ਜਾਂ ਸ਼ਬਦਾਂ ਦਾ ਮੰਤਰ ਵਾਂਗ ਪ੍ਰਭਾਵਕਾਰੀ ਹੋਣਾ ਜ਼ਰੂਰੀ ਹੈ। ਬਾਬੇ ਦਾ ਇਹ ਲੱਛਣ ਗੋਸ਼ਟਿ ਰੂਪੀ ਸਾਖੀਆਂ ਵਿਚ ਖ਼ੂਬ ਉਘੜ ਕੇ ਅੱਖਾਂ ਸਾਮ੍ਹਣੇ ਆਇਆ ਹੈ। ਕਾਜ਼ੀ ਨਾਲ ਚਰਚਾ (ਸਾਖੀ ਨੰ. ੭-ੲ), ਸਜਣ ਠਗ ਨਿਸਤਾਰਾ (ਸਾਖੀ ਨੰ. ੧੨), ਸਿਧ ਗੋਸਟਿ—ਸੁਮੇਰ ਪਰਬਤ ਉਤੇ (ਸਾਖੀ ਨੰ. ੧੪), ਸੇਖ ਬ੍ਰਹਮ ਨਾਲ ਗੋਸ਼ਟਿ (ਸਾਖੀ ਨੰ. ੧੭), ਗੋਸ਼ਟਿ ਸਿੱਧਾਂ ਨਾਲ—ਅਚਲ ਬਟਾਲੇ (ਸਾਖੀ ਨੰ. ੨੩) ਵਿਚ ਇਸ ਰੂੜ੍ਹੀ ਦੇ ਕ੍ਰਿਸ਼ਮੇ ਦੇਖੇ ਜਾ ਸਕਦੇ ਹਨ। 'ਆਦਿ ਸਾਖੀਆਂ' ਵਿਚ ਤਾਂ ਨਹੀਂ, 'ਪੁਰਾਤਨ ਜਨਮਸਾਖੀ' ਵਿਚ "ਵਾਹਗੁਰੂ" ਨਾਮ ਲੈ ਕੇ ਹਾਥੀ ਜਿਵਾਉਣ, ਵਾਹਿਗੁਰੂ ਆਖਣ ਨਾਲ ਜਾਦੂ ਦੇ ਧਾਗੇ ਦੇ ਟੁਟਣ ਅਤੇ "ਨਾਨਕ" ਨਾਉ ਲਿਖਣ ਨਾਲ ਮੁਸੱਲੇ ਦੇ ਚਲਣ ਤੇ ਪੱਥਰਾਂ ਦੇ ਤਰਨ ਦਾ ਜ਼ਿਕਰ ਆਇਆ ਹੈ। ਇਹ ਇਸੇ "ਗੁਰੂ ਸ਼ਬਦ ਦੇ ਮੰਤਰ ਵਤ ਪ੍ਰਭਾਵਕਾਰੀ ਹੋਣ" ਦੀ ਰੂੜ੍ਹੀ ਦਾ ਪ੍ਰਤਾਪ ਹੈ।

ਲੋੜ ਪੈਣ ਉਤੇ "ਕਹਰ ਨਾਜ਼ਲ ਕਰ ਸਕਣ" ਦੀ ਰੂੜ੍ਹੀ ਬਹੁਤ ਪੁਰਾਣੀ ਹੈ। ਭਾਰਤੀ ਪੁਰਾਣ ਸਾਹਿੱਤ ਵਿਚ ਰਿਸ਼ੀ ਲੋਕ ਨਾਰਾਜ਼ ਹੋ ਕੇ ਸ੍ਰਾਪ ਦੇਂਦੇ ਦਿਖਾਏ ਗਏ ਹਨ। ਹੋਰਨਾਂ ਮਤਾਂ ਵਿਚ ਵੀ, ਖ਼ਾਸ ਕਰਕੇ ਇਸਲਾਮ ਵਿਚ, "ਰੱਬੀ ਇਤਾਬ" (ਕ੍ਰੋਪੀ) ਦੀ ਧਾਰਣਾ ਬਹੁਤ ਪ੍ਰਬਲ ਹੈ, ਕਿਉਂਜੋ ਉਨ੍ਹਾਂ ਦੇ ਮਤ ਅਨੁਸਾਰ ਰੱਬ ਗ਼ੁਫ਼ਾਰ (ਬਖ਼ਸ਼ਿਸ਼ ਕਰਨ ਵਾਲਾ) ਤੇ ਰਹੀਮ (ਰਹਮ ਕਰਨ ਵਾਲਾ) ਹੀ ਨਹੀਂ "ਕ੍ਹਾਰ" (ਕ੍ਹਰ ਕਰਨ ਵਾਲਾ) ਵੀ ਹੈ। ਸਿਖ ਮੱਤ ਵਿਚ ਪਰਮੇਸ਼ੁਰ ਨੂੰ 'ਨਿਰਵੈਰ" ਕਹਿਆ ਗਇਆ ਹੈ ਅਤੇ ਇਸ ਤਰ੍ਹਾਂ ਦੇ

ਮਹਾਵਾਕ ਵੀ ਹਨ : "ਹਉ ਸੰਭਲ ਥਕੀ ਜੀ ਓਹ ਕਦੇ ਨ ਬੋਲੈ ਕੌਰਾ"। ਤਾਂ ਵੀ, ਪਰੰਪਰਾ ਦੀ ਪੈਰਵੀ ਵਿਚ ਜਨਮਸਾਖੀ-ਲੇਖਕਾਂ ਨੇ ਬਾਬੇ ਨੂੰ ਕਹਿਰ ਨਾਜ਼ਲ ਕਰ ਸਕਣ ਵਾਲਾ ਵੀ ਦਰਸਾਇਆ ਹੈ। "ਸੈਦਪੁਰ ਦਾ ਕਤਲਾਮ" ਨਾਂ ਦੀ ਸਾਖੀ (ਨੰ. ੧੮) ਵਿਚ ਪਠਾਣ "ਮਹਾਪੁਰਖ (ਗੁਰੂ ਨਾਨਕ) ਦੇ ਗਜ਼ਬ ਦਾ ਸ਼ਿਕਾਰ ਹੁੰਦੇ ਦਸੇ ਹਨ ਤੇ ਮੂਲੇ ਖਤ੍ਰੀ ਵਾਲੀ ਸਾਖੀ (ਨੰ. ੨੪) ਵਿਚ ਮੂਲਾ ਬਾਬੇ ਦੀ "ਸਕਤੀ ਮਾਰ ਹੇਠ ਆਇਆ" ਘੋਸ਼ਿਤ ਕੀਤਾ ਗਇਆ ਹੈ। ਇਹ ਸਭ "ਕ੍ਹਰ ਨਾਜ਼ਿਲ ਕਰ ਸਕਣ ਵਾਲੀ ਰੂੜ੍ਹੀ" ਦੇ ਪ੍ਰਗਟਾਵੇ ਹਨ।

ਬਾਬਾ ਸਰੀਰਕ ਲੋੜਾਂ ਦੀ ਮੁਥਾਜੀ ਤੋਂ ਮੁਕਤ ਹੈ। 'ਆਦਿ ਸਾਖੀਆਂ' ਅਨੁਸਾਰ ਉਹ ਨ ਕਿਛੁ ਖਾਂਦਾ ਹੈ, ਨ ਕਿਛੁ ਪੀਂਦਾ ਹੈ, ਅਤੇ ਨ ਕਿਛੁ ਪਹਨਦਾ ਹੈ। ਉਹ ਭੁਖ ਦੁਖ ਤੋਂ ਰਹਿਤ ਅਤੀਤ ਸਾਧੂ ਦਾ ਇਕ ਸੁੰਦਰ ਉਦਾਹਰਣ ਹੈ। ਇਹ "ਭੁੱਖ ਤੋਂ ਨਿਵ੍ਰਿਤੀ" ਦੀ ਰੂੜ੍ਹੀ ਹੈ। ਸ਼ੇਖ ਫਰੀਦ ਦੀ ਕਾਠ ਦੀ ਰੋਟੀ ਦੀ ਰਿਵਾਇਤ ਵੀ ਇਸੇ ਰੂੜ੍ਹੀ ਦਾ ਕੁਝ ਕੁ ਬਦਲਿਆ ਹੋਇਆ ਰੂਪ ਹੈ। ਫਰੀਦ ਨੂੰ ਤਪਸਿਆ ਕਰਦੇ ਜਦੋਂ ਭੁੱਖ ਸਤਾਂਦੀ ਹੈ ਤਾਂ ਉਹ ਕਾਠ ਦੀ ਰੋਟੀ ਨੂੰ ਚੱਕ ਮਾਰ ਕੇ ਆਪਣੀ ਸੰਤੁਸ਼ਟੀ ਕਰ ਲੈਂਦਾ ਹੈ। ਇਥੇ "ਭੁਖ ਤੋਂ ਨਿਵ੍ਰਿਤੀ" ਦੀ ਰੂੜ੍ਹੀ ਇਕ ਅਧੂਰੇ ਜੇਹੇ ਰੂਪ ਵਿਚ ਸਿਰਜੀ ਗਈ ਲਗਦੀ ਹੈ। ਇਹ ਇਸ ਕਾਰਣ ਕਿ ਸ਼ੇਖ ਫਰੀਦ ਜੀ ਹਾਲੀ ਸਾਧਨਾ (ਤਪਸਿਆ) ਦੇ ਚੱਕਰ ਵਿੱਚੋਂ ਲੰਘ ਰਹੇ ਹਨ। ਹੋਰਨਾਂ ਦਿੱਬ ਵਿਅਕਤੀਆਂ ਦੀ ਹਾਲਤ ਵਿਚ ਵੀ ਇਸ ਰੂੜ੍ਹੀ ਦੀ ਪਾਲਣਾ ਦੇ ਅਨੇਕ ਅਦਭੁਤ ਥਾਨ ਮਿਲ ਸਕਦੇ ਹਨ, ਕਿਉਂਜੁ ਇਹ ਵੀ ਹੈਗਿਓਗ੍ਰੈਫਿਕ ਸਾਹਿੱਤ ਦੀ ਇਕ ਅਨਿਵਾਰ੍ਯ ਰੂੜ੍ਹੀ ਹੈ।

ਇਸ ਪ੍ਰਕਰਣ ਵਿਚ ਅਸਾਂ ਕੇਵਲ ਉਨ੍ਹਾਂ ਕਥਾਨਕ ਰੂੜ੍ਹੀਆਂ ਦਾ ਉੱਲੇਖ ਕੀਤਾ ਹੈ, ਜੋ ਬਾਬੇ ਦੇ ਜੀਵਨ ਨੂੰ ਮਿਥਿਕ ਰੂਪ ਦੇਣ ਲਈ ਜ਼ਿੰਮੇਦਾਰ ਹਨ। ਇਨ੍ਹਾਂ ਤੋਂ ਬਿਨਾ ਹਥਲੀ ਤੇ ਹੋਰਨਾਂ ਜਨਮਸਾਖੀਆਂ ਦੀ ਉਸਾਰੀ ਵਿਚ ਅਨੇਕ ਪ੍ਰਕਾਰ ਦੀਆਂ ਪਾਤ੍ਰਪਰਕ, ਘਟਨਾਪਰਕ ਅਤੇ ਕਥਾਗਤ, ਸਭਿਆਚਾਰਕ, ਲੋਕਯਾਨਕ ਤੇ ਵਿਸ਼ਵਾਸਪਰਕ ਰੂੜ੍ਹੀਆਂ ਦਾ ਪ੍ਰਯੋਗ ਹੋਇਆ ਮਿਲਦਾ ਹੈ। ਚਾਹਵਾਨ ਪਾਠਕ ਉਨ੍ਹਾਂ ਲਈ ਹੁਣੇ ਜੇਹੇ (੧੯੯੨ ਵਿਚ) ਗੁਰੂ ਨਾਨਕ ਦੇਵ ਯੂਨੀਵਰਸਿਟੀ ਵਲੋਂ ਪੀ-ਐਚ.ਡੀ. ਦੀ ਡਿਗਰੀ ਲਈ ਪ੍ਰਵਾਨ ਹੋਇਆ ਸ਼ੋਧ-ਪ੍ਰਬੰਧ 'ਗੁਰੂ ਨਾਨਕ ਦੇਵ ਜੀ ਸੰਬੰਧੀ ਜਨਮਸਾਖੀਆਂ ਵਿਚ ਕਥਾਨਕ ਰੂੜ੍ਹੀਆਂ ਦਾ ਅਧਿਐਨ" (ਕੰਵਲਜੀਤ ਗ੍ਰੇਵਰ) ਵਾਚ ਸਕਦੇ ਹਨ।

## ੧੯

## ਗੁਰੂ ਬਾਬੇ ਦਾ ਚਰਿਤ੍ਰ

ਗੁਰੂ ਬਾਬੇ ਦੇ ਵਾਸਤਵ ਜੀਵਨ ਦੇ ਤੱਥ, ਜਿਵੇਂ ਕਿ ਅਸੀਂ ਪ੍ਰਕਰਣ ੧੫ ਵਿਚ

ਵੇਖ ਆਏ ਹਾਂ, ਬਹੁਤ ਘਟ ਮਿਲਦੇ ਹਨ, ਤੇ ਜਿਹੜੇ ਮਿਲਦੇ ਹਨ, ਉਨ੍ਹਾਂ ਬਾਰੇ ਵੀ ਕੋਈ ਨ ਕੋਈ ਗੁੰਝਲ ਹਲ ਕਰਨ ਨੂੰ ਬਣੀ ਰਹਿੰਦੀ ਹੈ। ਪਰੰਤੂ, ਜਨਮਸਾਖੀਆਂ ਤੋਂ ਬਾਬੇ ਦਾ ਆਦਰਸ਼ਿਆਇਆ ਮਿਥਿਕ ਚਰਿਤ੍ਰ ਬੜੇ ਸ਼ਕਤੀਸ਼ਾਲੀ ਢੰਗ ਨਾਲ ਅੱਖਾਂ ਸਾਮ੍ਹਣੇ ਆਉਂਦਾ ਹੈ।

ਹਥਲੀ ਜਨਮਸਾਖੀ ਵਿਚ ਚਿਤ੍ਰਿਤ ਬਾਬਾ ਹੱਡ-ਚੰਮ-ਮਾਸ ਦੇ ਜਗਤ ਨਾਲੋਂ ਪਾਰਗਾਮੀ ਦੇਵ ਲੋਕ ਦਾ ਵਧੇਰੇ ਚੰਗਾ ਪਾਤਰ ਹੈ। ਉਹ ਇਕ ਵਿਸ਼ੇਸ਼ ਮਿਸ਼ਨ ਲੈ ਕੇ ਜਗਤ ਉਤੇ ਆਉਂਦਾ ਹੈ ਤੇ ਇਹ ਮਿਸ਼ਨ ਉਸ ਨੂੰ ਪਾਰਬ੍ਰਹਮ ਪਰਮੇਸੁਰ ਵਲੋਂ ਆਪ ਇਨ੍ਹਾਂ ਸ਼ਬਦਾਂ ਰਾਹੀਂ ਸੌਂਪਿਆ ਜਾਂਦਾ ਹੈ :

> ਮੇਰਾ ਨਾਉ ਸਤਿਗੁਰ ਪੁਰਖੁ ਹੈ, ਤੇਰਾ ਨਾਉ ਜਗਤ ਗੁਰੂ ਕੀਤਾ ॥ ਜਾਹਿ ਨਾਨਕ ਮੈ ਤੇਰਾ ਇਕ ਪੰਥੁ ਕੀਤਾ ॥ ਕਲਿਜੁਗ ਵਿਖੇ ਮੇਰਾ ਨਾਉ ਸਚਾ ਪਾਤਿਸਾਹੁ ਤੇਰਾ ਨਾਉ ਗੁਰੂ ਪਾਤਿਸਾਹੁ ।...ਜੋ ਤੇਰੇ ਸਾਥਿ ਆਵਹਿਗੇ ਸੋ ਸਭ ਮੁਕਤ ਕਰੀਗਾ ॥ ਉਨਾ ਕਉ ਭਗਤ ਦ੍ਰਿੜਾਵਣੀ, ਗ੍ਰਿਹਸਤ ਵਿਚ ਬੈਰਾਗੀ ਕਰਣੇ, ਉਦਾਸੀ ਕਰਣੇ ਨਾਹੀਂ; ਪਰਮੇਸਰ ਜਪਾਵਣਾ...ਘਾਲਿ ਕਮਾਇ ਖਾਣਾ, ਸਤਿਵਾਦੀ ਹੋਵਣਾ, ਬਿਖਿਆ ਨਹੀਂ ਸੰਚਾਵਣੀ; ਏਕ ਟੇਕ ਮੇਰੇ ਨਾਉ ਕੀ ਕਰਣੀ, ਦੂਜੀ ਟੇਕ ਨਹੀਂ ਕਰਣੀ। ਤੁਧ ਉਪਰ ਮੇਰਾ ਕਰਮ ਹੈ। ਤੂੰ ਸੋ ਹਉ ਹਉ ਸੋ ਤੂੰ।

''ਜਗਤ ਗੁਰੂ'' (ਪੁਰਾਤਨ ਜਨਮਸਾਖੀ, ''ਗੁਰੂ ਪਰਮੇਸਰ'') ਦੇ ਵਰ ਨਾਲ ਲੈਸ ਹੋ ਕੇ ਜਦੋਂ ਬਾਬਾ ਜਗਤ ਤਾਰਣ ਹਿਤ ਸੰਸਾਰ ਤੇ ਵਿਚਰਦਾ ਹੈ, ਤਾਂ ਲੋਕਾਂ ਦੀਆਂ ਨਜ਼ਰਾਂ ਵਿਚ ਉਹ ''ਸ੍ਰੀ ਸਤਿ ਜਨਕ ਭਗਤ ਨਿਰੰਕਾਰ'' ਹੋ ਨਿਬੜਦਾ ਹੈ ਤੇ ਇਸ ਰੂਪ ਵਿਚ ਬਾਬੇ ਦੀ ਦਿੱਬਤਾ ਤੇ ਦੈਵਸੱਤਾ ਦਾ ਸਿੱਕਾ ਮਾਤਲੋਕ ਦੇ ਵਾਸੀ ਹੀ ਨਹੀਂ, ਦੇਵ ਲੋਕ ਦੇ ਸਮੂਹ ਵਾਸੀ ਵੀ ਮੰਨਦੇ ਹਨ।

ਬਾਬਾ ਧੁਰੋਂ ਹੀ ਪੜ੍ਹਿਆ ਪੜ੍ਹਾਇਆ ਆਉਂਦਾ ਹੈ। ਉਹ ਰੱਬ ਵਲੋਂ ਪ੍ਰਾਪਤ ਗਿਆਨ ਨਾਲ ਨ ਕੇਵਲ ਪਾਂਧੇ, ਵੈਦ, ਕਾਜ਼ੀ ਅਤੇ ਹੋਰਨਾਂ ਨੂੰ ਹੀ ਚਕ੍ਰਿਤ ਕਰਦਾ ਹੈ, ਸਗੋਂ ਪਰਮਾਰਥਕ ਜਗਤ ਦੇ ਰਹੱਸਾਂ ਨੂੰ ਸਮਝਣ ਵਾਲੇ ਸਾਧਾਂ, ਜੋਗੀਆਂ, ਸਿੱਧਾਂ ਅਤੇ ਪੀਰਾਂ ਫਕੀਰਾਂ ਨੂੰ ਵੀ ਈਨ ਮੰਨਣ ਤੇ ਮਜਬੂਰ ਕਰ ਦੇਂਦਾ ਹੈ। ਉਸ ਦੇ ਪ੍ਰਵਚਨ ਗਿਆਨ, ਸੂਝ ਤੇ ਸਿਆਣਪ ਦਾ ਅਮੋਲਕ ਖ਼ਜ਼ਾਨਾ ਹਨ।

ਬਾਬੇ ਦੀ ਦਿੱਬਤਾ ਦਾ ਇਕਬਾਲ ਪ੍ਰਕਿਰਤੀ ਆਪਣੇ ਨਿਯਮਾਂ ਵਿਰੁਧ ਜਾ ਕੇ ਵੀ ਕਰਦੀ ਹੈ; ਬ੍ਰਿਛ ਦੀ ਛਾਂ ਨਹੀਂ ਫਿਰਦੀ; ਪਾਣੀ ਬਾਬੇ ਨੂੰ ਨਹੀਂ ਡੋਬਦਾ (ਵੇਈਂ ਪ੍ਰਵੇਸ਼ ਵਾਲੀ ਸਾਖੀ) ਅਤੇ ਅੱਗ ਜਾਲਣ ਦੇ ਆਪਣੇ ਕਰਤੱਵ ਨੂੰ ਭੁਲ ਜਾਂਦੀ ਹੈ (ਤਪਦਾ ਕੜਾਹਾ ਠੰਡਾ ਹੋ ਗਇਆ)। ਦੂਜੇ ਪਾਸੇ, ਜਦੋਂ ਬਾਬਾ ਚਾਹੁੰਦਾ ਹੈ ਤਾਂ ਮਘਦੇ ਅੰਗਿਆਰ ਵੀ ਪਾਣੀ ਵਾਂਗ ਖੇਤੀ ਨੂੰ ਪਾਲਣ ਦਾ ਕਰਤੱਵ ਗ੍ਰਹਣ ਕਰ ਲੈਂਦੇ ਹਨ (ਮੁਨਾਫ਼ਕ ਦੇਸ ਦੀ ਸਾਖੀ)।

ਬਾਬਾ ਆਪ ਭੁਖ ਤੋਂ ਆਜ਼ਾਦ ਹੈ ਤੇ ਦੂਜਿਆਂ ਨੂੰ ਭੁਖ ਤੋਂ ਆਜ਼ਾਦ ਕਰਨ ਦੀ ਸਮਰਥਾ ਰਖਦਾ ਹੈ। ਤਪਸਿਆ ਸਮੇਂ ਉਹ ਅੱਕ ਦੀ ਇਕ ਖਖੜੀ ਖਾ ਕੇ ਜਾਂ ਰੇਤ ਦੀ ਇਕ ਤਲੀ ਫੱਕ ਕੇ ਗੁਜ਼ਰਾਨ ਕਰਦਾ ਹੈ, ਤੇ ਬਾਅਦ ਵਿਚ ਇਸ ਤੋਂ ਵੀ ਮੁਕਤ ਹੋ ਜਾਂਦਾ ਹੈ। ਹੋਰ ਤਾਂ ਹੋਰ, ਉਹ ਮਰਦਾਨੇ ਦੀ ਭੁਖ ਗਵਾ ਕੇ ਉਸ ਨੂੰ ਵੀ ਆਪਣੇ ਜੇਹਾ ਕਰ ਲੈਂਦਾ ਹੈ।

ਬਾਬੇ ਦਾ ਭੁਖ ਦੁਖ ਹਰਨ ਦਾ ਇਹ ਗੁਣ ਜੰਗਲ ਵਿਚ, ਜਿੱਥੇ ਪਾਣੀ ਦੀ ਕਿੱਲਤ ਹੈ, ਰੀਗਾ ਲਿਆਉਣ ਵਿਚ ਪ੍ਰਗਟ ਹੁੰਦਾ ਹੈ। ਬਾਬੇ ਦੇ ਸੁਲਤਾਨਪੁਰ ਮੋਦੀਖ਼ਾਨੇ ਦੀ ਨੌਕਰੀ ਕਰਨ ਸਮੇਂ ਵੀ ਬਾਬਾ ਇਸ ਨੂੰ ਆਪਣੇ ਵਿਹਾਰ-ਕਰਮ ਵਿਚ ਲਿਆਉਂਦਾ ਹੈ। ਬਾਬਾ ਸਰਕਾਰੀ ਕੰਮ ਧਰਮੇ ਧਰਮੀ ਚਲਾਵੰਦਾ ਹੈ ਤੇ ਲੋਕਾਂ ਦੇ ਨਾਲ ਹਾਕਮਾਂ ਨੂੰ ਵੀ ਰਾਜ਼ੀ ਰਖਦਾ ਹੈ। ਉਹ ਆਪਣੇ ਹਲੂਫ਼ੇ ਵਿੱਚੋਂ ਵੀ ਪਰਮੇਸਰ ਦੈ ਅਰਥ ਦੇਂਦਾ ਰਹਿੰਦਾ ਹੈ। ਸੈਦਪੁਰ ਦੇ ਸ਼ਾਦੀਆਂ ਤੇ ਖੁਸ਼ੀਆਂ ਵਿਚ ਗ਼ਰਕ ਪਠਾਣ ਜਦੋਂ ਭੁੱਖ ਨਾਲ ਆਜਿਜ਼ ਫ਼ਕੀਰਾਂ ਨੂੰ ਖਾਣ ਪੀਣ ਨੂੰ ਕੁਝ ਨਹੀਂ ਦੇਂਦੇ, ਤਾਂ ਬਾਬਾ ਰੋਹ ਵਿਚ ਆ ਕੇ ਉਨ੍ਹਾਂ ਉਪਰ ਰੱਬੀ ਕ੍ਹਰ ਦੇ ਨਾਜ਼ਿਲ ਹੋਣ ਦੀ ਪੇਸ਼ੀਨਗੋਈ ਕਰਦਾ ਹੈ। ਇਹ ਘਟਨਾ ਬਾਬਾ ਜੀ ਦੀ ਸਮਾਜਕ ਨਿਆਇ ਸੰਬੰਧੀ ਚੇਤਨਾ ਨੂੰ ਪ੍ਰਗਟ ਕਰਦੀ ਹੈ। ਬਾਬਾ ਸਮਾਜ ਪਾਸੋਂ ਇਸ ਦੇ ਹਰੇਕ ਸਦੱਸ ਦੀਆਂ ਘਟ ਤੋਂ ਘਟ ਲੋੜਾਂ ਪੂਰੀਆਂ ਕਰਨ ਦੀ ਆਸ ਹੀ ਨਹੀਂ ਰਖਦਾ, ਪੁਰਜ਼ੋਰ ਮੰਗ ਵੀ ਕਰਦਾ ਹੈ। ਬਾਬੇ ਦੀ ਇਹ ਚੇਤਨਾ ਇਸ ਜਨਮਸਾਖੀ ਵਿਚ ਤਾਂ ਨਹੀਂ, ਪਰ ਭਾਈ ਬਾਲਾ ਵਾਲੀ ਜਨਮਸਾਖੀ ਵਿਚ ਲਾਲੋ ਤੇ ਮਲਿਕ ਭਾਗੋ ਵਾਲੀ ਸਾਖੀ ਦੇ ਰੂਪ ਵਿਚ ਆਪਣੇ ਸਿਖਰ ਨੂੰ ਛੋਹ ਜਾਂਦੀ ਹੈ। ਪਰੰਤੂ, ਉਸ ਦਾ ਬੀਜ ਇਸ ਸਾਖੀ ਵਿਚ ਲਖਿਆ ਜਾ ਸਕਦਾ ਹੈ।

ਬਾਬੇ ਉਪਰ ਜਾਦੂ ਟੂਣਿਆਂ ਦਾ ਅਸਰ ਨਹੀਂ ਹੁੰਦਾ ਤੇ ਨ ਹੀ ਉਸ ਉਪਰ ਕਾਮ ਦਾ ਜ਼ੋਰ ਚਲਦਾ ਹੈ। ਤ੍ਰਿਆ ਰਾਜ ਦੀਆਂ ਇਸਤ੍ਰੀਆਂ ਬਾਬੇ ਨੂੰ ਵਸ ਕਰਨ ਲਈ ਸਾਰਾ ਤ੍ਰਾਣ ਲਾ ਦੇਂਦੀਆਂ ਹਨ, ਪਰ ਬਾਬਾ ਅਡੋਲ ਤੇ ਸ਼ਾਂਤ ਰਹਿੰਦਾ ਹੈ। ਰਾਜਾ ਸ਼ਿਵਨਾਭ ਦੀਆਂ ਚੇਰੀਆਂ ਵੀ ਬਾਬੇ ਨੂੰ ਮੋਹਿਤ ਕਰਨ ਵਿਚ ਅਸਫਲ ਰਹਿੰਦੀਆਂ ਹਨ ਤੇ ਕਲਿਜੁਗ ਵੀ ਆਪਣੀਆਂ ਭਿੰਨ ਭਿੰਨ ਭੇਟਾਵਾਂ ਨਾਲ ਖ਼ਾਲੀ ਹੱਥ ਮੁੜਦਾ ਹੈ। ਇੰਜ ਬਾਬਾ ਦੁਨਿਆਵੀ ਲਗ਼ਜ਼ਿਸ਼ਾਂ (ਥਿੜਕਣਾਂ) ਤੋਂ ਪਾਕ ਤੇ ਅਸਲ ਅਰਥਾਂ ਵਿਚ ਵਿਰਕ੍ਤ ਪੁਰਸ਼ ਹੈ।

ਬਾਬਾ ਆਪਣੀ ਦੈਵੀ ਸ਼ਕਤੀ ਨਾਲ ਜਿੱਥੇ ਆਪਣੇ ਸਮੇਂ ਦੇ ਕਰਾਮਾਤਾਂ ਵਿਚ ਵਿਸ਼ਵਾਸ ਰਖਣ ਵਾਲੇ ਲੋਕਾਂ ਨੂੰ ਮੋਏ ਪੰਖੀ ਉਡਾ ਕੇ, ਮਹੀਆਂ ਦਾ ਖਾਧਾ ਖੇਤ ਹਰਿਆ ਕਰਕੇ, ਜੰਗਲ ਵਿਚ ਰੀਗਾ ਲਿਆ ਕੇ, ਤੇ ਠੰਡ ਪਸਰ ਗਈ ਵਾਲੇ ਲਹਣਾ ਜੀ ਨੂੰ ਪੈਰ ਛੁਹਾ ਕੇ ਮੁੜ ਸੁਰਜੀਤ ਕਰ ਦੇਂਦਾ ਹੈ, ਉਥੇ ਲੋਕਾਂ ਦੇ ਛੋੜ ਗਿਆਨ ਦੀ ਬਢਣੀ ਨਾਲ ਵੀ ਕਟਦਾ ਹੈ। ਬਾਬਾ ਤੀਰਥਾਂ ਉਤੇ ਪਿਤਰਾਂ ਨੂੰ ਪਾਣੀ ਦੇਣ ਵਾਲੇ ਬੇ-ਸਮਝ ਲੋਕਾਂ ਨੂੰ ਉਨ੍ਹਾਂ ਦੇ ਇਸ ਕਰਮ ਦੀ ਨਿਰਰਥਕਤਾ ਬੜੇ ਨਾਟਕੀ ਢੰਗ ਨਾਲ ਦ੍ਰਿੜ ਕਰਾਉਂਦਾ ਹੈ।

ਲੋਕ ਉਗਵਣ ਦੀ ਤਰਫ਼ ਮੂੰਹ ਕਰਕੇ ਪਾਣੀ ਦੇ ਰਹੇ ਹਨ, ਤੇ ਬਾਬਾ ਆਥਵਣ ਦੀ ਤਰਫ਼ ਮੂੰਹ ਕਰਕੇ ਆਪਣੇ ਖੇਤਾਂ ਨੂੰ ਪਾਣੀ ਦੇ ਰਹਿਆ ਹੈ। ਜਦੋਂ ਲੋਕ ਕਾਰਣ ਪੁਛਦੇ ਹਨ ਤੇ ਬਾਬਾ ਉਨ੍ਹਾਂ ਨੂੰ ਆਪਣੀ ਗੱਲ ਸਮਝਾਉਂਦਾ ਹੈ, ਜਿਸ ਨਾਲ ਉਨ੍ਹਾਂ ਨੂੰ ਆਪਣੇ ਕਾਰਜ ਦੀ ਨਰਰਥਕਤਾ ਦਾ ਬੋਧ ਹੋ ਜਾਂਦਾ ਹੈ। 'ਸੁਚ ਰਸੋਈ' ਨਾਂ ਦੀ ਸਾਖੀ ਵਿਚ ਵੀ ਉਨ੍ਹਾਂ ਦੇ ਭ੍ਰਮ ਦੀ ਨਿਵ੍ਰਿਤੀ ਇਸੇ ਤਰ੍ਹਾਂ ਦੇ ਨਾਟਕੀ ਢੰਗ ਨਾਲ ਹੁੰਦੀ ਹੈ। ਇਨ੍ਹਾਂ ਸਾਖੀਆਂ ਵਿਚ ਬਾਬਾ ਆਪਣੇ ਚਰਿਤ੍ਰ ਦੇ ਪੂਰੇ ਜਲਾਲ ਵਿਚ ਪ੍ਰਗਟ ਹੋਇਆ ਦਿਸ ਆਉਂਦਾ ਹੈ।

ਬਾਬਾ ਸੱਚਮੁਚ ਅਸਾਧਾਰਣ ਕੋਟੀ ਦਾ ਚਿੰਤਕ ਹੈ। ਉਸ ਪਾਸ ਜ਼ਿੰਦਗੀ ਦੀ ਹਰੇਕ ਸਮੱਸਿਆ, ਹਰੇਕ ਵਰਤਾਰੇ, ਲਈ ਤਰਕਯੁਕਤ ਹਲ ਹੈ। ਵੈਦ ਨਾਲ ਗੋਸ਼ਟਿ, ਕਾਜ਼ੀ ਨਾਲ ਚਰਚਾ, ਸਜਣ ਠੱਗ ਨਾਲ ਵਾਰਤਾਲਾਪ, ਸਿੱਧਾਂ ਨਾਲ ਗੋਸ਼ਟਿ, ਮਾਤਾ ਪਿਤਾ ਨਾਲ ਬਚਨ ਬਿਲਾਸ ਜਾਂ ਸ਼ੇਖ ਬ੍ਰਹਮ ਨਾਲ ਗੋਸ਼ਟਿ, ਆਦਿ ਵਿਚ ਜਿੱਥੇ ਧੁਰ ਕੀ ਬਾਣੀ ਦਾ ਪ੍ਰਭਾਵ ਕੰਮ ਕਰਦਾ ਦਿਸਦਾ ਹੈ, ਉਥੇ ਉਸ ਬਾਣੀ ਵਿਚ ਦਿੱਤੇ ਵਿਚਾਰ ਵੀ ਘਟ ਅਸਰ ਪਾਂਦੇ ਨਹੀਂ ਦਿਸਦੇ; ਸਗੋਂ ਉਨ੍ਹਾਂ ਪ੍ਰਵਚਨਾਂ ਦਾ ਤਾਰਕਿਕ ਵਿਸ਼ਲੇਸ਼ਣ ਬਾਬੇ ਦੀ ਜ਼ਿੰਦਗੀ ਦੀਆਂ ਸਮੱਸਿਆਵਾਂ ਪ੍ਰਤੀ ਪਹੁੰਚ ਦੀ ਸ੍ਰੇਸ਼ਟਤਾ ਦਾ ਭਾਨ ਕਰਾਂਦਾ ਹੈ। ਇਹ ਚੀਜ਼ ਬਾਬੇ ਨੂੰ ਆਪਣੇ ਸਮੇਂ ਦਾ ਯੁਗ-ਪੁਰਸ਼ ਤੇ ਯੁਗ-ਚਿੰਤਕ ਸਿੱਧ ਕਰਦੀ ਹੈ। ਇਸ ਦੇ ਸਹਾਰੇ ਹੀ ਬਾਬੇ ਨੇ ਆਪਣੇ ਸਮੇਂ ਵਿਚ ਦਿਗ ਵਿਜੈ ਪ੍ਰਾਪਤ ਕੀਤੀ ਲਗਦੀ ਹੈ। ਪ੍ਰਮਾਣ ਵਜੋਂ, ਇਸ ਜਨਮਸਾਖੀ ਵਿਚ ਕਰੋੜੀਏ ਵਾਲੀ ਸਾਖੀ (ਨੰ. ੨੦) ਵਿਚ ਆਇਆ ਇਹ ਜ਼ਿਕਰ ਕਿ "ਕੂੜ ਨਿਖੁੱਟੇ ਨਾਨਕਾ ਓੜਕ ਸਚੁ ਰਹੀ" ਵਾਲਾ ਸਲੋਕ ਝਲਾਘੇ ਕਾਨੇ ਵਜਾਣ ਵਾਲੇ ਗਾ ਗਾ ਕੇ ਲੋਕਾਂ ਨੂੰ ਸੁਣਾਵੰਦੇ ਸਨ ਤੇ ਇਨ੍ਹਾਂ ਪਦਿਆਂ ਨੂੰ ਸੁਣ ਕੇ ਬਾਬੇ ਨਾਨਕ ਦਾ ਨਾਉ ਲੋਕਾਂ ਵਿਚ ਬਹੁਤ ਪ੍ਰਗਟ ਹੋਇਆ, ਗੁਰੂ ਬਾਬੇ ਦੀ ਪ੍ਰਸਿੱਧੀ ਵਿਚ ਬਾਬੇ ਦੀ ਬਾਣੀ ਦੇ ਪਾਏ ਹਿੱਸੇ ਨੂੰ ਸਪਸ਼ਟ ਕਰਦਾ ਹੈ।

ਪਰਮਾਰਥ ਦੇ ਰਸਤੇ ਤੇ ਚਲਦਿਆਂ ਬਾਬੇ ਨੇ ਜੋ ਸਾਧਨਾ ਕੀਤੀ, ਉਸ ਦਾ ਜਨਮ-ਸਾਖੀਆਂ ਵਿਚ ਆਇਆ ਬਿਓਰਾ ਮਿਥਿਕ ਕੋਟੀ ਦਾ ਹੈ। ਲਿਖਿਆ ਹੈ ਕਿ ਬਾਬਾ ਵਰ੍ਹਾ ਭਰ ਜਪ ਪੜ੍ਹਦਾ ਪੜ੍ਹਦਾ ਇਕ ਢੇਰੀ (ਨਿਸ਼ਾਨੀ) ਤੋਂ ਦੂਜੀ ਢੇਰੀ (ਨਿਸ਼ਾਨੀ) ਤਕ ਜਾਂਦਾ ਅਤੇ ਇਸ ਦੌਰਾਨ ਆਹਾਰ ਵਜੋਂ ਇਕ ਖਖੜੀ ਅੱਕ ਦੀ ਜਾਂ ਇਕ ਤਲੀ ਰੇਤ ਦੀ ਲੈਂਦਾ ਹੈ। ਇਹ ਸਿਲਸਿਲਾ ਓਦੋਂ ਮੁਕਦਾ ਹੈ ਜਦੋਂ ਪਰਮੇਸੁਰ ਪ੍ਰਸੰਨ ਹੋ ਕੇ ਬਾਬੇ ਨੂੰ "ਘਾਲ ਥਾਇੰ ਪਈ" ਦਾ ਸੰਦੇਸ਼ ਭੇਜਦਾ ਹੈ। ਇਸੇ ਤਰ੍ਹਾਂ ਦਾ ਇਕ ਵੇਰਵਾ ਭਾਈ ਗੁਰਦਾਸ ਵਿਚ ਵੀ ਆਇਆ ਹੈ ਕਿ "ਰੇਤੁ ਅੱਕ ਆਹਾਰ ਕਰ ਰੋੜਾਂ ਦੀ ਗੁਰੁ ਕਰੀ ਵਿਛਾਈ"। ਇਨ੍ਹਾਂ ਸੂਚਨਾਵਾਂ ਨੂੰ ਜੇ ਮਿਥ ਰੂਪ ਮੰਨ ਲਈਏ, ਤਾਂ ਵੀ ਇਹ ਗੱਲ ਯਕੀਨੀ ਹੈ ਕਿ ਗੁਰੂ ਬਾਬੇ ਨੇ ਆਤਮਿਕ ਪ੍ਰਾਪਤੀ ਲਈ ਚੋਖੀ ਸਾਧਨਾ ਕੀਤੀ, ਕਿਉਂਜੋ ਗੁਰੂ ਬਾਬੇ ਦੇ ਆਪਣੇ ਸ਼ਬਦਾਂ ਵਿਚ ਸਾਨੂੰ ਇਸ ਭਾਵ ਦੀਆਂ ਤੁਕਾਂ ਮਿਲ ਜਾਂਦੀਆਂ ਹਨ :

ਖਲੜੀ ਖਪਰੀ ਲਕੜੀ ਚਮੜੀ ਸਿਖਾ ਸੂਤ ਧੋਤੀ ਕੀਨੀ ।
ਤੂੰ ਸਾਹਿਬੁ ਹਉ ਸਾਂਗੀ ਤੇਰਾ ਪ੍ਰਣਵੈ ਨਾਨਕ ਜਾਤਿ ਕੈਸੀ ।

[ਰਾਗ ਆਸਾ, ਮ. ੧]

ਬਾਬਾ ਇਸ ਗੱਲ ਪ੍ਰਤਿ ਚੇਤਨ ਹੈ ਕਿ ਜਿਸ ਸੰਪ੍ਰਦਾਇ, ਜਿਸ ਪੰਥ, ਨੂੰ ਉਸ ਇੰਨੀ ਸਖਤ ਘਾਲਣਾ ਪਿੱਛੋਂ ਸਥਿਤ ਕੀਤਾ ਹੈ, ਉਸ ਦੀ ਬਾਗ ਡੋਰ ਕਿਸੇ ਯੋਗ ਹੱਥ ਵਿਚ ਜਾਣੀ ਚਾਹੀਦੀ ਹੈ । ਇਸ ਲਈ ਆਪਣੇ ਅਧਿਕਾਰੀ ਨੂੰ ਚੁਣਨ ਲਈ, ਜਿਹੜੇ ਪਰਤਾਵੇ ਉਹ ਤਜਵੀਜ਼ ਕਰਦਾ ਹੈ, ਉਹ ਬੜੇ ਕਰੜੇ ਹਨ । ਕਦੇ ਬਾਬਾ ਧਾਣਕ ਰੂਪ ਧਾਰਦਾ ਹੈ, ਕਦੇ ਕੁਤਕਾ ਵਾਹੁੰਦਾ ਹੈ, ਤੇ ਕਦੇ ਮੁੜਾ ਖਾਣ ਨੂੰ ਆਖਦਾ ਹੈ । ਇਸ ਸਾਰੀ ਪਰੀਖਿਆ ਵਿਚ ਇਕ ਲਹਣਾ ਬਾਬੇ ਪਾਸ ਟਿਕਦਾ ਹੈ, ਬਾਕੀ ਸਭ ਸਾਥ ਛਡ ਜਾਂਦੇ ਹਨ । ਫਲਸਰੂਪ, ਗੁਰਿਆਈ ਲਹਣਾ ਜੀ ਨੂੰ ਮਿਲਦੀ ਹੈ ਤੇ ਉਹ ਵੀ ਅੰਗਦ ਰੂਪ ਬਣਾ ਕੇ । ਬਾਬਾ ਇਸ ਕੀਮਤੀ ਦਾਤ ਨੂੰ ਆਪਣੇ ਪੁਤ੍ਰਾਂ ਨੂੰ ਨਹੀਂ ਦੇਂਦਾ, ਕਿਉਂਜੋ ਉਹ ਬਾਬੇ ਨੂੰ ਇਹ ਭਾਰ ਚੁਕਣ ਦੇ ਜੋਗ ਨਹੀਂ ਦਿਸ ਆਉਂਦੇ । ਇਸ ਨਾਲ ਬਾਬੇ ਦੀ ਆਪਣੇ ਮਿਸ਼ਨ ਪ੍ਰਤਿ ਸਹਿਰਦਤਾ ਤੇ ਰੂਹਾਨੀ ਕਦਰਾਂ-ਕੀਮਤਾਂ ਦੀ ਉਚਤਾ ਦਾ ਆਭਾਸ ਹੁੰਦਾ ਹੈ ।

ਬਾਬੇ ਦਾ ਚਲਾਣਾ, ਬਾਬੇ ਨਾਲ ਜੁੜੀ ਦਿੱਬਤਾ ਅਤੇ ਦੈਵਸੱਤਾ ਦੇ ਅਨੁਕੂਲ ਹੁੰਦਾ ਦਿਖਾਇਆ ਗਇਆ ਹੈ । ਬਾਬਾ ਸਣਦੇਹੀ ਬੈਕੁੰਠ ਧਾਮ ਨੂੰ ਜਾਂਦਾ ਹੈ, ਕਿਉਂਜੋ "ਹਿੰਦੂ ਮੁਸਲਮਾਨ ਜਿ ਕੋਈ ਸਾ ਸਿਖ ਸਖਾ ਜਾਂ ਵੇਖਨਿ ਤਾਂ ਬਾਬੇ ਦੇ ਕਪੜੇ ਚਿਖਾ ਉਪਰ ਪਏ ਹੈਨਿ ਅਤੇ ਬਾਬਾ ਨਹੀਂ ।" ਇਸ ਬ੍ਰਿਤਾਂਤ ਵਿਚ ਬਾਬੇ ਦੇ ਸਮਾਉਣ ਪਿੱਛੋਂ ਬਾਬੇ ਦੇ ਹਿੰਦੂ ਤੇ ਮੁਸਲਮਾਨ ਪੈਰੋਕਾਰਾਂ ਵਿਚ ਬਾਬੇ ਦੇ ਕਪੜੇ (ਪੁਰਾਤਨ ਜਨਮਸਾਖੀ ਅਨੁਸਾਰ ਫੁੱਲ) ਸਾਂਭਣ ਦੇ ਸੁਆਲ ਉਤੇ ਕਸ਼ਮਕਸ਼ ਹੁੰਦੀ ਨਹੀਂ ਦਰਸਾਈ ਗਈ, ਤਾਂ ਵੀ ਹਿੰਦੂ ਤੇ ਮੁਸਲਮਾਨ ਦੋਹਾਂ ਤਰ੍ਹਾਂ ਦੇ "ਸਿਖ ਸਖਾਵਾਂ" ਦੇ ਬਾਬੇ ਦੇ ਦਾਹ-ਸੰਸਕਾਰ ਸਮੇਂ ਮੌਜੂਦ ਹੋਣ ਦਾ ਪਤਾ ਲਗਦਾ ਹੈ । ਇਸ ਤੋਂ ਬਾਬੇ ਦੀ ਲੋਕ-ਪ੍ਰੀਅਤ ਦਾ ਪਤਾ ਚਲਦਾ ਹੈ । ਇਸ ਵਿਚ ਕੋਈ ਸ਼ਕ ਨਹੀਂ ਕਿ ਹਿੰਦੂਆਂ ਨੇ ਬਾਬੇ ਨੂੰ ਆਪਣੇ ਗੁਰੂ ਅਤੇ ਮੁਸਲਮਾਨਾਂ ਨੇ ਪੀਰ ਵਜੋਂ ਸ੍ਵੀਕਾਰ ਕੀਤਾ ਹੋਇਆ ਸੀ ।

ਉਪਰੋਕਤ ਅਧਿਐਨ ਤੋਂ ਸਿੱਧ ਹੈ ਕਿ ਜਨਮਸਾਖੀ ਵਿਚ ਬਾਬੇ ਦਾ ਚਰਿਤ੍ਰ ਗੁਰੂ ਬਾਬੇ ਦੇ ਜੀਵਨ ਦੇ ਵਾਸਤਵਿਕ ਵੇਰਵਿਆਂ ਨੂੰ ਤਾਤਵਿਕ ਅਧਿਆਤਮਿਕਤਾ ਨਾਲ ਅਭੇਦ ਕਰਕੇ ਮਿਥਿਕ ਵਿਧੀ ਨਾਲ ਸਿਰਜਿਆ ਗਇਆ ਹੈ । ਇਹ ਗੁਰੂ ਨਾਨਕ ਦੇਵ ਜੀ ਦੇ ਜੀਵਨ ਦਾ ਪ੍ਰਤਿਬਿੰਬ ਨਹੀਂ, ਤੇ ਨ ਹੀ ਉਸ ਜੀਵਨ ਦਾ ਯਥਾਰਥਕ ਉਤਾਰਾ ਹੈ । ਇਹ ਤਾਂ ਸਗੋਂ ਉਸ ਦਾ ਰੂਪਾਂਤਰਿਤ ਰੂਪ ਹੈ, ਪ੍ਰਚੰਡ ਤੇ ਸ਼ਕਤੀਸ਼ਾਲੀ ਮਿਥ ਵਾਲਾ ।

ਫਲਸਰੂਪ, ਬਾਬੇ ਦਾ ਉਪਰੋਕਤ ਚਰਿਤ੍ਰ ਬਾਬੇ ਉਤੇ ਆਸਥਾ ਰੱਖਣ ਵਾਲੇ ਲੋਕਾਂ ਨੂੰ ਤਾਂ ਸੰਤੁਸ਼ਟ ਕਰ ਸਕਦਾ ਹੈ, ਜਿਵੇਂ ਇਹ ਮੱਧਕਾਲ ਵਿਚ ਸਿਖ ਜਗਤ ਨੂੰ ਕਰਦਾ ਰਹਿਆ ਹੈ, ਪਰੰਤੂ, ਤਰਕ ਵਿਤਰਕ ਦੀਆਂ ਰੁਚੀਆਂ ਰਖਣ ਵਾਲੇ ਘੁਣਤਰੀ ਪਾਠਕ ਨੂੰ

ਸੰਤੁਸ਼ਟ ਕਰਦਾ ਨਹੀਂ ਦਿਸਦਾ, ਵਿਸ਼ੇਸ਼ ਕਰਕੇ ਜਦੋਂ ਪਾਠਕ ਸਿਖ ਭਾਈਚਾਰੇ ਦਾ ਮੈਂਬਰ ਨ ਹੋਵੇ। ਇਹ ਇਸ ਕਾਰਣ ਕਿ ਅੱਜ ਦਾ ਮਨੁੱਖ ਦਿੱਬ ਜੋਤ ਵਾਲੇ ਮਨੁੱਖਾਂ ਨਾਲੋਂ ਹੱਡ-ਚੰਮ-ਮਾਸ ਦੇ ਮਨੁੱਖ ਵਲ ਵਧੇਰੇ ਰੁਚਿਤ ਹੈ। ਉਹ ਉਸ ਨੂੰ ਜੀਵਨ ਦੀਆਂ ਵਾਸਤਵਿਕ ਮੁਸ਼ਕਲਾਂ ਨਾਲ ਜੂਝਦਾ, ਹਾਰਦਾ, ਜਿਤਦਾ, ਢਹਿੰਦਾ, ਉਠਦਾ ਤੇ ਅੰਤ ਆਪਣੇ ਆਚਰਣ ਦੀ ਮਹਾਨਤਾ ਦ੍ਰਿੜ ਕਰਾਂਦਾ ਦੇਖ ਕੇ ਪ੍ਰਸੰਨ ਹੁੰਦਾ ਹੈ। ਕੇਵਲ ਅਜੇਹਾ ਕਰਨ ਨਾਲ ਹੀ ਉਹ ਆਪਣੇ ਨਾਇਕ ਨਾਲ ਸਹਾਨਭੂਤੀ ਪੈਦਾ ਕਰਕੇ ਸਾਹਿੱਤ ਦਾ ਅਸਲ ਅਰਥਾਂ ਵਿਚ ਆਨੰਦ ਮਾਨ ਸਕਦਾ ਹੈ।

## ੨੦

## ਸਾਹਿਤਕ ਮਹੱਤਾ

ਕਿਸੇ ਸਾਹਿਤਕ ਕਿਰਤ ਦਾ ਮੁਲਾਂਕਣ ਉਸ ਨੂੰ ਦੋ ਵਖ ਵਖ ਹਿੱਸਿਆਂ, ਵਿਸ਼ਾ ਤੇ ਸ਼ੈਲੀ, ਵਸਤੂ ਤੇ ਰੂਪ, ਵਿਚ ਵੰਡ ਕੇ ਕਰਨ ਦੀ ਪਰਿਪਾਟੀ ਦੇਰ ਚਿਰ ਤਕ ਪੰਜਾਬੀ ਵਿਚ ਹੀ ਨਹੀਂ, ਪਛਮੀ ਭਾਸ਼ਾਵਾਂ ਦੇ ਸਾਹਿਤਾਂ ਵਿਚ ਵੀ ਚਲਦੀ ਰਹੀ ਹੈ। ਇਸ ਦ੍ਵੈਤ ਦੀ ਸਾਰਥਕਤਾ ਨੂੰ ਹੁਣ ਅਸ੍ਵੀਕਾਰ ਕੀਤਾ ਜਾਣ ਲਗ ਪਇਆ ਹੈ। ਅੱਜ ਅਸੀਂ ਰੂਪ ਨੂੰ ਵਸਤੂ ਤੋਂ ਅੱਡਰਾ ਕਰਕੇ ਨਹੀਂ ਦੇਖਦੇ, ਕਿਉਂਜੋ ਕਿਸੇ ਵੀ ਸਫਲ ਸਾਹਿਤਕ ਕਿਰਤ ਵਿਚ ਵਸਤੂ ਪੂਰਣ ਭਾਂਤ ਰੂਪ ਨਾਲ ਇਕਸਾਤ ਹੋਈ ਹੋਈ ਹੁੰਦੀ ਹੈ। ਰੂਪ ਹੀ ਉਹ ਸ਼ਕਤੀ ਹੈ ਜੋ ਅਣਘੜ ਵਸਤੂ ਨੂੰ ਸੁਹਜ ਪ੍ਰਦਾਨ ਕਰਦੀ ਹੈ।

ਬਾਬੇ ਨਾਨਕ ਨਾਲ ਸੰਬੰਧਿਤ ਸਾਖੀਆਂ ਦਾ ਮੁਖ ਪ੍ਰਯੋਜਨ ਗੁਰੂ ਨਾਨਕ ਦੇਵ ਜੀ ਦੀ ਸ਼ਖਸੀਅਤ ਅਤੇ ਜੀਵਨ ਨੂੰ ਆਦਰਸ਼ ਤੇ ਸਰਬਾਰਥੀ ਅਰਥ ਦੇਣਾ ਹੈ। ਇਸ ਪ੍ਰਯੋਜਨ ਦੀ ਪੂਰਤੀ ਲਈ ਲੋੜੀਂਦੀ ਸਾਮਗ੍ਰੀ ਇਤਿਹਾਸ, ਮਿਥਿਹਾਸ ਤੇ ਬ੍ਰਹਮ-ਕੇਂਦ੍ਰਿਤ ਬਾਣੀ ਤੋਂ ਆਉਂਦੀ ਹੈ ਤੇ ਇਸ ਨੂੰ ਰੂਪ ਦੇਣ ਵਾਲੀ ਸ਼ਕਤੀ ਬ੍ਰਿਤਾਂਤ ਹੈ। ਬ੍ਰਿਤਾਂਤ ਵਿਚ ਚਲਣ ਵਾਲੇ ਭਿੰਨ ਭਿੰਨ ਰੂਪਾਕਾਰਾਂ (genres) ਵਿੱਚੋਂ ਜਨਮਸਾਖੀਆਂ ਦੀ ਆਪਣੀ ਵਿਲੱਖਣ ਤੇ ਵਿਚਿੱਤਰ ਹੋਂਦ ਹੈ, ਜਿਸ ਨੂੰ ਅਸੀਂ ਹੈਗਿਓਗ੍ਰਾਫ਼ੀ ਨਾਂ ਹੇਠ ਯਾਦ ਕੀਤਾ ਹੈ। ਇਸ ਰੂਪਾਕਾਰ ਦੇ ਦੋ ਵਿਸ਼ੇਸ਼ ਲੱਛਣ ਨਾਇਕ ਦੀ ਦਿੱਬਤਾ ਤੇ ਦੈਵਸੱਤਾ ਹਨ। ਇਨ੍ਹਾਂ ਨੂੰ ਸਿਰਜਨ ਲਈ ਅਨੇਕ ਤਰ੍ਹਾਂ ਦੀਆਂ ਕਥਾ-ਰੂੜੀਆਂ ਦਾ ਪ੍ਰਯੋਗ ਕੀਤਾ ਜਾਂਦਾ ਹੈ ਜਿਨ੍ਹਾਂ ਦਾ ਬਾਨ ਅਸੀਂ ਪ੍ਰਕਰਣ ੧੮ ਵਿਚ ਕਰ ਆਏ ਹਾਂ। ਜਨਮਸਾਖੀਆਂ ਦੀ ਸਿਰਜਨਾ ਇਨ੍ਹਾਂ ਵਿਸ਼ੇਸ਼ ਸਥਿਤੀਆਂ ਅਧੀਨ ਹੀ ਆਪਣਾ ਰੂਪ ਧਾਰਦੀ ਤੇ ਸ਼ੈਲੀਗਤ ਵਿਸ਼ੇਸ਼ਤਾਵਾਂ ਗ੍ਰਹਣ ਕਰਦੀ ਹੈ।

ਸਾਹਿਤਕ ਪੱਖ ਤੋਂ ਪ੍ਰਾਚੀਨ ਪੰਜਾਬੀ ਗੱਦ ਇੰਨੀ ਪ੍ਰੌੜ ਅਤੇ ਰਸੀ ਹੋਈ ਵਸਤੂ ਹੈ ਕਿ ਯਕੀਨ ਨਹੀਂ ਬਝਦਾ ਕਿ 'ਪੁਰਾਤਨ ਜਨਮ ਸਾਖੀ' ਵਰਗੀ ਨਿਪੁਣ ਰਚਨਾ ਜਾਂ 'ਆਦਿ

ਸਾਖੀਆਂ ਵਰਗੀ ਗੱਦ ਜਾਂ ਮਿਹਰਬਾਨ ਵਰਗੀ ਵਾਰਤਕ, ਜੋ ਸਾਡੀ ਮੁਢਲੀ ਵਾਰਤਕ ਦੇ ਸ਼ਾਹਕਾਰ ਹਨ, ਰਾਤੋ ਰਾਤ ਉਗਮ ਪਈ ਹੋਵੇ। ਇਸ ਪਿੱਛੇ ਕਿਸੇ ਲੰਮੀ ਪਰੰਪਰਾ ਦੇ ਹੋਣ ਦਾ ਇਹਸਾਸ ਅਵੱਸ਼ ਹੁੰਦਾ ਹੈ। ਇਸ ਲੇਖਕ ਵਲੋਂ ਇਸ ਵਿਸ਼ੇ ਤੇ ਕੀਤੀ ਗਈ ਖੋਜ ਇਸ ਪਰੰਪਰਾ ਨੂੰ ਕੋਈ ਦੋ ਢਾਈ ਹਜ਼ਾਰ ਸਾਲ ਪੁਰਾਣੀ ਸਿੱਧ ਕਰਦੀ ਹੈ।[1]

ਪ੍ਰਾਚੀਨ ਭਾਰਤ ਵਿਚ ਬੁੱਧ ਇਕ ਯੁਗ ਪੁਰਸ਼ ਹੋਇਆ ਹੈ। ਉਸ ਦੇ ਜੀਵਨ ਅਤੇ ਪ੍ਰਵਚਨਾਂ ਨਾਲ ਸੰਬੰਧਿਤ ਬਹੁਤ ਸਾਰਾ ਸਾਹਿੱਤ ਸਾਡੇ ਤਕ ਪਹੁੰਚਿਆ ਹੈ। ਇਹ ਸਾਹਿੱਤ ਉਸ ਵਕਤ ਦੀਆਂ ਲੋਕ ਅਤੇ ਸਭਿਆਚਾਰਕ ਭਾਸ਼ਾਵਾਂ, ਅਰਥਾਤ ਪਾਲੀ ਅਤੇ ਸੰਸਕ੍ਰਿਤ, ਦੋਹਾਂ, ਵਿਚ ਮਿਲਦਾ ਹੈ। ਇਸ ਵਿਚ ਇਕ ਸ਼੍ਰੇਣੀ 'ਅਵਦਾਨ ਸਾਹਿੱਤ ਦੀ ਹੈ। 'ਅਵਦਾਨ', ਜਿਸ ਦਾ ਸੰਸਕ੍ਰਿਤ ਰੂਪ 'ਅਪਦਾਨ' ਹੈ, ਸਤ੍ਕਰਮ (noble deeds) ਨੂੰ ਆਖਦੇ ਹਨ। ਇਸ ਵਿਚ ਉਹ ਸਾਰੇ ਕੰਮ ਆ ਜਾਂਦੇ ਹਨ ਜੋ ਲੋਕਾਂ ਦੇ ਕਲਿਆਣ ਹਿਤ ਜਾਂ ਉਨ੍ਹਾਂ ਨੂੰ ਸਿਖਿਆ ਦੇਣ ਲਈ ਸਾਹਸਪੂਰਵਕ ਕੀਤੇ ਜਾਂਦੇ ਹਨ। ਬੁੱਧ ਨਾਲ ਸੰਬੰਧਿਤ ਇਸ ਵੰਨਗੀ ਦੇ ਕੁਝ ਗ੍ਰੰਥ 'ਅਵਦਾਨ ਸ਼ਤਕ', 'ਦਿਵਯਾਵਦਾਨ' ਅਤੇ 'ਅਵਦਾਨ ਕਲਪਲਤਾ' ਬਹੁਤ ਪ੍ਰਸਿੱਧ ਹਨ। ਇਕ ਹੋਰ 'ਲਲਿਤਵਿਸਤ੍ਰ' ਹੈ ਜਿਸ ਦਾ ਰਚਨਾ-ਕਾਲ ਵਿਦਵਾਨਾਂ ਨੇ ਪਹਿਲੀ ਜਾਂ ਦੂਜੀ ਸਦੀ ਈਸਵੀ ਨਿਸ਼ਚਿਤ ਕੀਤਾ ਹੈ। ਇਹ ਇਕ ਤਰ੍ਹਾਂ ਨਾਲ ਮਹਾਤਮਾ ਬੁੱਧ ਦੀ ਜਨਮਸਾਖੀ (ਜੀਵਨੀ) ਹੀ ਹੈ। ਇਸ ਵਿਚ ਬੁੱਧ ਮਤ ਦੇ ਬਾਨੀ, ਗੌਤਮ, ਦਾ ਜੀਵਨ ਮੁੱਢ ਤੋਂ ਲੈ ਕੇ ਉਸ ਦੇ ਗਿਆਨ ਪ੍ਰਾਪਤ ਕਰ ਲੈਣ ਅਤੇ ਧਰਮ-ਚਕ੍ਰ ਨੂੰ ਚਲਾਉਣ, ਭਾਵ ਉਪਦੇਸ਼ ਕਰਨ ਤਕ ਦਿੱਤਾ ਹੋਇਆ ਹੈ।

ਪੰਜਾਬੀ ਵਿਚ ਰਚੀਆਂ ਗੁਰੂ-ਜੀਵਨੀਆਂ, ਵਿਸ਼ੇਸ਼ ਕਰਕੇ ਪਹਿਲੀ ਪਾਤਸ਼ਾਹੀ ਦੀਆਂ ਸਾਖੀਆਂ, ਇਸੇ ਪਰੰਪਰਾ ਨੂੰ ਨਿਭਾਉਂਦੀਆਂ ਸਿੱਧ ਹੁੰਦੀਆਂ ਹਨ। ਬਹੁਤ ਸਾਰੀਆਂ ਸਥਿਤੀਆਂ ਤਥਾ ਰੂੜ੍ਹੀਆਂ ਬੀਜਰੂਪ ਵਿਚ ਉਹੀ ਹਨ; ਵਿਸ਼ੇ ਦਾ ਉਠਾਣ, ਨਿਭਾ ਅਤੇ ਪ੍ਰਾਪਤੀ ਵੀ ਉਹੀ ਹੈ; ਪ੍ਰਸੰਗਾਂ ਪਿੱਛੇ ਭਾਵਨਾ ਵੀ ਉਹੀ ਕੰਮ ਕਰਦੀ ਹੈ; ਸ਼ੈਲੀ ਵੀ ਲਗ ਪਗ ਉਹੀ ਹੈ। ਜਨਮ ਸਾਖੀਆਂ ਵਿਚ ਆਈਆਂ ਘਟਨਾਵਾਂ ਦਾ ਆਧਾਰ ਬਹੁਤ ਥਾਵਾਂ ਤੇ ਗੁਰਬਾਣੀ ਹੈ ਤੇ ਬੁੱਧ ਅਵਦਾਨਾਂ ਦਾ ਵੀ ਬੋਧ ਧਰਮ-ਗ੍ਰੰਥਾਂ ਦੇ ਸੂਤ੍ਰ ਹਨ। ਇਸ ਤੋਂ ਬਿਨਾ ਜਨਮ ਸਾਖੀਆਂ ਦਾ ਤਕੀਆ ਕਲਾਮ — "ਤਬ", "ਜਾਂ ਭਾਣਾ", ਆਗਿਆ ਪਰਮੇਸੁਰ ਕੀ ਹੋਈ",ਆਦਿ—'ਲਲਿਤ ਵਿਸਤ੍ਰ' ਦੇ ਤਕੀਆ ਕਲਾਮ "ਏਵੰ ਮਯਾ ਸ਼੍ਰੁਤਮ" (ਮੈਂ ਇੰਜ ਸੁਣਿਆ ਹੈ), "ਤੇਨ ਖਲੁ ਪੁਨ:" (ਇਸ ਪਿਛੋਂ), 'ਅਥ ਖਲੁ' (ਇਸ ਪਿਛੋਂ) ਦੀ ਯਾਦ ਤਾਜ਼ਾ ਕਰਾਂਦਾ ਹੈ। ਇਹ ਸਾਰੀ ਚੀਜ਼ ਇਸ ਗੱਲ ਦਾ ਪ੍ਰਮਾਣ ਹੈ ਕਿ ਲਿਟ੍ਰੇਰੀ ਸਟਾਈਲ, ਜੋ ਇਕ ਵਾਰ ਚਲ ਪੈਂਦੇ ਹਨ ਮਰਦੇ ਨਹੀਂ ਤੇ ਸਮਾਨ ਸਥਿਤੀਆਂ ਵਿਚ ਬਾਰ

---

[1]ਦੇਖੋ ਪਿਆਰ ਸਿੰਘ, "ਜਨਮਸਾਖੀਆਂ ਅਤੇ ਅਵਦਾਨ ਪਰੰਪਰਾ", 'ਗੁਰੂ ਨਾਨਕ ਸੰਬੰਧੀ 'ਤ੍ਰਿੰਨ ਖੋਜ-ਪਤ੍ਰ' ਪੰਨਾ ੧-੩੦.

ਬਾਰ ਪ੍ਰਗਟ ਹੁੰਦੇ ਰਹਿੰਦੇ ਹਨ।

ਸ਼ੈਲੀ ਦੀ ਇਕ ਹੋਰ ਸਮਾਨਤਾ, ਜਿਸ ਦਾ ਉੱਲੇਖ ਕਰਨਾ ਜ਼ਰੂਰੀ ਭਾਸਦਾ ਹੈ, ਆਡੰਬਰ ਭਰੇ ਵੇਰਵੇ ਵਿਚ ਜਾਣ ਦੀ ਰੁਚੀ ਹੈ। 'ਲਲਿਤਵਿਸਤ੍ਰ' ਵਿਚ ਜੇ ਬੋਧੀਸਤ੍ਵ ਦੇ ੩੨ ਸ਼ੁਭ ਲਛਣਾਂ ਅਤੇ ੮੦ ਉਪਲਛਣਾਂ ਜਾਂ ਉਸ ਸਮੇਂ ਪ੍ਰਚਲਿਤ ੬੪ ਲਿਪੀਆਂ ਦਾ ਉੱਲੇਖ ਆਇਆ ਹੈ, ਤਾਂ ਉਸ ਦੇ ਕਰਤਾ ਨੇ ਉਨ੍ਹਾਂ ਸਾਰਿਆਂ ਨੂੰ ਇਕ ਇਕ ਕਰ ਕੇ ਗਿਣਾ ਦਿੱਤਾ ਹੈ। ਬਾਕੀ ਜਨਮ ਸਾਖੀਆਂ ਵਿਚ ਤਾਂ ਨਹੀਂ, ਪਰ 'ਬਾਲੇ ਵਾਲੀ ਜਨਮ ਸਾਖੀ' ਵਿਚ ਉਸ ਦਾ ਕਰਤਾ ਅਜੇਹੇ ਕਿਸੇ ਮੌਕੇ ਨੂੰ ਹੱਥੋਂ ਨਹੀਂ ਜਾਣ ਦੇਂਦਾ। ਜੇ ਨਵਾਂ ਨਾਥਾਂ ਦਾ ਜ਼ਿਕਰ ਆਇਆ ਹੈ, ਤਾਂ ਨਵੇਂ ਨਾਥਾਂ ਦੇ ਨਾਂ ਲਿਖ ਦਿੱਤੇ ਹਨ, ਅਤੇ ਜੇ ਚੌਰਾਸੀ ਸਿੱਧਾਂ ਦੀ ਵਾਰੀ ਆਈ ਹੈ ਤਾਂ ਚੌਰਾਸੀਆਂ ਦੇ ਨਾਂ ਗਿਣਾ ਦਿੱਤੇ ਹਨ। ਇਹ ਕੋਈ ਇਤਫ਼ਾਕੀਆ ਗੱਲ ਨਹੀਂ; ਭਾਰਤੀ ਗੱਦ-ਰਚਨਾ ਦੀ ਅਤਿ ਪੁਰਾਣੀ ਪਰੰਪਰਾ ਦੀ ਪੈਰਵੀ ਹੈ। ਇਸ ਪਰੰਪਰਾ ਦੇ ਅਧੀਨ 'ਬਾਲੇ ਵਾਲੀ ਜਨਮ ਸਾਖੀ' ਦੇ ਕਰਤਾ ਨੇ ਜਨਮ ਸਾਖੀ ਵਿਚ ਆਉਣ ਵਾਲੇ ਸਾਰੇ ਪਾਤ੍ਰਾਂ ਦੇ ਨਾਂ, ਜਿਥੇ ਵੀ ਕੋਈ ਆਇਆ ਹੈ ਲੱਭ ਲਭਾ ਕੇ ਜਾਂ ਮਨੋਂ ਘੜ ਕੇ ਦਰਜ ਕਰ ਦਿੱਤੇ ਹਨ।

ਸਤਾਰ੍ਹਵੀਂ ਸਦੀ ਈਸਵੀ ਵਿਚ ਦੋ ਹਜ਼ਾਰ ਸਾਲ ਪੁਰਾਣੀ ਗੱਦ-ਸ਼ੈਲੀ ਦੀ ਪਰੰਪਰਾ ਦਾ ਨਿਭਾਉ ਸਚਮੁਚ ਵਿਸਮਯ-ਜਨਕ ਹੈ। ਪਰੰਤੂ ਇਹ, ਨਾਲ ਹੀ, ਉਸ ਪਰੰਪਰਾ ਨੂੰ ਸੰਭਾਲੀ ਰੱਖਣ ਵਿਚ ਪੰਜਾਬੀਆਂ ਦੀ ਦ੍ਰਿੜਤਾ ਨੂੰ ਪ੍ਰਗਟਾਉਂਦੀ ਹੈ ਅਤੇ ਪ੍ਰਖ਼ਤਾ ਜੇਹੇ ਢੰਗ ਨਾਲ ਇਸ ਗੱਲ ਵਲ ਸੰਕੇਤ ਕਰਦੀ ਹੈ ਕਿ ਇਸ ਪਰੰਪਰਾ ਦੇ ਇਤਿਹਾਸ ਦੀਆਂ ਵਿਚਲੀਆਂ ਕੜੀਆਂ ਸਾਡੇ ਕੋਲੋਂ ਖੁਸ ਚੁਕੀਆ ਹਨ, ਜਿਨ੍ਹਾਂ ਵਿਚ, ਨਾ-ਮਾਲੂਮ ਕੀ ਕੀ ਸ਼ਾਹਪਾਰੇ ਸਾਡੇ ਹੱਥੋਂ ਸਦਾ ਲਈ ਨਿਕਲ ਗਏ ਹਨ।

ਸ਼ਬਦ-ਵਿਧਾਨ ਦੇ ਪੱਖ ਤੋਂ ਇਸ ਜਨਮ ਸਾਖੀ ਦੀ ਸ਼ਬਦ-ਚੋਣ ਸੁਥਰੀ, ਵਾਕ ਗੱਠੇ ਹੋਏ, ਲਿਖਣ-ਢੰਗ ਨਾਟਕੀ ਤੇ ਸ਼ੈਲੀ ਵਾਰਤਾਲਾਪੀ ਹੈ। ਇੰਜ ਪ੍ਰਤੀਤ ਹੁੰਦਾ ਹੈ ਜਿਵੇਂ ਕੋਈ "ਵੱਡਾ ਬਜ਼ੁਰਗ ਪਿਪਲ ਹੇਠ ਬੈਠਾ ਨੂਰੀ ਲੰਬੀ ਦਾਹੜੀ, ਕੇਸ ਮੋਢਿਆਂ ਤੇ ਸੁੱਟੀ, ਮਿੱਠੀਆਂ ਮਿੱਠੀਆਂ ਗੱਲਾਂ ਕਰ ਰਹਿਆ ਹੋਵੇ ਤੇ ਉਸ ਦੀ ਰੂਹ ਦਾ ਰੰਗ ਵਖਰੇ ਵਖਰੇ ਫ਼ਿਕਰੇ ਬਣ ਕੇ ਆਪ ਮੁਹਾਰੇ ਗੁੰਦੇ ਜਾ ਰਹੇ ਹੋਣ ; ਅਰਸ਼ਾਂ ਤੋਂ ਕੋਈ ਮਾਖਿਓਂ ਦਾ ਮੀਂਹ ਪੈ ਰਹਿਆ ਹੋਵੇ।" ਇਹ ਉਹ ਵਾਰਤਕ ਹੈ ਜੋ ਪੂਰਨ ਸਿੰਘ ਵਰਗੇ ਅਨੁਭਵੀ ਪੁਰਸ਼ ਲਈ ਇਕ ਘੜੀ ਪਲ ਦੀ ਵਾਰਤਾਲਾਪ "ਸਹਜ ਸੁਭਾ ਅਫਲਾਤੂ ਦੀ ਪੁਸਤਕ ਦੇ ਟੁਕੜੇ" ਹੋ ਨਿਬੜੀ ਹੈ। ਨਾਟਕੀ ਲਿਖਣ-ਢੰਗ, ਕਾਵਿਮਈ ਰੰਗਣ, ਅਨੁਪ੍ਰਾਸਯੁਕਤ ਨਿੱਕੇ ਨਿੱਕੇ ਵਾਕ, ਸੰਗੀਤਕ ਗੋਂਦ, ਰਵਾਨੀ, ਸੰਜਮ, ਸੁਝਾਉ ਤੇ ਸਰਲਤਾ ਇਸ ਨੂੰ ਉਚਤਮ ਗੱਦ-ਸ਼ੈਲੀ ਦਾ ਨਮੂਨਾ ਬਣਾਉਂਦੇ ਹਨ।

'ਪੁਰਾਤਨ ਜਨਮ ਸਾਖੀ' ਵਾਲੀ ਗੱਦ, 'ਆਦਿ ਸਾਖੀਆਂ' ਵਾਲੀ ਗੱਦ ਅਤੇ ਮਿਹਰਬਾਨ ਵਾਲੀ ਗੱਦ ਇਕ ਹੀ ਸ਼ੈਲੀ ਦੀਆਂ ਲਖਾਇਕ ਹਨ। ਜਿਥੇ ਮਿਹਰਬਾਨ ਵਿਚ

ਇਹ ਆਪਣੇ ਸਿਖਰ ਨੂੰ ਛੋਹੰਦੀ ਹੈ, 'ਆਦਿ ਸਾਖੀਆਂ' ਵਿਚ ਇਹ 'ਪੁਰਾਤਨ ਜਨਮ ਸਾਖੀ' ਵਾਲੇ ਮਿਅਯਾਰ ਨੂੰ ਹੀ ਕਾਇਮ ਰਖਦੀ ਹੈ। ਇਨ੍ਹਾਂ ਤਿੰਨਾਂ ਦੀਆਂ ਵਿਅਕਤੀਗਤ ਵਿਸ਼ੇਸ਼-ਤਾਵਾਂ ਨੂੰ ਨਿਖੇੜਨਾ ਅਸੰਭਵ ਤਾਂ ਨਹੀਂ, ਕਠਿਨ ਜ਼ਰੂਰ ਹੈ। ਕਾਰਣ ਇਹ ਕਿ ਸਾਡੇ ਬਜ਼ੁਰਗ ਕਿਸੇ ਲਿਖਤ ਦੀ ਪਾਵਨਤਾ ਨੂੰ ਇਨ੍ਹਾਂ ਅਰਥਾਂ ਵਿਚ ਸ੍ਵੀਕਾਰ ਨਹੀਂ ਸਨ ਕਰਦੇ ਕਿ ਇਹ ਚੀਜ਼ ਹੁਣ ਅਭੰਗ (immutable) ਹੋ ਗਈ ਹੈ। ਉਹ ਉਸ ਨੂੰ ਅਪਣਾ ਕੇ ਉਸ ਉਤੇ ਉਸਾਰੀ ਕਰਨਾ ਆਪਣਾ ਪਰਮ ਧਰਮ ਸਮਝਦੇ ਸਨ। ਕੋਈ ਲੇਖਕ ਆਪਾ ਜਣਾ ਕੇ ਖ਼ੁਸ਼ ਨਹੀਂ ਸੀ ਹੁੰਦਾ। ਉਸ ਦੀ ਸੰਤੁਸ਼ਟੀ ਕੇਵਲ ਇਸ ਗੱਲ ਵਿਚ ਹੁੰਦੀ ਸੀ ਕਿ ਉਸ ਇਹ ਰਚਨਾ ਕਰ ਦਿੱਤੀ ਹੈ ਤੇ ਲੋਕ ਉਸ ਤੋਂ ਲਾਭ ਉਠਾਉਣ ਲਗ ਪਏ ਹਨ। ਉਸ ਨੂੰ ਕੋਈ ਏਤਰਾਜ਼ ਨ ਹੁੰਦਾ ਜੇ ਉਸ ਦੀ ਰਚਨਾ ਨੂੰ ਸੋਧ ਸੰਵਾਰ ਕੇ, ਨਵਾਂ ਰੂਪ ਦੇ ਕੇ ਪੇਸ਼ ਕਰ ਦਿੱਤਾ ਜਾਂਦਾ। ਇਸ ਤਰ੍ਹਾਂ ਦਖ਼ਲ-ਅੰਦਾਜ਼ੀ ਹੁੰਦੀ ਰਹਿੰਦੀ ਅਤੇ ਇਸ ਦੇ ਫਲਸਰੂਪ ਇਹ ਰਚਨਾਵਾਂ ਵਿਅਕਤੀਗਤ ਨ ਰਹ ਕੇ ਸਮੂਹਕ ਹੋ ਨਿਬੜਦੀਆਂ। ਇਸ ਪੱਖ ਤੋਂ ਇਹ ਸਾਰਾ ਸਾਹਿੱਤ ਲੋਕਯਾਨ (Folklore) ਦੀ ਪ੍ਰਕਿਰਤੀ ਗ੍ਰਹਣ ਕਰ ਜਾਂਦਾ ਹੈ।

ਕੁਝ ਇਸ ਤਰ੍ਹਾਂ ਦੀ ਹੈ ਇਹ ਗੱਦ ਜੋ ਸਾਡੇ ਤਕ ਪਹੁੰਚੀ ਹੈ। ਇਸ ਦੇ ਲੇਖਕ ਗੁਮਨਾਮ ਹਨ। ਇਸ ਦੇ ਵਿਕਾਸ ਵਿਚ ਨਾ-ਮਾਲੂਮ ਕਿੰਨਿਆਂ ਨੇ ਹਿੱਸਾ ਪਾਇਆ ਹੈ। ਇਸ ਦਾ ਆਪਣਾ ਵਿਸ਼ੇਸ਼ ਰਸ ਹੈ ਤੇ ਆਪਣਾ ਹੀ ਸੁਆਦ ਅਤੇ ਆਪਣੀ ਹੀ ਮਹੱਤਾ ਹੈ, ਜੋ ਇਸ ਦੀ ਰੂਹ ਵਿਚ ਪ੍ਰਵੇਸ਼ ਕਰਨ ਨਾਲ ਉਘੜਦੀ ਹੈ। ਸੋਲ੍ਹਵੀਂ, ਸਤਾਰ੍ਹਵੀਂ ਸਦੀ ਦੇ ਭਾਰਤ ਦੀਆਂ ਹੋਰਨਾਂ ਭਾਸ਼ਾਵਾਂ ਦੀ ਗੱਦ ਜੋ ਸਾਡੀ ਨਜ਼ਰ ਵਿਚੋਂ ਲੰਘੀ ਹੈ, ਇੰਨੀ ਪ੍ਰੌੜਤਾ ਅਤੇ ਕਲਾ-ਨਿਪੁੰਨਤਾ ਦਾ ਪਤਾ ਨਹੀਂ ਦੇਂਦੀ, ਜਿੰਨੀ ਪੰਜਾਬੀ ਦੀ ਇਹ ਗੱਦ ਦੇਂਦੀ ਹੈ; ਘਟੋ ਘਟ ਉਰਦੂ (ਦੱਖਣੀ) ਅਤੇ ਹਿੰਦੀ ਦੀ ਗੱਦ ਤਾਂ ਚੋਖੀ ਊਣੀ ਦਿਸ ਆਉਂਦੀ ਹੈ—ਅਤੇ ਇਹ ਇਕ ਬੜੀ ਵਿਚਿਤ੍ਰ ਗੱਲ ਹੈ ਕਿ ਪੰਜਾਬ ਇੱਡੇ ਵਡੇ ਆਕਾਰ ਦੀ ਇੰਨੀ ਰਸਦਾਇਕ ਗੱਦ ਕੇਵਲ ਇਕ ਸਦੀ ਵਿਚ ਹੀ ਦੇ ਸਕਿਆ। ਇਹ ਕਿਵੇਂ ਸੰਭਵ ਹੋਇਆ? ਨਿਸ਼ਚੇ ਹੀ ਗੁਰੂ ਨਾਨਕ ਕਰਕੇ, ਜਿਸ ਦੇ ਪੈਰਾਂ ਦੀ ਛੋਹ ਪਾ ਕੇ ਪੰਜਾਬ ਦੀ ਮੋਈ ਮਿੱਟੀ ਇਕ ਵਾਰ ਫਿਰ ਜੀ ਉੱਠੀ ਅਤੇ ਗੁਰੂ ਬਾਬੇ ਦੇ ਪਿਆਰ ਵਿਚ ਕਲਾ ਦਾ ਚਿਰਕਾਲ ਤੋਂ ਰੁਕਿਆ ਪ੍ਰਵਾਹ ਛਮਃ ਮ ਕਰਦਾ ਵਹ ਤੁਰਿਆ।

ਸ਼ੈਲੀ ਪੱਖ ਤੋਂ ਵਿਸ਼ਲੇਸ਼ਣ ਕੀਤਿਆਂ ਇਸ ਗੱਦ ਨੂੰ ਇੰਨੀ ਸਬਲ, ਸਜਿੰਦ ਤੇ ਰਸ-ਮੁਗਧ ਬਣਾਉਣ ਲਈ ਜ਼ਿੰਮੇਦਾਰ ਸਭ ਤੋਂ ਪਹਿਲਾਂ, ਇਸ ਦੀ ਪੁਰਾਤਨਤਾ ਦੀ ਭਾਹ ਮਾਰਦੀ ਭਾਸ਼ਾ ਤੇ ਦੂਜਾ ਇਸ ਦਾ ਵਿਲਖਣ ਤੇ ਓਜ ਭਰਿਆ ਮੁਹਾਵਰਾ ਹੈ। ਇਹ ਦੋਵੇਂ ਮਿਲ ਕੇ ਇਸ ਨੂੰ ਇਕ ਨਿਵੇਕਲੀ ਟੰਕਾਰ ਦੇਂਦੇ ਹਨ। ਕੁਝ ਚਿਰ ਪਹਿਲਾਂ ਤਾਂ ਇਹ ਕੰਨਾਂ ਨੂੰ ਓਪਰੀ ਲਗਦੀ ਹੈ, ਪਰ ਪਿਛੋਂ, ਮਾਨੂਸ ਹੋਣ ਉਤੇ, ਇਹ ਇਕ ਅਦਭੁਤ ਵਿਸਮਾਦੀ ਰੰਗ ਉਪਜਾਉਂਦੀ ਹੈ ਅਤੇ ਅਸੀਂ ਲੇਖਕ ਦੀ ਸਾਹਿਤਕ ਸੂਝ ਦੀ ਦਾਦ ਦੇਣ ਲਗ ਪੈਂਦੇ ਹਾਂ। ਨਮੂਨੇ ਵਜੋਂ ਦੇਖੋ ਕੁਝ ਟੂਕਾਂ :

ੳ) ਖੇਤ ਨੂੰ ਵੇਖ ਕਰਿ ਪੰਚ ਸਿਰੇ ਸਿਰਿ ਕਢ ਪਏ ਉਸ ਨੋ ॥ ਕੀ ਵੇ ਰੂਪ ਝੂਠੁ ਕਹਿਆ ॥ ਸਈਯਾਦ ਕਮਲਿਆ ॥ ਤੂੰ ਜੋ ਕੂੜੀ ਹੀ ਆਖਦਾ ਸੇ ਜਿ ਖੇਤ ਉਜੜਿਆ ॥ ਖੇਤ ਤਾਂ ਅਜੇਹਾ ਪਿੰਡ ਵਿਚ ਕਿਸੈ ਦਾ ਨਾਹੀਂ ਜੰਮਿਆ ... ... ਪੰਚੀ ਹਾਛਿ ਹਾਛਿ ਕਰਿ ਲਇਆ ॥

ਅ) ਤਦ ਦਾਦਾ ਕਾਲੂ ਮਰਿ ਗਇਆ ਜੋ ਪਹਰਿਆ ਸਚੜ ਹੋਈ ॥ ਇਹੁ ਜੁ ਆਇਆ ਹੈ ਸੋ ਕਿਹੁ ਸੋਕੁ ਲਾਵਣੁ ਆਇਆ ਹੈ ॥ ... ... ਪਰ ਰਾਇ ਜੀ ਕਿਹੁ ਨਾਹੀ ਜਾਪੀ ਕਿ ਕਿਆ ਹੋਇਆ ॥ ਤਾ ਰਾਇ ਬੁਲਾਰ ਦੇਵ ਤਹਕੀਕ ਜਾਤਾ ਜੋ ਨਾਨਕ ਖਾਲੀ ਨਾਹੀ ॥

ੲ) ਜੋ ਕਿਛੁ ਸੰਸਾਰ ਦਾ ਸੂਤ ਸਾ ਸੋ ਸਭੋ ਹੀ ਹੋਇਆ ॥ ਪਰ ਉਦਾਸੀ ਰਹੈ ਨਾਹੀ ॥ ਕਿਸੈ ਨਾਲਿ ਗਲਿ ਕਰੇ ਨਾਹੀ ॥ ਅਤੇ ਖਰਾ ਜੇਹਾ ਕਿਸੇ ਨਾਲਿ ਹੇਤੁ ਕਰੇ ਨਾਹੀ ॥

ਸ) ਜਦ ਬਾਬੇ ਜੀ ਏਹੁ ਵਚਨੁ ਕੀਤਾ ਤਬ ਪਾਤਸਾਹ ਬੰਦੀ ਸਭੇ ਛਡੀਆ ॥ ਬਾਬੇ ਜੀਉ ਕੇ ਹਜੂਰਿ ਕੀਚਨਿ ਉਨਾ ਨੋ ਕਪੜੇ ਪਹਿਰਾਈਅਨਿ ਅਤੇ ਛੋਡਿ ਦਿਚਨਿ ॥

ਇਹ ਭਾਸ਼ਾ ਅਤੇ ਉਸ ਦਾ ਸ਼ਬਦ-ਵਿਧਾਨ, ਮੂਲ ਰੂਪ ਵਿਚ, ਗੁਰਬਾਣੀ ਵਾਲਾ ਹੀ ਹੈ। ਅਜੇਹਾ ਹੋਣਾ ਸੁਭਾਵਕ ਸੀ, ਕਿਉਂਜੋ ਇਹ ਵਾਰਤਕ ਉਸ ਸਮੇਂ ਦੀ ਸਾਹਿਤਕ ਭਾਸ਼ਾ ਵਿਚ ਰਚੀ ਗਈ ਹੈ ਜਿਸ ਨੂੰ "ਹਿੰਦਵੀ" ਜਾਂ "ਸਧੂਕੜੀ" ਆਖਦੇ ਹਨ।

ਬਾਵਜੂਦ ਸਾਹਿਤਕ ਹੋਣ ਦੇ ਇਹ ਗੱਦ ਪੰਡਿਤਾਊ ਨਹੀਂ। ਸ਼ਬਦ-ਚੋਣ ਸਾਧਾਰਣ ਵਿਅਕਤੀ ਦੀ ਪੱਧਰ ਤੋਂ ਕਿਤੇ ਹੀ ਉਪਰ ਉਠਦੀ ਹੈ। ਲੇਖਕ ਭਾਵਾਚਕ (abstract) ਸ਼ਬਦਾਂ ਦੀ ਥਾਂ ਸਥੂਲ (concrete) ਸ਼ਬਦਾਂ ਵਿਚ ਗੱਲ ਕਰਦਾ ਹੈ। ਕਲਿਜੁਗ (ਸਮਾਂ) ਉਸ ਲਈ ਅਸਰੀਰਕ ਹੋਂਦ ਨਹੀਂ, ਨ ਹੀ ਪਰਮਾਤਮਾ ਅਦ੍ਰਿਸ਼ਟ ਤੇ ਅਲੱਖ ਸ਼ਕਤੀ ਹੈ; ਇਹ ਸਗੋਂ ਸਥੂਲ ਰੂਪ ਰੱਖਣ ਵਾਲੇ ਵਿਅਕਤੀ ਹਨ ਜੋ ਮਨੁੱਖਾਂ ਵਾਂਗ ਹੀ ਵਿਹਾਰ ਕਰਦੇ ਹਨ। ਇਸੇ ਤਰ੍ਹਾਂ ਆਤਮਿਕ ਵਿਕਾਸ ਦੀ ਸਥਿਤੀ (ਵੇਈਂ ਪ੍ਰਵੇਸ਼) ਆਮ ਦੁਨਿਆਵੀ ਯਾਤ੍ਰਾਵਾਂ ਵਾਂਗ ਇਕ ਯਾਤ੍ਰਾ ਹੀ ਹੈ। ਘਟਨਾਵਾਂ ਤੇ ਵਿਅਕਤੀਆਂ ਨੂੰ ਸਥੂਲ ਚਿਤ੍ਰਾਂ ਵਿਚ ਪੇਸ਼ ਕਰਨ ਦੀ ਇਹ ਰੁਚੀ ਇਸ ਸਾਰੀ ਵਾਰਤਕ ਨੂੰ ਗੱਦ ਦੇ ਨੇੜੇ ਨਹੀਂ, ਪਦ ਦੇ ਨੇੜੇ ਰਖਦੀ ਹੈ। ਦੂਜੇ ਸ਼ਬਦਾਂ ਵਿਚ ਆਪਣੀ ਪ੍ਰਕਿਰਤੀ ਵਿਚ ਇਹ ਕਾਵਿਮਈ ਹੈ: ਇਸੇ ਕਾਰਣ ਇਸ ਦੇ ਵਾਕ ਛੋਟੇ ਛੋਟੇ ਹਨ ਤੇ ਉਨ੍ਹਾਂ ਦੀ ਗੋਂਦ ਸਰਲ ਤੇ ਸਿੱਧੀ ਹੈ ਪਰ, ਬਿਆਨ ਵਿਚ ਜ਼ੋਰ ਦੀ ਘਾਟ ਨਹੀਂ :

ਤਾ ਬਾਬੇ ਨੋ ਮਾਊ ਪਿਉ ਲੈ ਬੈਠੇ ॥ ਕਹਣ ਲਗੇ ਜੋ ਪਰਮੇਸਰ ਦਿਆ ਪਿਆਰਿਆ ਤੂੰ ਜਿ ਬੈਠਾ ਰਹਦਾ ਹੈ ਸੋ ਤੇਰਾ ਕੰਮੁ ਕਿਉਕਰਿ ਚਲੈਗਾ ॥

ਅਤੇ ਸੰਨਿਆਸੀ ਜੋਗੀ ਤੁਧਨੋ ਕਿ ਕਢਿ ਦੇਨਗੇ ॥ ਤੂੰ ਕਿਤੈ ਰੁਜਗਾਰ ਲਗ ॥ ਤੇਰਾ ਟਬਰੁ ਹੈ ਪੁਤ ਹੋਏ ਘਰੁ ਹੋਆ ਤੂੰ ਆਪਣੇ ਰੁਜਗਾਰ ਲਗੁ ॥ ਤੂੰ ਏਹ ਗਲਾ ਛਡਿ ਭਲੀਆ ਨਾਹੀ ॥ ਸਭ ਗਲਾ ਸੁਣਿ ਕੇ ਬਾਬੇ ਨੋ ਬੈਰਾਗੁ ਆਇਆ ॥ ਮੂਹ ਸਿਰ ਲਪੇਟ ਕਰਿ ਪੈ ਰਹਿਆ ॥ ਦਿਨ ਤਿਨ ਚਾਰਿ ਗੁਦਰ ਗਏ ॥ ਨਾ ਕਿਛੁ ਖਾਏ ਨਾ ਕਿਛੁ ਪੀਏ ॥ ਨਾ ਕਿਸੇ ਨਾਲਿ ਬੋਲੈ ॥

ਇੰਜ ਇਹ ਵਾਰਤਕ ਆਪਣੇ ਬੋਲਾਂ ਦੀ ਸਾਦਗੀ ਕਾਰਣ ਮੋਹੰਦੀ ਹੈ; ਇਹ ਮੂਲੋਂ ਕਲਾ-ਹੀਨ ਵੀ ਨਹੀਂ ਇਸ ਵਿਚ ਸਗੋਂ ਸੁਭਾਵਕਤਾ ਤੇ ਕਲਾ ਦਾ ਸੁਚੱਜਾ ਮੇਲ ਹੈ। ਕਰਤਾ ਚੇਤਨ ਪੱਧਰ ਤੇ ਲਿਖ ਰਹਿਆ ਹੈ ਅਤੇ ਉਹ ਇਸ ਵਾਰਤਕ ਨੂੰ ਰਸਦਾਇਕ ਬਣਾਉਣ ਲਈ ਕਈ ਪ੍ਰਕਾਰ ਦੀਆਂ ਵਿਧੀਆਂ, ਕਈ ਪ੍ਰਕਾਰ ਦੀਆਂ ਜੁਗਤਾਂ ਵਰਤਦਾ ਹੈ। ਇਨ੍ਹਾਂ ਵਿੱਚੋਂ ਇਕ ਅਨੁਪ੍ਰਾਸ ਦੀ ਬਹੁਲਤਾ ਸਹਿਤ ਵਰਤੋਂ ਹੈ। ਇਹ ਚੀਜ਼ ਉਸ ਦੀ ਲਿਖਤ ਵਿਚ ਸੰਗੀਤਕ ਰਸ ਭਰਨ ਤੇ ਵਹਾਉ ਲਿਆਉਣ ਲਈ ਜ਼ਿੰਮੇਦਾਰ ਹੈ। ਕੁਝ ਉਦਾਹਰਣ ਦੇਖੋ :

ੳ) ਸੰਮਤ ੧੫੨੬ ਬਾਬਾ ਨਾਨਕੁ ਜਨਮਿਆ ॥ … … ਅਨਹਦ ਸਬਦੁ ਪਰਮੇਸੁਰ ਕੇ ਦਰਬਾਰ ਬਾਜਾ ॥ ਤੇਤੀਸ ਕਰੋੜੀ ਦੇਵਤਿਆ ਨਮਸਕਾਰੁ ਕੀਆ ॥ ਚਉਰਾਸੀਹ ਸਿਧੋ ਨਮਸਕਾਰੁ ਕੀਆ ॥ ਨਵਾ ਨਾਥਾਂ ਨਮਸਕਾਰ ਕੀਆ ॥ ਬਵਜਹ ਬੀਰ ਚਉਸਠਿ ਜੋਗਨੀ ਛਿਆ ਜਤੀਆਂ ਆਇ ਕਰ ਨਮਸਕਾਰੁ ਕੀਆ ਜੋ ਵਡਾ ਭਗਤ ਜਗਤ ਨਿਸਤਾਰਣ ਕਉ ਆਇਆ ਹੈ ॥

ਅ) ਤਬ ਨਾਨਕ ਘਰਿ ਬਹਿ ਰਹਿਆ॥ ਕਿਰਤੁ ਕਿਛੁ ਕਰੇ ਨਾਹੀ॥ ਜੋ ਬਹੈ ਤਾ ਬੈਠਾ ਰਹੈ ਜੇ ਸੋਵੈ ਤਾ ਸੁਤੇ ਰਹੈ ॥

ੲ) ਓਇ ਜਿ ਚੇਰੀਆ ਚਲੀਆ ਤਬ ਉਨਹੁ ਜਾਨਿਆ ਜੈਸੇ ਅਗੈ ਤਪਾ ਤਪੀਸਰ ਜੋਗੀ ਸੰਨਿਆਸੀ ਬ੍ਰਹਮਚਾਰੀ ਹੋਤਾ ਤੈਸਾ ਏਹ ਭੀ ਹੈ ॥ ਤਬ ਓਇ ਚਲੀਆ॥ ਜਾਇ ਬਾਬੇ ਪਾਸ ਬੈਠੀਆ ॥ ਬਾਬੇ ਕਉ ਲਾਗੀਆ ਬੁਲਾਵਣੇ ॥ ਭਲੇ ਮੀਠੇ ਰਸ ਭਲੇ ਮੀਠੇ ਬੋਲ ਭਲੇ ਮੀਠਾ ਭੋਜਨ ਲੈ ਆਈਆ ॥ ਜਾਇ ਆਗੈ ਰਖੇ ॥ ਸੋਲਹ ਸੀਗਾਰ ਕਰਿਕੈ ਲਾਗੀਆ ਬਾਬੇ ਪਾਸ ਸੇਵਾ ਕਰਨ ॥ ਕਾਈ ਬਾਰਹ ਬਰਸਾ ਕੀ ਕਾਈ ਪੰਦ੍ਹ ਬਰਸਾ ਕੀ ਕਾਈ ਬੀਸ ਬਰਸਾ ਕੀ ॥ ਕਮਲ ਸੁੰਦਰ ॥

ਇਸ ਗੱਦ ਵਿਚ ਨਾਟਕੀ ਅੰਸ਼ ਵੀ ਬਹੁਲਤਾ ਸਹਿਤ ਮਿਲਦਾ ਹੈ। ਇਹ ਦੂਜੀ ਜੁਗਤ ਹੈ ਜੋ ਲੇਖਕ ਵਾਰਤਕ ਨੂੰ ਰਸਦਾਇਕ ਬਣਾਉਣ ਲਈ ਵਰਤਦਾ ਹੈ। ਇਹ ਦੋ ਵਿਰੋਧੀ ਸਥਿਤੀਆਂ, ਦੋ ਵਿਰੋਧੀ ਗੱਲਾਂ, ਦੋ ਵਿਰੋਧੀ ਪਾਤ੍ਰਾਂ ਨੂੰ ਇਕ ਦੂਜੇ ਦੇ ਨੇੜੇ ਲਿਆ ਕੇ ਪੈਦਾ ਕੀਤਾ ਜਾਂਦਾ ਹੈ। ਇਸ ਦੀਆਂ ਕਈ ਅਦਭੁਤ ਮਿਸਾਲਾਂ ਇਸ ਪੁਸਤਕ ਵਿੱਚੋਂ ਮਿਲ ਜਾਂਦੀਆਂ ਹਨ :

ੳ) "ਪਾਂਧਾ ਤੂੰ ਕਿਛੁ ਆਪਿ ਭੀ ਪੜਿਆ ਹੈ ਜੋ ਮੇਰੇ ਤਾਈਂ ਪੜਾਇੰਦਾ ਹੈ"—ਪੜ੍ਹਨ ਆਏ ਬਾਲਕ ਦਾ ਆਪਣੇ ਗੁਰੂ ਨੂੰ ਕੀਤਾ ਨਾਟਕੀ ਪ੍ਰਸ਼ਨ ਹੈ ;

ਅ) ਤਾਂ ਬਾਬੇ ਆਖਿਆ : "ਅਸਾਂ ਖੇਤੀ ਤਕੜੀ ਕੀਤੀ ਹੈ"—ਖੇਤੀ ਵਿਚ ਪੈਣ ਦੀ ਪ੍ਰੇਰਣਾ ਦੇਂਦੇ ਪਿਤਾ ਨੂੰ ਉਸ ਦੇ ਨਾਬਰ ਪੁੱਤਰ ਦਾ ਨਾਟਕੀ ਉੱਤਰ ਹੈ ;

ੲ) "ਨ ਕੋਈ ਹਿੰਦੂ ਹੈ ਨ ਕੋਈ ਮੁਸਲਮਾਨ ਹੈ"—ਬਾਬੇ ਦਾ ਲੋਕਾਂ ਨੂੰ ਕੂੜ ਤੇ ਕੁਸੱਤ ਵਿਚੋਂ ਕਢਣ ਲਈ ਲਾਇਆ ਅਦਭੁਤ ਨਾਅਰਾ ਹੈ।

ਸ) 'ਦੇਖੇ ਤਾਂ ਲਖ ਨਾਵਦੇ ਹੈਨਿ ਪਰੁ ਨਾਤੇ ਕੋਈ ਨਾਹੀ॥ ਬਾਬੇ ਜੀ ਦੀ ਦਿਬ ਦ੍ਰਿਸਟਿ ਅਤੇ ਲੋਕਾਂ ਦੀ ਚਮ ਦ੍ਰਿਸਟਿ ॥ ਲੋਕਾਂ ਦੇ ਭਾਣੇ ਲੋਕ ਨਾਤੇ ਪਰ ਬਾਬੇ ਦੇ ਭਾਣੇ ਨਾਤੇ ਕੋਈ ਨਾਹੀ"—ਵਿਰੋਧੀ ਸਥਿਤੀਆਂ ਦੀ ਸਮੀਪਤਾ (juxtaposition) ਨਾਲ ਗੱਲ ਨੂੰ ਕਿਵੇਂ ਸ਼ਿਖਰ ਤੇ ਪਹੁੰਚਾਇਆ ਹੈ।

ਹ) "ਉਸ ਬਿਲਾਇਤ ਕੇ ਲੋਕ ਥੇ ਸੋ ਦਿਨ ਚੜੇ ਇਸਨਾਨੁ ਕਰਹਿ ਦੁਆਦਸ ਟਿਕੇ ਚੜਾਵਹਿ ॥ ਅਰੁ ਆਇਤਵਾਰ ਅਮਾਵਸਿਆ ਇਕਾਦਸੀ ਕਰਹਿ ॥ ਬ੍ਰਤ ਰਹੈ ਦੇਹੁਰੇ ਕੀ ਪੂਜਾ ਕਰਹਿ ॥ ਠਾਕਰਦੁਆਰੇ ਜਾਹਿ ॥ ਉਹੁ ਬਾਣੀਆ ਨਾ ਬ੍ਰਤ ਨਾ ਪੂਜਾ ਨਾ ਉਮਸਿਆ ਨ ਆਇਤਵਾਰ ਉਨਾ ਕੀ ਕਾਈ ਪਰਕਿਰਤ ਨਾ ਕਰੈ ॥"—ਦੋਹਾਂ ਦੀ ਸਥਿਤੀ ਨੂੰ ਟਾਕਰੇ ਨਾਲ ਉਘਾੜਿਆ ਹੈ।

ਪਾਤ੍ਰ ਅਨੁਕੂਲ ਬੱਨ੍ਹੀ ਗੱਲ-ਬਾਤ ਵੀ ਨਾਟਕੀ ਰੰਗ ਵਧਾਉਣ ਦਾ ਕਾਰਨ ਬਣਦੀ ਹੈ ਤੇ ਇਸ ਦੀ ਵਰਤੋਂ ਦੇ ਵੀ ਸੁਚੱਜੇ ਉਦਾਹਰਣ ਸਾਨੂੰ ਇਸ ਜਨਮ ਸਾਖੀ ਵਿੱਚੋਂ ਮਿਲ ਜਾਂਦੇ ਹਨ। ਇਹ ਰੰਗ ਸ਼ੇਖ ਬ੍ਰਹਮ ਵਾਲੀ ਗੋਸ਼ਟਿ ਵਿਚ ਵਿਸ਼ੇਸ਼ ਤੌਰ ਉਘੜਿਆ ਹੈ। ਸਾਰੀ ਵਾਰਤਾਲਾਪ ਮੁਲਤਾਨੀ ਲੱਦੀ ਹਿੰਦਵੀ ਵਿਚ ਹੈ :

> ਤਾਂ ਪੀਰ ਆਖਿਆ ਜਿ ਬਚਾ ਕੋਈ ਬੈਤ ਤਉ ਭੀ ਸਿਖਿਆ ਹਿਹ ਕਣੋ ॥ ਤਾਂ ਉਸ ਆਖਿਆ ਜੀਵੈ ਪੀਰੁ ॥ ਇਕ ਬੈਤ ਮੈ ਕੂੰ ਭੀ ਹਾਸਲ ਥੀਆ ਉਹ ਕਣੋ ॥ ਪੀਰ ਆਖਿਆ ੜਿਖਾ ਅਲਾਇ ॥ ਡਿਖਾ ਕੇਹਾ ਬੈਤ ਹੈ॥ ...... ਤਾ ਵਤਿ ਪੀਰ ਬੋਲਿਆ ਜਿ ਨਾਨਕ ਜੀ ਤੈਂਡਾ ਹਿਕ ਬੈਤ ਸੁਣਿ ਕਰਿ ਐਸੀ ਹੈਰਾਨਗੀ ਹੋਇ ਰਹੀ ਹੈ ॥ ... ਤਾ ਬਾਬੇ ਆਖਿਆ ਪੀਰ ਸਲਾਮਤਿ ਜੋ ਖੁਦਾਇ ਅਖਾਇਸੀ ਸੋ ਆਖਸਾਹਾਂ।

ਇਸ ਦੇ ਨਾਲ ਹੀ ਲੇਖਕ ਨੇ ਜਿਥੇ ਕਿਤੇ ਮੌਕਾ ਬਣਿਆ ਹੈ, ਮੁਸਕੜੀ ਭਰੇ ਹਾਸੇ ਦਾ ਸਾਮਾਨ ਵੀ ਪੈਦਾ ਕੀਤਾ ਹੈ। ਇਹ ਹਾਸਾ ਆਮ ਤੌਰ ਤੇ ਦੋ ਉਲਟਭਾਵੀ ਸਥਿਤੀਆਂ ਦੇ ਸੂਖਮ ਜੇਹੇ ਟਕਰਾਉ ਤੋਂ ਉਪਜਿਆ ਹੈ ਤੇ ਲੇਖਕ ਦੀ ਕਲਾਤਮਕ ਸੂਝ ਦਾ ਪਤਾ ਦੇਂਦਾ ਹੈ :

ੳ) ਗੁਰੂ ਬਾਬੇ ਆਖਿਆ : "ਤੂ ਮਰਦਾ ਨਾਹੀ ਉਠਿ ਪਰਮੇਸਰ ਜਪਿ ਅਤੇ ਹੁਸਿਆਰੁ ਹੋ ॥" ਤਾਂ ਫੇਰਿ ਮਰਦਾਨਾ ਬੋਲਿਆ "ਜੀਉ ਹੁਸਿਆਰੀ ਦੀ ਗਲਿ ਰਹੀ ਹਉ

ਮਰਦਾ ਹਾ ਭੂਖਾ ॥ ... ... ਗੁਰੂ ਬਾਬੇ ਆਖਿਆ : 'ਮਰਦਾਨਿਆ ਮੇਰੀ ਬਹੁਤ ਖੁਸੀ ਹੈ ਤੁਧੁ ਉਪਰਿ ॥ ਤੈ ਵਿਦਾ ਕਿਉ ਮੰਗੀ ॥'' ਮਰਦਾਨੇ ਆਖਿਆ : ''ਜੀ ਕੁਰਬਾਨ ਤੇਰੀ ਖੁਸੀ ਨੋ ਮੇਰੀ ਵਿਦਾ ਕਰਿ ਹਉ ਘਰ ਜਾਦੀ' ॥

ਅ) ਮਰਦਾਨਾ ਜੋ ਛਤ੍ਰਾ ਹੋਆ ਬਧਾ ਸੀ ਬਾਬੇ ਨੋ ਨਦਰੀ ਆਇਓਸੁ ॥ ਪਇਆ ਖਹਰੂ ਖਹਰੂ ਕਰੇ ਬੋਲਿ ਨ ਸਕੈ ॥ ਛਤ੍ਰੇ ਦੀ ਬੋਲੀ ਪਇਆ ਬਿਕਾਵੈ ॥ ਬਾਬੇ ਡਿਠਾ ਇਹੁ ਮਰਦਾਨਾ ਹੈ ॥ ਤਾ ਬਾਬੇ ਅਗੋਂ ਹਥ ਕੀਆ ਜੋ ਧੀਰਾ ਹੋ ॥

ਇ) ਤਾਂ ਗੁਰੂ ਬਾਬੇ ਨਾਨਕ ਆਖਿਆ : ''ਤੂ ਮੇਰੇ ਨਾਲਿ ਰਹੁ ਨਾਹੀ ॥ ਜਾਹਿ ॥'' ਤਾਂ ਗੁਰੂ ਅੰਗਦ ਨਮਸਕਾਰ ਕਰਦੋ ਨੱਠਾ ਤਾਂ ਗੁਰੂ ਬਾਬੇ ਆਖਿਆ ਉਸੁ ਜੇ ਪਿਛੇ ਮੁੜਿ ਡਿਠੋਸੁ ਤਾ ਆਪਣਾ ਕੀਤਾ ਪਾਵੈਗਾ ॥ ਹਥ ਲੈ ਛਿਤਰ ਤੇ ਭਜ ॥ ਤੈ ਉਰੈ ਨਾਹੀ ਖੜੋਣਾ ਤੈ ਧੁਰੇ ਜਾਣਾ ॥ ਤਾ ਗੁਰੂ ਅੰਗਦੁ ਜਿਉ ਦਉੜਿਆ ਲਾਹਿ ਕੇ ਛਿਤਰ ਤਾ ਪਿਛੇ ਮੁੜ ਡਿਠੋਸੁ ਨਾਹੀ ॥

ਇਕ ਹੋਰ ਕਲਾ-ਜੁਗਤ ਵਾਰਤਾਲਾਪੀ ਸ਼ੈਲੀ ਵਰਤਣ ਦੀ ਹੈ। ਸਮੁੱਚਾ ਬ੍ਰਿਤਾਂਤ ਨਾਟਕੀ ਪ੍ਰਸ਼ਨੋਤਰੀ ਨਾਲ ਭਰਿਆ ਹੋਇਆ ਹੈ। ਹੋਰ ਤਾਂ ਹੋਰ, ਗੁਰਬਾਣੀ ਦੀ ਵਿਆਖਿਆ ਕਰਨ ਲਈ ਵੀ ਇਸ ਢੰਗ ਨੂੰ ਹੱਥੋਂ ਨਹੀਂ ਛਡਿਆ। ਆਪ ਹੀ ਪ੍ਰਸ਼ਨ ਕੀਤੇ ਹਨ ਤੇ ਆਪ ਹੀ ਉਨ੍ਹਾਂ ਦਾ ਉੱਤਰ ਦਿੱਤਾ ਹੈ :

ੳ) ''ਸੁਣ ਹੋ ਸੁਆਮੀ ਏਹੁ ਜੁ ਸੰਸਾਰ ਕਾ ਪੜਣਾ ਹੈ ਸੋ ਐਸਾ ਹੈ ਮਸੁ ਦੀਵੇ ਕੀ ਕਾਗਦਿ ਸਣ ਕਾ ਕਲਮ ਕਾਨੇ ਕੀ ਮਨੁ ਲਿਖਣਹਾਰ ॥ ਲਿਖਿਆ ਸੋ ਕਿਆ ਲਿਖਿਆ ॥ ਮਾਇਆ ਕਾ ਜੰਜਾਲ ਲਿਖਿਆ ਜਿਤੁ ਲਿਖਿਆ ਸਭ ਵਿਕਾਰ ਹੋਏ ॥ ... ... ਲਿਖੀਐ ਸੋ ਕਿਆ ਲਿਖੀਐ ਪਰਮੇਸਰ ਕਾ ਨਾਉ ਲਿਖੀਐ ॥ ਪਰਮੇਸਰ ਕਾ ਨਾਉ ਲਿਖੀਐ ਸਲਾਹ ਲਿਖੀਐ ਬੇਅੰਤ ਸੋਭਾ ਲਿਖੀਐ ਜਿਤੁ ਲਿਖਿਆ ਸਭ ਵਿਕਾਰੁ ਮਿਟਿ ਜਾਹਿ ॥

ਅ) ਏਕ ਜੋ ਮਨੁਖ ਪੂਜਾ ਸਾਲਗ੍ਰਾਮ ਕੀ ਕਰਤੇ ਹੈ ਅਰੁ ਠਾਕੁਰ ਕੀ ਕਰਤੇ ਹੈ ॥ ਸਾਲਗ੍ਰਾਮ ਲੀਆ ਅਰੁ ਸੰਪਟ ਮਹਿ ਰਖਿਆ ਅਰੁ ਨਵਾਇਆ ਬੈਠਾਇਆ ਅਰੁ ਆਗੈ ਪਾਤੀ ਰਾਖੀ ਫੂਲ ਚੜਾਏ ਅਰੁ ਇਸ ਤੇ ਸਵਰਗ ਕੇ ਠਾਕਰ ਪਾਇਆ ਚਾਹਤੇ ਹੈ ਕਿਨਾ ਕੀ ਨਿਆਈ ਨਾਮੇ ਕੀ ਨਿਆਈ ਜੋ ਉਨਹੁ ਭੀ ਇਸੀ ਤੇ ਪਾਇਆ ਹੈ ਅਰੁ ਹਮ ਭੀ ਪਾਵਹਿ ॥ ਉਨ ਤਉ ਏਕ ਦਿਨ ਮਹਿ ਪਾਇਆ ਥਾ ॥ ... ... ਏਕ ਜੋ ਨਾਹੀ ਪਾਵਤੇ ਸੋ ਕਿਉ ਨਾਹੀ ਪਾਵਤੇ ॥ ਓਇ ਸੰਜਮ ਨਾਹੀ ਜਾਣਤੇ ॥

ਬਾਬੇ ਦੀ ਸਾਰੀ ਜੀਵਨ-ਕਥਾ ਇਸੇ ਵਾਰਤਾਲਾਪੀ ਸ਼ੈਲੀ ਵਿਚ ਚਲਦੀ ਹੈ, ਜਿਸ ਨੂੰ ਸੁਚੱਜੇ ਸਾਖੀਕਾਰ ਨੇ ਕਿਧਰੇ ਵੀ ਢਿੱਲੀ ਨਹੀਂ ਪੈਣ ਦਿੱਤਾ ਅਤੇ ਆਪਣੀ ਕਲਾ-ਚੇਤਨਾ ਨਾਲ ਸ਼ਬਦਾਂ ਦਾ ਉਹ ਜਾਦੂ ਤਣਿਆ ਹੈ ਕਿ ਅੱਜ ਦੀ ਘੋਖਣਹਾਰ ਬੁੱਧੀ ਵੇਖ ਵੇਖ ਕੇ, ਪੜ੍ਹ

ਪੜ੍ਹ ਕੇ, ਚਕ੍ਰਿਤ ਰਹ ਜਾਂਦੀ ਹੈ।

ਉਪਰ ਵਰਣਿਤ ਕਲਾ-ਜੁਗਤਾਂ ਮਿਲ ਕੇ ਜਨਮਸਾਖੀ ਦੀ ਵਾਰਤਕ ਵਿਚ ਉਹ ਗੁਣ ਪ੍ਰਵਿਸ਼ਟ ਕਰਨ ਦੀਆਂ ਜ਼ਿੰਮੇਦਾਰ ਬਣਦੀਆ ਹਨ, ਜਿਸ ਨੂੰ ਸ਼ੈਲੀ-ਵਿਗਿਆਨ ਦੀ ਅਜੋਕੀ ਭਾਸ਼ਾ ਵਿਚ ਅਜਨਬੀਕਰਣ (defamiliarisation) ਆਖਦੇ ਹਨ। ਇਸ ਪ੍ਰਕ੍ਰਿਆ ਦਾ ਸਮੁੱਚਾ ਪ੍ਰਭਾਵ ਲੇਖਕ ਦੇ ਬੋਲਾਂ ਵਿਚ ਵਿਲਖਣਤਾ ਲੈ ਆਉਣਾ ਹੈ, ਜਿਸ ਦਾ ਸਦਕਾ ਪਾਠਕ ਉਨ੍ਹਾਂ ਬੋਲਾਂ ਨੂੰ ਪੜ੍ਹ ਕੇ ਕੰਨ ਖੜੇ ਕਰਨ ਤੇ ਮਜਬੂਰ ਹੋ ਜਾਂਦਾ ਹੈ। ਦੂਜੇ ਸ਼ਬਦਾਂ ਵਿਚ ਇਸ ਪ੍ਰਕ੍ਰਿਆ ਨਾਲ ਉਸ ਨੂੰ ਲਿਖਤ ਦੇ ਕੁਝ ਕੁ ਅਨੋਖਾ ਹੋਣ ਦਾ ਆਭਾਸ ਹੋਣ ਲਗ ਜਾਂਦਾ ਹੈ।

ਪਾਤ੍ਰਾਂ ਦੇ ਹਾਵ ਭਾਵ ਚਿਤ੍ਰਣ ਵਿਚ ਵੀ ਲੇਖਕ ਨੂੰ ਵਡੀ ਸੂਝ ਹਾਸਲ ਹੈ। ਮਾਂ ਦੇ ਮੁਖੋਂ ਨਿਕਲੇ ਸਬਦ ਮਾਂ ਦੀ ਮਮਤਾ ਦਾ ਬੜਾ ਪ੍ਰਭਾਵਸ਼ਾਲੀ ਚਿਤ੍ਰ ਖਿਚਦੇ ਤੇ ਪੜ੍ਹਨ ਵਾਲੇ ਨੂੰ ਟੁੰਬਦੇ ਹਨ :

> "ਹਉ ਵਾਰੀ ਹਉ ਵਾਰੀ ਬੇਟਾ॥ ਹਉ ਤੁਧੁ ਵਿਟਹੁ ਵਾਰੀ ॥ ਹਉ ਕੁਰਬਾਣ ਕੀਤੀ ਬੇਟਾ। ਹਉ ਬਲਿਹਾਰ ਬਲਿਹਾਰ ਕੀਤੀ ਬੇਟਾ ਤੇਰੇ ਦਰਸਨ ਵਿਟਹੁ ॥ ਹਉ ਨਿਹਾਲੁ ਕੀਤੀ ਜੋ ਤਉ ਆਪਣਾ ਦਰਸਨੁ ਦਿਤਾ ਬੇਟਾ ॥ ਤੇਰਿਆ ਪੈਰਾ ਵਿਟਹੁ ਵਾਰੀ ਬੇਟਾ ॥ ਏਨਾ ਜਟਾ ਵਿਟਹੁ ਵਾਰੀ ਬੇਟਾ ॥ ਤੇਰੇ ਖਿਲਕਿਆ ਵਿਟਹੁ ਵਾਰੀ ਬੇਟਾ ॥ ਤੁਧ ਨਿਹਾਲ ਕੀਤੀ ਮੇਰੇ ਨਾਨਕਾ ॥

ਭਗਤੀ ਭਾਵ ਵਿਚ ਗੜੁੱਦ ਅਰਜ਼ੋਈਆਂ ਭਰੇ ਮਨ ਦੀ ਲੂਛਣੀ ਨੂੰ ਵੀ ਸ਼ਾਇਦ ਕੋਈ ਹੋਰ ਇਸ ਨਾਲੋਂ ਵਧੇਰੇ ਸ਼ਕਤੀਸ਼ਾਲੀ ਸ਼ਬਦਾਂ ਵਿਚ ਨ ਬੰਨ੍ਹ ਸਕਦਾ :

> ਤਬ ਰਾਜੇ ਕਹਾ : ਜੀ ਪਾਤਸਾਹੁ ਜੋ ਕਿਛੁ ਹੈ ਸੁ ਤੁਝ ਕਉ ਮਲੂਮੁ ਹੈ ॥ ਅਰੁ ਤੂੰ ਅੰਤਰਜਾਮੀ ਹੈ ॥ ਪਾਰਬ੍ਰਹਮ ਪਰਮੇਸਰ ਹੈ ॥ ਮੇਰੇ ਬਿਖੈ ਏਹ ਮਤਿ ਨਾਹੀ ਜਿ ਕੀਮਤਿ ਕਹਉ ॥ ਜਿਹਬਾ ਕੇ ਬਿਖੈ ਏਹ ਸਕਤਿ ਪਹੁਚਿ ਨਾਹੀ ॥ ਜੋ ਕਹ ਸੁਣਾਵਉ ॥ ਨੇਤ੍ਰ ਕੇ ਬਿਖੈ ਏਹੁ ਪਹੁਚਿ ਨਾਹੀ ਜੋ ਅਵਰਿ ਕਿਛੁ ਦੇਖਹਿ ॥ ਚਰਨਾ ਕੇ ਬਿਖੈ ਏਹੁ ਜੋਰੁ ਨਾਹੀ ਰਹਾ ਜਿ ਅਵਰ ਠਉਰ ਚਲਿ ਜਾਉ ॥ ਹਸਤਿ ਕੈ ਬਿਖੈ ਸਮਾਲਿ ਨਾਹੀ ਰਹੀ ਕਿਸੀ ਅਵਰ ਕੀ ਸੇਵਾ ਕਰਹਿ ॥ ਜੀਉ ਮਿਹਰਵਾਨ ਦੀਨ ਦਇਆਲ ਅਨਾਥਾ ਕੇ ਨਾਥ ਮਨਸਾ ਕੇ ਦਾਤੇ ਸ੍ਰੀ ਗੁਰਦੇਵ ਜੀ ਮਿਹਰਵਾਨ ਹੋਈਐ ਆਪਣੇ ਚੇਰੇ ਕਉ ਕਿਰਪਾ ਕਰੀਐ ॥

ਇਨ੍ਹਾਂ ਸਾਰੀਆਂ ਜੁਗਤਾਂ ਨੇ ਮਿਲ ਕੇ ਇਸ ਕਲਾ-ਕ੍ਰਿਤੀ ਨੂੰ ਸੁਹਜ ਸੁਆਦ ਨਾਲ ਗੁੰਨ੍ਹਿਆ ਹੈ, ਜਿਸ ਤੋਂ ਇਹ ਇਕ ਸੁੰਦਰ ਸਾਹਿਤਕ ਰਚਨਾ ਹੋ ਨਿਬੜੀ ਹੈ।

ਇਹ ਉਹ ਗੱਦ ਹੈ ਜਿਸ ਦੇ ਪਾਇ ਦੀ ਗੱਦ ਤਤਕਾਲੀਨ ਭਾਰਤ ਵਿਚ ਮੁਸ਼ਕਿਲ ਨਾਲ ਮਿਲਦੀ ਹੈ। ਆਪਣੀ ਕਲਾ-ਨਿਪੁਣਤਾ ਕਾਰਣ ਇਹ ਇਕ ਅਦਭੁਤ ਤੁਹਫ਼ਾ ਹੈ ਅਤੇ ਇਸ ਤਰ੍ਹਾਂ ਦਾ ਕੋਈ ਖਿਆਲ ਮਨ ਵਿਚ ਲਿਆਉਣਾ ਕਿ ਇਸ ਦੇ ਲਿਖਣਹਾਰੇ

ਵਿਦਵਾਨ ਨਹੀਂ ਸਨ[1], ਅਸਲੋਂ ਭੁੱਲ ਹੋਵੇਗੀ। ਇਸ ਦੇ ਉਲਟ, ਸਗੋਂ ਸਾਨੂੰ ਇਸ ਦੇ ਲੇਖਕ ਦੇ ਚੰਗੇ ਵਿਦਵਾਨ ਹੋਣ ਦੇ ਸਬੂਤ ਮਿਲਦੇ ਹਨ। ਸ਼ੇਖ ਬ੍ਰਹਮ ਵਾਲੀ ਗੋਸ਼ਟ ਵਿਚ 'ਆਸਾ ਦੀ ਵਾਰ' ਦੀ ਉਥਾਨਕਾ ਵਿਚ ਵਰਤਿਆ ਇਹ ਨੁਕਤਾ ਕਿ "ਪੀਰ ਦਾ ਮਖਸੂਦ ਏਹੁ ਜੁ ਦੂਹ ਬਗੈਰ ਵਾਰ ਹੋਦੀ ਨਾਹੀਂ, ਦਿਖਾ ਦੂਜਾ ਖੁਦਾਇ ਦਾ ਸਰੀਕੁ ਕਉਣ ਪੈਦਾ ਕਰਸੀ", ਲੇਖਕ ਦੀ ਸਾਹਿਤਕ ਸੂਝ ਦਾ ਪਤਾ ਦੇਂਦਾ ਹੈ। ਸਾਡੇ ਵਿੱਚੋਂ, ਆਖ਼ਿਰ, ਕਿੰਨੇ ਕੁ ਹਨ ਜੋ ਵਾਰ ਦੀ ਤਕਨੀਕ ਨੂੰ ਸਮਝਦੇ ਹਨ?—ਇਸ ਗੱਲ ਨੂੰ ਕਿ ਵਾਰ ਵਿਚ ਨਾਇਕ ਨੂੰ ਉਘਾੜਨ ਲਈ ਉਸ ਦਾ ਇਕ ਸ਼ਰੀਕ ਲਿਆਉਣਾ ਜ਼ਰੂਰੀ ਹੁੰਦਾ ਹੈ। ਇਹ ਇਕ ਬਾਰੀਕ ਨੁਕਤਾ ਹੈ ਤੇ ਲੇਖਕ ਦੀ ਸਾਹਿਤਕ ਬਾਰੀਕੀਆਂ ਨੂੰ ਸਮਝ ਸਕਣ ਦਾ ਸਬੂਤ ਹੈ।

ਬਾਵਜੂਦ ਇਸ ਦੇ ਇਹ ਗੱਦ ਪ੍ਰਾਰੰਭਿਕ ਵਾਰਤਕ ਵਾਲੀਆਂ ਊਣਤਾਈਆਂ ਤੋਂ ਵਿਹੀਨ ਨਹੀਂ। ਹਰੇਕ ਵਾਕ ਦਾ "ਜਾਂ", "ਜਬ", "ਤਬ", "ਫਿਰ", ਆਦਿ ਦੇ ਤਕੀਆ-ਕਲਾਮ ਨਾਲ ਸ਼ੁਰੂ ਹੋਣਾ ਇਸ ਦੀ ਰਵਾਨੀ ਉਤੇ ਸੱਟ ਮਾਰਦਾ ਹੈ ਤੇ ਸਾਹਿਤ-ਰਸ ਨੂੰ ਫਿਕਾ ਪਾਂਦਾ ਹੈ। ਜੇ ਇਹ ਦੁਹਰਾਉ ਘਟ ਸਕਦਾ ਤਾਂ ਇਹ ਲਿਖਤ ਅੱਜ ਦੇ ਮਿਅਯਾਰ ਅਨੁਸਾਰ ਬੜੀ ਉਚ ਪਾਇ ਦੀ ਹੁੰਦੀ। ਪਰੰਤੂ, ਇਸ ਦਾ ਆਪਣਾ ਇਕ ਰੰਗ ਹੈ। ਵਾਸਤਵ ਵਿਚ ਇਹ ਦੁਹਰਾਉ ਉਸ ਸਮੇਂ ਦੀ ਸਾਹਿਤਕ ਸ਼ੈਲੀ ਦਾ ਇਕ ਅੰਗ ਹੀ ਸੀ—ਨਹੀਂ, ਸਗੋਂ ਪੁਰਾਣੇ ਸਮੇਂ ਤੋਂ ਤੁਰੀ ਆਈ ਪਰੰਪਰਾ ਦਾ ਅੰਗ ਸੀ, ਜਿਵੇਂ ਕਿ ਅਸੀਂ ਇਸ ਪ੍ਰਕਰਣ ਦੇ ਸ਼ੁਰੂ ਵਿਚ ਦਸ ਆਏ ਹਾਂ। ਕੁਝ ਵੀ ਹੋਵੇ; ਕਲਾ, ਸੰਗੀਤਾਤਮਕਤਾ, ਰਸ-ਵਿਲੀਨਤਾ, ਤੇ ਬੋਲਾਂ ਦੀ ਮਧੁਰਤਾ, ਕਿਸੇ ਪੱਖ ਤੋਂ ਵੇਖੀਏ, ਇਹ ਗੱਦ ਅਤਿ ਉਚ ਕੋਟੀ ਦੀ ਦਿਸ ਆਉਂਦੀ ਹੈ। ਪੰਜਾਬੀ ਨੂੰ ਇਸ ਉਪਰ ਜਾਇਜ਼ ਤੌਰ ਤੇ ਮਾਨ ਹੋ ਸਕਦਾ ਹੈ।

## ੨੧

## ਭਾਸ਼ਾਈ ਅਧਿਐਨ

ਅਜੋਕੇ ਭਾਸ਼ਾ-ਵਿਗਿਆਨੀ ਭਾਸ਼ਾ ਦੇ ਦੋ ਰੂਪਾਂ ਦਾ ਨਿਖੇੜਾ ਕਰਨ ਤੇ ਜ਼ੋਰ ਦੇਂਦੇ ਹਨ; ਇਕ ਭਾਸ਼ਾ ਦਾ ਸਮੂਹਕ ਰੂਪ ਹੈ, ਜਿਸ ਨੂੰ ਲੌਂਗ (langue) ਦੇ ਨਾਂ ਨਾਲ ਯਾਦ ਕੀਤਾ ਜਾਂਦਾ ਹੈ; ਦੂਜਾ ਰਚਨਾ-ਵਿਸ਼ੇਸ਼ ਦਾ ਪਾਠ ਹੈ, ਜਿਸ ਲਈ ਤਕਨੀਕੀ ਪਦ ਪੇਰੋਲ (parole) ਹੈ। ਇਹ ਪਿਛਲਾ ਰਚਨਾ-ਵਿਸ਼ੇਸ਼ ਦੇ ਸ਼ੈਲੀਗਤ ਅਧਿਐਨ ਦਾ

---

[1] ਦੇਖੋ ਜਗਜੀਤ ਸਿੰਘ ਛਾਬੜਾ, 'ਪ੍ਰਮੁਖ ਸ਼ੈਲੀਕਾਰ', ਪੰਨਾ ੧੨੨ ; ਅਤੇ Khushwant Singh *History of the Sikhs*, vol. I, p. 299.

ਅੰਗ ਬਣਦਾ ਹੈ ਤੇ ਇਹ ਦਸਦਾ ਹੈ ਕਿ ਲੇਖਕ ਕਿਸ ਤਰ੍ਹਾਂ ਆਮ ਭਾਸ਼ਾ ਦਾ ਅਜਨਬੀਕਰਣ ਕਰਕੇ ਪਾਠਕਾਂ ਲਈ ਖਿਚ ਦਾ ਸਾਮਾਨ ਪੈਦਾ ਕਰਦਾ ਹੈ, ਜਿਸ ਤੋਂ ਸ਼ੈਲੀਗਤ ਵਿਸ਼ੇਸ਼ਤਾਵਾਂ ਜਨਮ ਲੈਂਦੀਆਂ ਹਨ। ਪਿਛਲੇ ਪ੍ਰਕਰਣ ਵਿਚ ਸ਼ੈਲੀ ਬਾਰੇ ਜੋ ਗੱਲਾਂ ਕਹੀਆਂ ਗਈਆਂ ਹਨ। ਉਹ ਪੇਰੋਲ ਦੇ ਅਧਿਐਨ ਨਾਲ ਹੀ ਸੰਬੰਧਿਤ ਹਨ। ਹਥਲੇ ਪ੍ਰਕਰਣ ਵਿਚ ਭਾਸ਼ਾ ਦੇ ਆਮ ਸਰੂਪ ਅਥਵਾ ਲੈਂਗ ਬਾਰੇ ਗੱਲ ਕਰਨ ਦਾ ਪ੍ਰਯਾਸ ਕੀਤਾ ਜਾਵੇਗਾ।

'ਆਦਿ ਸਾਖੀਆਂ' ਦੀ ਭਾਸ਼ਾ ਹੋਰਨਾਂ ਜਨਮ ਸਾਖੀਆਂ ਦੀ ਭਾਸ਼ਾ, ਖਾਸ ਕਰਕੇ 'ਪੁਰਾਤਨ ਜਨਮ ਸਾਖੀ' ਅਤੇ ਮਿਹਰਬਾਨ ਵਾਲੀ ਜਨਮ ਸਾਖੀ' ਦੀ ਪਰੰਪਰਾ ਨੂੰ ਨਿਭਾਉਂਦੀ ਹੈ। ਇਹ ਭਾਸ਼ਾ ਬੜੀ ਮਿਲਗੋਭਾ ਹੈ। ਇਸ ਵਿਚ ਸਾਨੂੰ ਉੱਤਰੀ ਭਾਰਤ ਦੀਆਂ ਸਾਰੀਆਂ ਹੀ ਭਾਸ਼ਾਵਾਂ ਦੇ ਤੱਤ ਬਹੁਲਤਾ ਸਹਿਤ ਮਿਲਦੇ ਹਨ। ਭਾਸ਼ਾ-ਵਿਗਿਆਨੀਆਂ ਨੇ ਇਸ ਨੂੰ "ਹਿੰਦਵੀ", "ਸਾਧ ਭਾਸ਼ਾ", "ਸਧੂਕੜੀ", ਆਦਿ ਨਾਂ ਦਿੱਤੇ ਹਨ। ਪੁਰਾਣਾ ਨਾਂ 'ਹਿੰਦਵੀ" ਹੀ ਪ੍ਰਤੀਤ ਹੁੰਦਾ ਹੈ। ਅਮੀਰ ਖੁਸਰੋ ਨੇ ਇਸ ਬੋਲੀ ਵਿਚ ਲਿਖੇ ਆਪਣੇ ਕਾਵਿ ਨੂੰ "ਹਿੰਦਵੀ" ਕਹਿਆ ਹੈ। ਮਿਹਰਬਾਨ ਨੇ ਇਸ ਨੂੰ 'ਸਿੰਧੀ" ਭਾਸ਼ਾ ਦਾ ਨਾਂ ਦਿੱਤਾ ਹੈ।[2] "ਸਿੰਧੀ" ਤੋਂ ਭਾਵ ਅੱਜ ਕਲ ਦੀ ਸਿੰਧੀ ਨਹੀਂ; ਇਹ ਸਗੋਂ ਉਹ ਭਾਸ਼ਾ ਹੈ ਜੋ ਪੁਰਾਣੇ ਸਮੇਂ ਵਿਚ, ਡਾਕਟਰ ਮੋਹਨ ਸਿੰਘ ਦੇ ਕਥਨ ਅਨੁਸਾਰ, ਗੁਪਤ ਕਾਲ ਤੋਂ ਪਿਛੋਂ ਉੱਤਰੀ ਭਾਰਤ ਵਿਚ ਵਿਗਸੀ ਅਤੇ ਸਤ ਅਠ ਸਦੀਆਂ ਤਕ ਰਾਸ਼ਟਰੀ ਭਾਸ਼ਾ ਦੇ ਰੂਪ ਵਿਚ ਪ੍ਰਚਲਿਤ ਰਹੀ।[3] ਇਹ ਉਹ ਭਾਸ਼ਾ ਹੈ ਜੋ ਮਧ ਕਾਲ ਦੇ ਰਮਤੇ ਸਾਧੂਆਂ ਨੇ ਵਿਚਾਰ-ਵਟਾਂਦਰੇ ਅਤੇ ਧਰਮ ਪ੍ਰਚਾਰ ਲਈ ਵਿਕਸਿਤ ਕੀਤੀ ਹੋਈ ਸੀ। ਇਹ ਇਕ ਤਰ੍ਹਾਂ ਦੀ ਜਨ-ਭਾਸ਼ਾ ਸੀ ਜਦੋਂ ਕਿ ਪੜ੍ਹੇ ਲਿਖੇ ਵਿਦਵਾਨਾਂ ਦੀ ਭਾਸ਼ਾ ਸੰਸਕ੍ਰਿਤ ਸੀ। ਸਾਡੇ ਸੰਤ ਕਵੀਆਂ ਨੇ ਇਸੇ ਨੂੰ ਸੰਸਕ੍ਰਿਤ ਦੇ ਮੁਕਾਬਲੇ ਵਿਚ ਗ੍ਰਹਣ ਕਰਕੇ ਆਪਣੇ ਸੰਦੇਸ਼ ਨੂੰ ਭਾਰਤ ਦੇ ਕੋਨੇ ਕੋਨੇ ਤਕ ਪਹੁੰਚਾਇਆ।

ਅਮੀਰ ਖੁਸਰੋ ਦੀ "ਹਿੰਦਵੀ" ਅਸਲ ਵਿਚ ਮਿਹਰਬਾਨ ਦੀ "ਸਿੰਧੀ" ਭਾਸ਼ਾ ਦਾ ਹੀ ਮੁਸਲਮਾਨੀ ਨਾਂ ਹੈ। ਬਹੁਤ ਪੁਰਾਣੇ ਸਮਿਆਂ ਵਿਚ ਈਰਾਨ ਅਤੇ ਸਿੰਧ ਪ੍ਰਦੇਸ਼ ਦੇ ਬੜੇ ਨਿਕਟੀ ਸੰਬੰਧ ਸਨ। ਈਰਾਨ ਦੇ ਹਖਾਮਨਸ਼ੀ ਖ਼ਾਨਦਾਨ (ਛੇਵੀਂ ਸਦੀ ਪੂ. ਈ.) ਸਮੇਂ ਸਿੰਧ ਅਤੇ ਉੱਤਰੀ ਭਾਰਤ ਦਾ ਚੋਖਾ ਇਲਾਕਾ ਈਰਾਨੀ ਸਾਮਰਾਜ ਦਾ ਹਿੱਸਾ ਸੀ। ਇਸ ਇਲਾਕੇ ਦੇ ਲੋਕ ਉਨ੍ਹਾਂ ਲਈ "ਹਿੰਦੂ" (ਸਿੰਧੂ ਦਾ ਫ਼ਾਰਸੀ ਰੂਪ) ਅਤੇ ਦੇਸ਼ "ਹਿੰਦ" (=ਸਿੰਧ) ਸੀ। ਦਸਵੀਂ ਗਿਆਰਵੀਂ ਸਦੀ ਈਸਵੀ ਵਿਚ ਮੁਸਲਮਾਨਾਂ ਦੇ ਹਿੰਦੁਸਤਾਨ ਉਤੇ ਕਬਜ਼ਾ ਕਰ ਲੈਣ ਨਾਲ ਉੱਤਰੀ ਭਾਰਤ ਦੀ ਸਰਬ ਸਾਂਝੀ ਭਾਸ਼ਾ ਲਈ ਇਹੀ ਨਾਂ, 'ਹਿੰਦਵੀ", ਚਲਦਾ ਰਹਿਆ। ਇਸੇ ਦੀ ਦਖਣੀ ਸ਼ਾਖਾ ਜੋ ਮੁਸਲਮਾਨਾਂ ਦੇ ਚੌਦ੍ਹਵੀਂ ਪੰਦਰ੍ਹਵੀਂ ਸਦੀ ਈਸਵੀ ਵਿਚ ਦਖਣੀ

---

[2]'ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ' (ਸੰਪਾਦਕ : ਕਿਰਪਾਲ ਸਿੰਘ/ਸ਼ਮਸ਼ੇਰ ਸਿੰਘ), ਪੰਨਾ ੩੫੦.

[3]'ਪੰਜਾਬੀ ਭਾਖਾ ਤੇ ਛੰਦਾਬੰਦੀ—ਜਪੁ ਦੇ ਆਧਾਰ ਤੇ', ਪੰਨਾ ੧੧੮-੧੨੪.

ਭਾਰਤ ਨੂੰ ਫਤਹ ਕਰਨ ਨਾਲ ਉਥੇ ਵਿਗਸੀ, ''ਦਖਣੀ'' ਕਹਲਾਈ। ਇਹ ''ਦਖਣੀ'' ਚੂੰਕਿ ਫ਼ਾਰਸੀ ਅੱਖਰਾਂ ਵਿਚ ਲਿਖੀ ਜਾਂਦੀ ਸੀ, ਇਸ ਲਈ ਇਸ ਨੂੰ ਅੱਜ ਕਲ ''ਦਖਣੀ ਉਰਦੂ'' ਵੀ ਕਹਿਆ ਜਾਂਦਾ ਹੈ।

ਉਪਰ-ਕਥਿਤ ਸਰਬ ਸਾਂਝੀ ਭਾਸ਼ਾ, ਅਰਥਾਤ ''ਹਿੰਦਵੀ'' ਦਾ ਸਰੂਪ, ਜਿਵੇਂ ਕਿ ਉਪਰ ਸੰਕੇਤ ਹੋ ਚੁਕਾ ਹੈ, ਬੜਾ ਮਿਸ਼੍ਰਿਤ ਜੇਹਾ ਸੀ। ਇਸ ਵਿਚ ਉੱਤਰੀ ਭਾਰਤ ਦੀਆਂ ਉਸ ਵਕਤ ਪ੍ਰਚਲਿਤ ਸਾਰੀਆਂ ਭਾਸ਼ਾਵਾਂ—ਲਹਿੰਦੀ, ਕੇਂਦ੍ਰੀ ਪੰਜਾਬੀ, ਖੜੀ ਬੋਲੀ, ਬ੍ਰਜ, ਗੁਜਰਾਤੀ, ਅਵਧੀ ਅਤੇ ਮਰਾਠੀ ਦੇ ਅੰਸ਼ ਰਲੇ ਹੋਏ ਸਨ। ਪਰੰਤੂ, ਇਸ ਵਿਚ ਲੇਖਕ ਆਪਣੀ ਆਪਣੀ ਰੁਚੀ ਅਤੇ, ਸ਼ਾਇਦ, ਲੋੜ ਅਨੁਸਾਰ ਆਪਣੀ ਮਾਤ ਭਾਸ਼ਾ ਦਾ ਅੰਸ਼, ਵਧੇਰੇ ਦਾਖ਼ਿਲ ਕਰ ਲੈਂਦੇ ਸਨ, ਜਿਸ ਨਾਲ ਇਹ ਉਸ ਦੇ ਆਪਣੇ ਇਲਾਕੇ ਦੀ ਭਾਸ਼ਾ ਪ੍ਰਤੀਤ ਹੋਣ ਲਗ ਜਾਂਦੀ ਸੀ। ਇੰਜ ਹੋਣਾ ਬੜਾ ਸੁਭਾਵਕ ਸੀ। ਭਾਵਾਂ ਦੇ ਪ੍ਰਗਟਾ ਲਈ, ਆਖ਼ਿਰ ਜਿੰਨੀ ਆਪਣੀ ਭਾਸ਼ਾ ਸਹਾਇਤਾ ਨੂੰ ਆਉਂਦੀ ਹੈ, ਪਰਾਈ ਭਾਸ਼ਾ ਨਹੀਂ ਆਉਂਦੀ। ਭਾਸ਼ਾ ਨੂੰ ਕੋਈ ਵਿਸ਼ੇਸ਼ ਰੰਗਣ ਦੇਣ ਵਿਚ ਉਸ ਲਈ ਵਰਤੀ ਗਈ ਲਿਪੀ ਦਾ ਵੀ ਚੋਖਾ ਹੱਥ ਹੁੰਦਾ ਸੀ। ਗੁਰਮੁਖੀ ਲਿਪੀ ਵਿਚ ਲਿਖ ਰਹਿਆ ਲੇਖਕ ਸ਼ਬਦਾਂ ਨੂੰ ਅਭੋਲ ਹੀ ਚਲ ਚੁਕੀ ਸ਼ੈਲੀ ਅਨੁਸਾਰ, ਤਦਭਵ ਰੂਪ ਦੇ ਜਾਂਦਾ ਸੀ ਜਦੋਂ ਕਿ ਦੇਵਨਾਗਰੀ ਵਿਚ ਲਿਖ ਰਹਿਆ ਲੇਖਕ, ਸ਼ਬਦਾਂ ਦੇ ਤਤਸਮ ਰੂਪ ਵਰਤਣ ਦੀ ਰੁਚੀ ਰਖਦਾ ਸੀ। ਇਸੇ ਤਰ੍ਹਾਂ ਗੁਜਰਾਤੀ ਵਿਚ ਲਿਖ ਰਹਿਆ ਲੇਖਕ ਭਾਸ਼ਾ ਵਿਚ ਚਲ ਰਹੇ ਸਾਂਝੇ ਸ਼ਬਦਾਂ ਨੂੰ ਅਣਜਾਣੇ ਹੀ ਗੁਜਰਾਤੀ ਨੁਹਾਰ ਦੇ ਜਾਂਦਾ ਸੀ। ਉਹੀ ਚੀਜ਼ ਜੇ ਉਰਦੂ ਅੱਖਰਾਂ ਵਿਚ ਲਿਖੀ ਜਾਂਦੀ ਤਾਂ ਸ਼ਬਦਾਂ ਦੇ ਰੂਪ (ਘਟੋ ਘਟ ਫ਼ਾਰਸੀ ਅਰਬੀ ਮੂਲ ਸ਼ਬਦਾਂ ਦੇ) ਫ਼ਾਰਸੀ ਅਰਬੀ ਦੇ ਸੱਚੇ ਵਿਚ ਢਲ ਜਾਣ ਦੀ ਰੁਚੀ ਰਖਦੇ ਸਨ। ਇਹੀ ਕਾਰਣ ਹੈ ਕਿ "ਹਿੰਦਵੀ" ਵਿਚ ਰਚੀਆਂ ਪੁਰਾਤਨ ਪੁਸਤਕਾਂ ਲਿਪੀ ਅਤੇ ਪ੍ਰਦੇਸ਼ ਅਨੁਸਾਰ ਸੰਬੰਧਿਤ ਭਾਸ਼ਾ ਦੀ ਭਾਹ ਮਾਰਦੀਆਂ ਦਿਸ ਆਉਂਦੀਆਂ ਹਨ। ਫਲਸਰੂਪ, ਗੁਰਮੁਖੀ ਵਿਚ ਲਿਖੀ ਪੁਸਤਕ ਪੰਜਾਬੀ ਹੋ ਨਿਬੜਦੀ ਅਤੇ ਗੁਜਰਾਤੀ ਵਿਚ ਲਿਪੀਬਧ ਕੀਤੀ ਪੁਸਤਕ ਗੁਜਰਾਤੀ ਪ੍ਰਤੀਤ ਹੋਣ ਲਗ ਜਾਂਦੀ। ਉਸੇ ਨੂੰ ਜੇ ਕਿਸੇ ਖੜੀ ਬੋਲੀ ਵਿਚ ਲਿਖ ਲਇਆ ਹੋਵੇ ਤਾਂ ਉਹ ਲਿਪੀ (ਦੇਵਨਾਗਰੀ) ਦਾ ਪ੍ਰਭਾਵ ਗ੍ਰਹਣ ਕਰਨ ਕਾਰਣ ਅੱਜ ਕਲ ਦੀ ਹਿੰਦੀ ਵਰਗੀ ਹੋ ਨਿਬੜਦੀ। ਅਜੇਹਾ ਹੋਣਾ ਐਨ ਸੁਭਾਵਕ ਸੀ।

ਪੁਰਾਤਨ ਕਾਲ ਵਿਚ, ਜਿਥੋਂ ਤਕ ਪੰਜਾਬੀ ਗੱਦ ਦਾ ਸੰਬੰਧ ਹੈ, ਸਾਹਿਤਕ ਭਾਸ਼ਾ ਦੇ ਤਿੰਨ ਨਿਖੜਵੇਂ ਸਰੂਪ ਜਾਂ ਸ਼ੈਲੀਆਂ ਦ੍ਰਿਸ਼ਟੀਗੋਚਰ ਹੁੰਦੀਆਂ ਹਨ। ਇਕ ਉਹ ਸ਼ੈਲੀ ਹੈ ਜੋ ਵਿਦਵਾਨ ਨਿਰਮਲਿਆਂ ਤੇ ਉਦਾਸੀਆਂ ਦੇ ਹੱਥੋਂ ਵਿਕਸਿਤ ਹੋਈ। ਸੰਸਕ੍ਰਿਤ ਤੇ ਬ੍ਰਜ ਭਾਸ਼ਾ ਵਿਚ ਰੂੜ੍ਹ ਹੋਣ ਕਾਰਣ ਇਨ੍ਹਾਂ ਦੀਆਂ ਲਿਖਤਾਂ ਬ੍ਰਜ-ਲੱਦੀ-ਭਾਸ਼ਾ ਵਿਚ ਹਨ। ਕਿਤੇ ਕਿਤੇ ਹੀ ਕੋਈ ਰੂਪ ਜਾਂ ਬਣਤਰ ਪੰਜਾਬੀ ਭਾਹ ਮਾਰਦੀ ਹੈ। ਇਹ ਸ਼ੈਲੀ, ਖ਼ਾਸ ਕਰਕੇ ਉਨ੍ਹਾਂ ਰਚਨਾਵਾਂ ਵਿਚ ਅਪਣਾਈ ਗਈ ਜਿਨ੍ਹਾਂ ਦਾ ਵਿਸ਼ਾ ਵੇਦਾਂਤ ਜਾਂ ਗੂਹੜ ਗਿਆਨ ਸੀ।

ਦੂਜੀ ਸ਼ੈਲੀ ਪੰਜਾਬੀ-ਲੱਦੀ-ਹਿੰਦਵੀ ਦੀ ਹੈ। ਇਹ ਟੀਕਿਆ, ਅਤੇ ਪਰਮਾਰਥਾਂ ਵਿਚ ਵਰਤੀ ਗਈ। ਇਸ ਵਿਚ ਲੇਖਕ ਦੀ ਰੁਚੀ ਅਨੁਸਾਰ ਬ੍ਰਜ ਦਾ ਅੰਸ਼ ਵਧ ਜਾਂ ਘਟ ਹੋ ਸਕਦਾ ਹੈ. ਨੁਹਾਰ ਵਿਚ ਖੜੀ ਬੋਲੀ ਦਾ ਮਿਸ਼੍ਰਿਤ ਜੇਹਾ ਰੂਪ ਪ੍ਰਤੀਤ ਹੁੰਦੀ ਹੈ। 'ਪੁਰਾਤਨ ਜਨਮ ਸਾਖੀ', 'ਮਿਹਰਬਾਨ ਵਾਲੀ ਜਨਮ ਸਾਖੀ' ਤੇ 'ਆਦਿ ਸਾਖੀਆ' ਵਾਲੀ ਭਾਸ਼ਾ ਇਸ ਸ਼ੈਲੀ ਦੀਆਂ ਪ੍ਰਤਿਨਿਧ ਰਚਨਾਵਾਂ ਹਨ। ਤੀਜੀ ਸ਼ੈਲੀ ਹਿੰਦਵੀ-ਮਿਸ਼੍ਰਿਤ-ਪੰਜਾਬੀ ਦੀ ਹੈ। ਇਸ ਵਿਚ ਕੇਂਦ੍ਰੀ ਪੰਜਾਬੀ ਤੇ ਲਹਿੰਦੀ ਦਾ ਰਲਾਉ ਜ਼ਿਆਦਾ ਹੁੰਦਾ ਜਾਂਦਾ ਹੈ ਤੇ ਖੜੀ ਬੋਲੀ ਦਾ ਤੱਤ ਘਟਦਾ ਜਾਂਦਾ ਹੈ। 'ਭਾਈ ਬਾਲਾ ਵਾਲੀ ਜਨਮ ਸਾਖੀ', 'ਪ੍ਰੇਮ ਸੁਮਾਰਗ ਗ੍ਰੰਥ' ਆਦਿ ਇਸ ਸ਼ੈਲੀ ਦੇ ਚੰਗੇ ਨਮੂਨੇ ਹਨ।

ਉਪਰੋਕਤ ਤਿੰਨਾ ਗੱਦ ਸ਼ੈਲੀਆਂ ਵਿੱਚੋਂ 'ਆਦਿ ਸਾਖੀਆਂ' ਦੀ ਭਾਸ਼ਾ ਦੂਜੀ ਪ੍ਰਕਾਰ ਨਾਲ ਸੰਬੰਧ ਰਖਦੀ ਹੈ। ਇਸ ਦੀ ਭਾਸ਼ਾ ਪੰਜਾਬੀ-ਲੱਦੀ-ਹਿੰਦਵੀ ਹੈ, ਪਰੰਤੂ ਮਿਹਰਬਾਨ ਦੀ ਜਨਮ ਸਾਖੀ ਵਾਲੀ ਭਾਸ਼ਾ ਨਾਲੋਂ ਇਹ ਕਿਤੇ ਵਧੇਰੇ ਸਰਲ ਅਤੇ ਪੰਜਾਬੀ ਨੁਹਾਰ ਵਾਲੀ ਹੈ। ਇਸ ਦੇ ਚੋਖੇ ਪ੍ਰਸੰਗ ਸ਼ੁੱਧ ਪੰਜਾਬੀ ਦੇ ਨੇੜੇ ਪਹੁੰਚ ਜਾਂਦੇ ਹਨ। ਉਦਾਹਰਣ ਵਜੋਂ ਦੇਖੋ ਇਹ ਇਕ ਟੋਟਾ :

> ਗੁਰੂ ਪੂਰਾ ਬਾਬਾ ਜੀ ਸਮੁੰਦ੍ਰ ਕੇ ਸਿਰੇ ਉਸ ਧਰਤੀ ਜਾਇ ਨਿਕਲੇ ਜਹਾ ਪੁਰਖ ਨਾਹ ਸੀ ਪਾਈਤਾ ॥ ਤ੍ਰਿਰਿਆ ਰਾਜੁ ਹੈ ਸਭ ਦੇਸ ਗਿਰਾਉ ਤ੍ਰੀਮਤੀਆ ਕਮਾਵਤੀਆ ਹੈ ॥ ਪੁਰਖੁ ਨਾਹੀ ॥ ਤਾ ਮਰਦਾਨਾ ਬੋਲਿਆ ਬਾਬਾ ਜੀ ਏਸ ਦੇਸ ਤਾਈ ਦੇਖੀਐ ॥ ਬਾਬੇ ਆਖਿਆ ਮਰਦਾਨਿਆ ਏਹੁ ਦੇਸ ਰੰਨਾ ਦਾ ਹਈ ॥ ਇਸੁ ਦੇਸੁ ਜਾਣਾ ਭਲਾ ਨਾਹੀ ॥ ਤਾ ਮਰਦਾਨੇ ਆਖਿਆ ਜੀ ਆਖੇ ਤਾ ਦੇਖਿ ਆਵਾ ਫੇਰਿ ਕਉਣ ਆਵਦਾ ਹੈ ਇਤਨੀ ਦੂਰਿ ॥ ਤਾ ਗੁਰੂ ਬਾਬੇ ਆਖਿਆ ਜਾਹਿ ਜਿ ਤੇਰਾ ਜੀਉ ਹੈ ਤਾ ਦੇਖਿ ਆਉ ॥ ਮਰਦਾਨਾ ਰਬਾਬ ਲੈ ਕਰਿ ਮੰਗਣ ਦੇ ਬਹਾਨੇ ਗਇਆ ॥ ਨਗਰ ਜਾਇ ਵੜਿਆ ॥ ਜਾ ਮਰਦਾਨਾ ਉਨਾ ਰੰਨਾ ਨੋ ਦਿਸਿ ਆਇਆ ਜਿਤਨੀਆ ਤੀਵੀਆ ਸੀਆ ਸਭ ਬਲਿ ਬਲਿ ਕਰਿ ਕੇ ਝੁਬਿ ਪਈਆ ॥

'ਸ਼ੇਖ ਬ੍ਰਹਮ ਨਾਲ ਹੋਈ ਗੋਸ਼ਟ' ਵਾਲੀ ਸਾਖੀ ਵਿਚ ਮੁਲਤਾਨੀ ਅਥਵਾ ਲਹਿੰਦੀ ਦੀ ਚੋਖੀ ਰੰਗਣ ਹੈ। ਥਿਥੇ ਇਸ ਦੀ ਵਰਤੋਂ ਪਾਤ੍ਰਾਂ ਦੀ ਗੱਲ ਬਾਤ ਨੂੰ ਯਥਾਰਥਕ ਰੰਗ ਦੇਣ ਲਈ ਕੀਤੀ ਗਈ ਹੈ। ਮੁਲਤਾਨ ਮੁਸਲਮਾਨ ਫਕੀਰਾਂ ਦਾ ਗੜ੍ਹ ਸੀ ਅਤੇ ਸ਼ੇਖ ਫਰੀਦ ਜਵਾਨੀ ਵਿਚ ਵਿਦਿਆ-ਪ੍ਰਾਪਤੀ ਲਈ ਉਥੇ ਹੀ ਰਹੇ ਸਨ। ਇਸ ਤੋਂ ਬਿਨਾ ਸ਼ੇਖ ਫਰੀਦ ਦਾ ਨਿਵਾਸ-ਅਸਥਾਨ ਪਾਕਪਟਨ (ਅਜੋਧਨ) ਵੀ ਲਹਿੰਦੀ ਦੇ ਖੇਤ੍ਰ ਵਿਚ ਸੀ। ਸੋ ਗੱਲ ਬਾਤ ਲਈ ਇਨ੍ਹਾਂ ਪਾਤ੍ਰਾਂ ਦੇ ਮੂੰਹੋਂ ਮੁਲਤਾਨੀ ਦਾ ਕਢਵਾਉਣਾ ਐਨ ਕੁਦਰਤੀ ਸੀ। ਫਲਸਰੂਪ, ਸਿਆਣੇ ਕਲਾਕਾਰ ਨੇ ਇਸ ਦੀ ਰਜ ਕੇ ਵਰਤੋਂ ਕੀਤੀ, ਅਤੇ ਇਹ ਹੈ ਵੀ ਬੜੀ ਰਸਦਾਇਕ। ਇਸ ਦਾ ਰਸ ਸਾਖੀਕਾਰ ਦੀ ਜ਼ਬਾਨੀ ਹੀ ਮਾਣੋ :

ਤਾਂ ਭੀ ਆਖਿਓਸੁ ਬਾਬਾ ਜੀ ਇਸ ਰਬਾਬੀ ਕੂੰ ਹੁਕਮ ਥੀਵੈ ਜਿ ਮੈ ਕੂੰ ਵਾਤਿ ਬੈਤ

ਸੁਣਾਏ ਜੋ ਦਿੱਤਾ ਆਹਾਸੁ ॥... ... ਤਾ ਪੀਰ ਆਖਿਆ ਜਿ ਬਚਾ ਕੋਈ ਬੈਤ ਤਉ ਭੀ ਸਿਖਿਆ ਤਿਹ ਕਣੋ ॥ ਤਾਂ ਉਸ ਆਖਿਆ ਜੀਵੈ ਪੀਰੁ ॥ ਇਕ ਬੈਤ ਮੈਕੂੰ ਭੀ ਹਾਸਲ ਥੀਆ ਉਹ ਕਣੋਂ ॥ ਪੀਰ ਆਖਿਆ ਭਿਖਾ ਆਲਾਇ ॥ ਭਿਖਾ ਕੇਹਾ ਬੈਤੁ ਹੈ ॥ ... ... ਬਚਾ ਜਿਸਦਾ ਏਹ ਆਖਿਆ ਹੈ ਸੁ ਖੁਦਾਇ ਕੂੰ ਅਮੜਿਆ ਹੈ ॥ ਪਰ ਚਲੁ ਮੈ ਕੂੰ ਘਿਨੁ ਜੁਲੁ ਉਹ ਫਕੀਰ ਨਾਲਿ ਭੁਇ ਗਲਾਂ ਖੁਦਾਇ ਦੀਆਂ ਕਰਾਹੇ ॥ ... ... ਬਾਬੇ ਨਾਨਕ ਕੌ ਆਖਣ ਲਗਾ ਸਦਕੇ ਕੀਤੇ ਆਜ ਕੋ ਡਿਹ ਤੋ ਜੋ ਅਜੇਹਾ ਦੀਦਾਰ ਹੋਇਆ ॥ ... ... ਤਾ ਵਤਿ ਪੀਰ ਬੋਲਿਆ ਜਿ ਨਾਨਕ ਜੀ ਤੈਡਾ ਹਿਕੁ ਬੈਤ ਸੁਣਿ ਕਰਿ ਐਸੀ ਹੈਰਾਨਗੀ ਹੋਇ ਰਹੀ ਹੈ ਜੋ ਕਹੀ ਨਾਹੀ ਜਾਤੀ ॥ ... ... ਤਾਂ ਬਾਬੇ ਆਖਿਆ ਪੀਰ ਸਲਾਮਤਿ ਜੋ ਖੁਦਾਇ ਆਖਾਇਸੀ ਸੋ ਆਖਸਾਹਾ ॥ ... ...

ਇਹ ਇਸ ਭਾਸ਼ਾ ਦੀ ਧਾਤੂਗਤ ਵਰਤੋਂ ਹੈ। ਪ੍ਰਸੰਗ ਨਿਰੂਪਣ ਲਈ ਲਹਿੰਦੀ ਦੀਆਂ ਬਣਤਰਾਂ ਦੀ ਸਿੱਧੀ ਵਰਤੋਂ ਬਹੁਤ ਘਟ ਹੋਈ ਹੈ। ਸ਼ੇਖ ਬ੍ਰਹਮ ਵਾਲੇ ਉਪਰੋਕਤ ਪ੍ਰਸੰਗ ਤੋਂ ਬਾਹਰ ਕਿਤੇ ਕਿਤੇ ਹੀ "ਆਖਿਓਸੁ", "ਕੀਤੋਸੁ", "ਡਿਠੋਸੁ", "ਓਧਰਿਓਸੁ", "ਸਕਿਓਸੁ", "ਆਵਸੁ", "ਕਹਿਆਸੁ", "ਪਇਆਸੁ", "ਵਸੀਆਸੁ", "ਹੋਈਆਸੁ", "ਆਈਆਸੁ", "ਕੀਤੀਆਸੁ", "ਕਢਾਇਦਾ", "ਜਾਣਾਇਹੀ", ਆਦਿ ਆਏ ਹਨ। ਲਹਿੰਦੀ ਦੇ ਹੋਰਨਾਂ ਸ਼ਬਦਾਂ "ਕਿ", "ਘਤਿ", "ਅਸਾਹਾਂ", "ਭੈਨਾ" ਆਦਿ ਦੀ ਕਹਾਣੀ ਵੀ ਹੋਰਵੇਂ ਨਹੀਂ। ਇਨ੍ਹਾਂ ਦੀ ਵਰਤੋਂ ਵੀ ਬੜੀ ਥੋੜੀ ਹੋਈ ਹੈ, ਨਾਂ ਮਾਤ੍ਰ। ਬਾਵਜੂਦ ਇਸ ਦੇ ਲਹਿੰਦੀ ਦਾ ਪ੍ਰਭਾਵ ਸਾਰੀ ਰਚਨਾ ਵਿੱਚੋਂ ਉਭਰ ਉਭਰ ਪੈਂਦਾ ਹੈ। ਇਹ ਸ਼ਬਦਾਂ ਅਤੇ ਕ੍ਰਿਆਵਾਂ ਦੇ ਹਕਾਰ-ਯੁਕਤ ਹੋਣ ਵਿਚ ਉਘੜਿਆ ਹੈ ਜੋ ਲਹਿੰਦੀ ਦਾ ਵਿਸ਼ੇਸ਼ ਸੁਭਾਉ ਹੈ। ਇਹੀ ਇਕ ਚੀਜ਼ ਇਸ ਰਚਨਾ ਨੂੰ ਖੜੀ ਬੋਲੀ ਨਾਲੋਂ ਵਿਖੇਪਤਾ ਦੇਂਦੀ ਤੇ ਇਸ ਨੂੰ ਪੁਰਾਤਨ ਪੰਜਾਬੀ ਅਥਵਾ ਪੰਜਾਬੀ-ਲੱਦੀ-ਹਿੰਦਵੀ ਦੀ ਸ਼ੈਲੀ ਵਿਚ ਪਾਂਦੀ ਹੈ। ਇਸੇ ਰੰਗ ਦੀਆਂ ਹਨ ਇਹ ਕੁਝ ਬਣਤਰਾਂ :

**ਸੰਗਿਆ ਰੂਪ** : ਕੁਟਨਹੁ, ਘੋੜਿਹੁ, ਫਕੀਰਹੁ, ਲੋਕਹੁ, ਮੇਰਿਅਹੁ, ਅਗਿਅਹੁ, ਬਾਵਹੁ, ਧਾਸਹੁ, ਉਥਹੁ, ਆਦਿ ;

**ਕ੍ਰਿਆ ਰੂਪ** : ਕਰਹੁ, ਚਲਹੁ, ਵੇਖਹੁ, ਦੇਹੁ, ਸਿਮਰਹੁ, ਬੀਜਹੁ, ਸੁਣਾਵਹੁ, ਫਿਰਨਹੁ, ਟਿਕਣਹੁ, ਕਰਹਿ, ਲੇਹਿ ਦੇਹਿ, ਆਦਿ ;

ਲਹਿੰਦੀ ਦੀ ਯਾਦ ਤਾਜ਼ਾ ਕਰਾਉਣ ਵਾਲੀ ਇਕ ਹੋਰ ਕ੍ਰਿਆ "ਸਾ", "ਸੇ", "ਸੀਆਂ" ਹੈ ਜਿਸ ਦੀ ਵਰਤੋਂ ਵੀ ਕਈ ਥਾਵਾਂ ਤੇ ਹੋਈ ਮਿਲਦੀ ਹੈ :

ਪਰਮੇਸਰ ਕਾ ਹੁਕਮ ਸਾ ; ਕੂੜੀ ਹੀ ਆਖਦਾ ਸੈ ;

ਜਿਤਨੀਆਂ ਤੀਵੀਆਂ ਸੀਆਂ ਸਭ ਬਲਿ ਬਲਿ ਕਰਿ ਕੇ ਝੁਖਿ ਪਈਆ ॥

ਜਿਵੇਂ ਕਿ ਉਪਰ ਲਿਖਿਆ ਜਾ ਚੁਕਾ ਹੈ ਇਸ ਭਾਸ਼ਾ ਵਿਚ ਬ੍ਰਜ ਅਤੇ ਅਵਧੀ ਦਾ ਅੰਸ਼ ਵੀ ਚੋਖੀ ਮਾਤ੍ਰਾ ਵਿਚ ਮਿਲਦਾ ਹੈ। ਇਹ ਕ੍ਰਿਆਵਾਂ ਅਤੇ ਸੰਗਿਆਵਾਂ ਦੇ "ਏ"

ਨਾਲ ਅੰਤ ਕਰਨ ਦੀ ਬਜਾਇ "ਐ" ਨਾਲ ਅੰਤ ਕਰਨ ਵਿਚ ਉਘੜਦਾ ਹੈ। ਸੰਗਿਆਵਾਂ ਤੇ ਕ੍ਰਿਆਵਾਂ ਦਾ "ਏ" ਵਿਚ ਅੰਤ ਕਰਨਾ ਪੰਜਾਬੀ ਅਤੇ ਖੜੀ ਬੋਲੀ ਦੀ ਵਿਸ਼ੇਸ਼ਤਾ ਹੈ ਜਦੋਂ ਕਿ ਇਨ੍ਹਾਂ ਦਾ "ਐ" ਨਾਲ ਅੰਤ ਕਰਨਾ ਅਵਧੀ ਅਤੇ ਬ੍ਰਜ ਦਾ ਖ਼ਾਸਾ ਹੈ। ਬ੍ਰਜ ਤਥਾ ਅਵਧੀ ਦੇ ਪ੍ਰਭਾਵ ਵਾਲੀਆਂ ਇਹ ਬਣਤਰਾਂ ਵੇਖੋ :

**ਸੰਗਿਆ ਰੂਪ** : ਉਤੈ, ਥਾਵੈ, ਉਚੈ, ਉਥੈ, ਐਥੈ, ਜਿਥੈ ;

**ਕ੍ਰਿਆ ਰੂਪ** : ਸੋਵੈ, ਆਖੈ, ਹੋਵੈ, ਭਾਵੈ, ਮੰਗੈ, ਮਿਲੈ, ਕਹੈ, ਪੜੈ, ਬਹੈ, ਲੀਚੈ, ਕੀਚੈ, ਦੇਖੈ, ਬਣੈ, ਪਾਲੈ, ਬੋਲੈ, ਵਿਸਰੈ, ਗੁਜਾਰੈ, ਫਿਰਦੈ, ਵਜਾਇੰਦੈ, ਚਾਹੀਐ, ਜਾਣੀਐ, ਉਠੀਐ, ਹੋਈਐ, ਫਰਮਾਈਐ, ਵੀਆਹੀਐ, ਮਰੈਗਾ, ਅਪੜੈਗਾ, ਜਾਵੈਗਾ, ਚਲੈਗਾ, ਸਕੈਗਾ, ਆਦਿ।

ਇਹ ਨਹੀਂ ਕਹਿਆ ਜਾ ਸਕਦਾ ਕਿ ਇਨ੍ਹਾਂ ਐ-ਅੰਤ ਸੰਗਿਆਵਾਂ ਅਤੇ ਕ੍ਰਿਆਵਾਂ ਦਾ ਏ-ਅੰਤ ਸੰਗਿਆਵਾਂ ਤੇ ਕ੍ਰਿਆਵਾਂ ਨਾਲੋਂ ਉੱਚਾਰਣ-ਭੇਦ ਸੀ ਕਿ ਇਹ ਨਿਪਟ ਲਿਖਣ-ਢੰਗ ਦੀ ਹੀ ਇਕ ਵਿਸ਼ੇਸ਼ਤਾ ਸੀ। ਬਹੁਤਾ ਅਨੁਮਾਨ ਇਹੀ ਹੈ ਕਿ ਇਨ੍ਹਾਂ ਦਾ ਉੱਚਾਰਣ ਪੰਜਾਬੀ ਸੁਭਾ ਅਨੁਸਾਰ, ਅਥਵਾ "ਏ", ਵਾਲਾ ਹੀ ਕੀਤਾ ਜਾਂਦਾ ਸੀ। ਇਸੇ ਤਰ੍ਹਾਂ ਸੰਗਿਆਵਾਂ ਤੇ ਕ੍ਰਿਆਵਾਂ ਦਾ ਆ-ਅੰਤ ਨ ਹੋ ਕੇ ਓ-ਅੰਤ ਹੋਣਾ ਵੀ ਬ੍ਰਜ ਤੇ ਅਵਧੀ ਦੇ ਅੰਸ਼ਾਂ ਦਾ ਲਖਾਇਕ ਹੈ। ਇਸ ਦੇ ਵੀ ਕੁਝ ਮਜ਼ੇਦਾਰ ਉਦਾਹਰਣ ਮਿਲਦੇ ਹਨ :

| | | |
|---|---|---|
| ਨਾਤੋ (=ਨ੍ਹਾਤਾ), | ਸੁਤੋ (=ਸੁੱਤਾ), | ਬਰਦੋ (=ਬੜਦਾ), |
| ਚੜਦੋ (=ਚੜਦਾ), | ਪਊਦੋ (=ਪੈਂਦਾ), | ਆਦਿ। |

ਭਾਸ਼ਾ ਦੇ ਸਮੁੱਚੇ ਰੂਪ ਬਾਰੇ ਉਪਰੋਕਤ ਚਰਚਾ ਪਿੱਛੋਂ ਹੁਣ ਇਸ ਦੇ ਵਿਆਕਰਣਕ ਰੂਪਾਂ ਦੀਆਂ ਕੁਝ ਪ੍ਰਮੁਖ ਵਿਸ਼ੇਸ਼ਤਾਵਾਂ ਉਤੇ ਵਿਚਾਰ ਕਰਨਾ ਉਚਿਤ ਹੋਵੇਗਾ। ਨਾਂਵ ਰੂਪਾਂ ਦੇ ਅੰਤ ਉਤੇ ਸਿਹਾਰੀ ਤੇ ਔਂਕੜ ਦੀ ਵਰਤੋਂ ਇਸ ਜਨਮ ਸਾਖੀ ਵਿਚ ਵੀ ਆਮ ਮਿਲਦੀ ਹੈ :

ਪੁਰਖੁ ਇਕੁ, ਪੰਥੁ, ਨਾਮੁ, ਦਾਨੁ, ਸਚੁ, ਭਗਤੁ, ਜਗਤੁ, ਪੁਤੁ, ਪਰਮਾਰਥੁ; ਹਥਿ ਪਾਸਿ, ਰਾਤਿ, ਦਿਨਿ, ਗਲਿ, ਆਦਿ।

ਇਹ ਵਰਤੋਂ ਸੰਸਕ੍ਰਿਤ-ਮੂਲ ਤਦਭਵ ਸ਼ਬਦਾਂ ਨਾਲ ਹੀ ਨਹੀਂ, ਅਰਬੀ ਫ਼ਾਰਸੀ ਮੂਲ ਸ਼ਬਦਾਂ ਨਾਲ ਵੀ ਕੀਤੀ ਹੋਈ ਹੈ : ਪੀਰੁ, ਬੇਂਤੁ, ਪਾਤਸਾਹੁ, ਅਜਾਇਬੁ, ਦੀਦਾਰੁ, ਦਰਬਾਰੁ, ਦੂਰਿ, ਮਤਾਹਿ, ਸਲਾਮਤਿ, ਆਦਿ। ਇਹ ਗੁਰਬਾਣੀ ਦੇ ਪ੍ਰਭਾਵ ਕਰਕੇ ਕਹੀ ਜਾ ਸਕਦੀ ਹੈ ਕਿਉਂ ਜੋ ਇਨ੍ਹਾਂ ਜਨਮ ਸਾਖੀਆਂ ਵਿਚ ਇਨ੍ਹਾਂ ਮਾਤ੍ਰਾਵਾਂ ਦੀ ਨਾਂਵ ਰੂਪਾਂ ਨਾਲ ਵਰਤੋਂ ਕਿਸੇ ਨਿਯਮ ਅਧੀਨ ਨਹੀਂ ਚਲਦੀ।

ਪੜਨਾਂਵਾਂ ਦੀ ਵੀ ਇਸ ਭਾਸ਼ਾ ਵਿਚ ਚੋਖੀ ਵੰਨਗੀ ਹੈ। ਇਥੇ ਅਪਭ੍ਰੰਸ਼ ਦਾ "ਹਉ" ਮਿਲਦਾ ਹੈ, ਤੇ ਆਧੁਨਿਕ ਪੰਜਾਬੀ ਦਾ "ਮੈਂ" ਵੀ ਹੈ। ਵਰਤੇ ਗਏ ਹੋਰ ਪੜਨਾਂਵ ਉਹ/ਉਹਿ,

ਉਸ, ਉਤ, ਉਨ (ਉਸਨੇ), ਉਨਹੁ (ਉਨ੍ਹਾਂ ਨੇ) ਤੂੰ, ਤੁਮ, ਤੁਮਹੁ (ਤੁਮੇ=ਤੁਸਾਨੂੰ), ਤੇਰਾ, ਮੇਰਾ, ਅਸਾ, ਅਸਾਡਾ, ਤੁਸਾ, ਤੁਸਾਡਾ, ਹਮੇ, ਹਮੋ, ਆਦਿ ਹਨ। ਇਹ ਅੱਡ ਅੱਡ ਭਾਸ਼ਾਵਾਂ ਨਾਲ ਸੰਬੰਧ ਰਖਦੇ ਹਨ ਤੇ ਹਿੰਦਵੀ ਦੇ ਮਿਲਗੋਭਾ ਰੂਪ ਹੋਣ ਦੇ ਲਖਾਇਕ ਹਨ।

ਇਸੇ ਤਰ੍ਹਾਂ ਪ੍ਰਸਰਗਾਂ ਨੂੰ, ਨੇ, ਕਾ, ਕੇ, ਕੀ, ਦਾ, ਦੇ, ਦੀ, ਮਹਿ, ਵਿਚ, ਵਿਚਦੋਂ, ਪਾਸਦੋਂ, ਸਭਨਾਂ ਪਾਸਿਆਂ ਤੋਂ ਆਈਆਂ ਹਨ।

ਕ੍ਰਿਆ ਰੂਪਾਂ ਵਿਚ ਚਾਹੀਤਾ, ਪਾਈਤਾ, ਬੁਲਾਵਤਾ, ਉਤਰਤੀ, ਲਿਆਵਤੇ, ਆਵਤੀਆਂ, ਆਦਿ ਦੀ ਵਰਤੋਂ ਜਿਹੜੀ ਇਸ ਜਨਮ ਸਾਖੀ ਵਿਚ ਕੋਈ ਬਹੁਤ ਨਹੀਂ ਹੈ, ਪੰਜਾਬੀ ਸਬਦਾਂ ਨੂੰ ਹਿੰਦਵੀ ਵਿਚ ਢਾਲਣ ਦਾ ਤਰਲਾ ਲਗਦਾ ਹੈ।

ਵਾਕ ਰਚਨਾ ਆਮ ਤੌਰ ਤੇ ਅੱਜ ਕਲ ਵਾਂਗ ਹੀ ਹੈ; ਪਰੰਤੂ ਕਿਤੇ ਕਿਤੇ ਕੁਝ ਵਿਲੱਖਣ ਰੂਪ ਵੀ ਮਿਲਦੇ ਹਨ। ਇਨ੍ਹਾਂ ਵਿੱਚੋਂ ਇਕ "ਤੂੰ" ਪੜਨਾਂਵ ਨਾਲ ਆਦਰਵਾਚਕ ਪੂਰਣਾਰਥਕ ਬਹੁਵਚਨੀ ਕ੍ਰਿਆ ਦਾ ਲਿਆਉਣਾ ਹੈ :

੧. ਤਾਂ ਆਖਿਓਸੁ ਆਉ ਗਲਿ ਸੁਣਿ ਤੇਰੇ ਪੁਤ ਦੇ ਸਿਰਿ ਖੇਤ ਉਜੜਾ ਸਹੀ ਹੋਆ

੨. ਕਾਜੀ ਕਹਿਆ ਖਾਨ ਸਲਾਮਤ ਨਾਨਕ ਹੀ ਕਹਿ ਦੇਉ ਜੁ ਹਉ ਝੂਠ ਕਹਦਾ ਹਾਂ ਅਰੁ ਮੈਂ ਵਿਚਿ ਐਬੁ ਹੈ ਸੋ ਨਾਨਕ ਕਹਿ ਦੇਉ।

੩. ਆਦਮੀ ਕੇਹੁ ਤੂੰ ਅੰਦਰਿ ਆਉ ਖਾਹਿ ਪੀਉ ਤੂੰ ਹੁਣਿ ਕਿਥੈ ਜਾਹਿਗਾ।

ਕੁਝ ਹੋਰ ਵਿਲਖਣ ਮੁਹਾਵਰਾ, ਜੋ ਇਸ ਵਾਰਤਕ ਨੂੰ ਪੁਰਾਤਨਤਾ ਦੀ ਭਾਹ ਪ੍ਰਦਾਨ ਕਰਦਾ ਹੈ, ਵੀ ਦੇਖੋ :

੧ ਉਸ ਰੁਖ ਦੀ ਛਾਉ **ਚਲਦੀ**,(ਢਲਦੀ) ਨਾਹੀ

੨. ਪਰੁ ਉਦਾਸੀ **ਰਹੈ** (ਜਾਏ) ਨਾਹੀ

੩ ਖਤ੍ਰੀ ਨੂੰ ਚਾਰ **ਪੰਜੀਹ** (ਪੈਸੇ) ਪਲੇ ਹੋਦੇ ਹੈਨਿ ਤਾਂ ਸਉਦਾ ਰੁਜਗਾਰ ਕਰ ਖਾਇ।

੪. ਨਿਮਾਜ **ਕਰ ਪਹੁੰਚੇ** (ਸਮਾਪਤ ਕਰ ਚੁਕੇ)

੫. ਜਿ ਮੇਰੀ ਭੇਟ ਕਿਛੁ ਨਹੀ **ਲੀਚਦੀ** (ਲਈਦਾ) ਤਾ ਮੈਨੂੰ ਕਿਛੁ ਆਗਿਆ ਫੁਰਮਾਈਐ।

੬. ਲੋਕ **ਮਿਲਿ** (ਇਕਠੇ ਹੋ) ਗਇਆ ਮਰਦਾਨੇ ਦੁਆਲੇ

੭. ਬਾਬੇ ਨਾਨਕ ਮੂਲੇ ਦੀ ਜੋਰੂ **ਪੁਛੀ** (ਨੂੰ ਪੁਛਿਆ)

੮. ਬਾਬੇ ਜੀ ਕੇ ਹਜੂਰਿ **ਕੀਚਨਿ** (ਕਰਨ) ਉਨਾ ਕੋ ਕਪੜੇ **ਪਹਿਰਾਈਅਨਿ** (ਪਹਨਾਉਣ) ਅਤੇ ਛੋਡਿ **ਦਿਚਨਿ** (ਦੇਣ)

੯. ਹਉ ਗਾਇ **ਸੰਘਦਾ** (ਸਕਦਾ) ਨ ਹਉ ਵਜਾਇ **ਸੰਘਦਾ** (ਸਕਦਾ) ਹਾਂ

੧੦. **ਖਰਾ** (ਬਹੁਤ) ਬੈਰਾਗ ਵਿਚ ਆਏ ਗਇਆ

੧੧. ਉਨਾ ਸੁਆਲ ਘਤਿਆ ਕਿਨੈ **ਕਿਹੁ** (ਕਿਛੁ) ਨ ਪਾਇਆ

ਉਪਰ ਨੰਬਰ ੫ ਅਤੇ ੮ ਵਿਚ ਆਏ ਪਦ **ਲੀਚਦੀ, ਕੀਚਨਿ, ਦਿਚਨਿ** ਵਿਚ /ਚ/ ਦਰਦ ਭਾਸ਼ਾ ਦੇ ਪ੍ਰਭਾਵ ਦਾ ਸੂਚਕ ਹੋ ਸਕਦਾ ਹੈ ਜਿਸ ਵਿਚ ਸਘੋਸ਼ ਵਰਣ ਅਘੋਸ਼ ਹੋਣ ਦੀ ਰੁਚੀ ਵਿਖਾਉਂਦੇ ਹਨ। ਸੰਭਵ ਹੈ, ਇਹ ਮਹਾਰਾਸ਼ਟ੍ਰੀ ਭਾਸ਼ਾ ਦਾ ਪ੍ਰਭਾਵ ਹੋਵੇ।

'ਆਦਿ ਸਾਖੀਆਂ' ਵਿਚ ਇਸ ਕਾਲ ਦੀ ਦੂਜੀ ਗੱਦ ਵਾਂਗ ਫ਼ਾਰਸੀ ਦੇ ਚੋਖੇ ਪਦ ਵਰਤੇ ਹੋਏ ਮਿਲਦੇ ਹਨ : ਉਮਰਾਊ, ਆਜਜ਼, ਆਦਰ, ਆਦਮੀ, ਆਵਾਜ਼, ਇਨਾਮੁ, ਈਮਾਨ, ਸਰੀਕ, ਸਿਦਕ, ਸਬੂਰੀ, ਸਿਜਦਾ, ਸਈਅਦ, ਹੁਸੀਆਰੁ, ਹਵਾਲੁ, ਹਾਲਤ, ਕਦਮਬੋਸੀ, ਕਹਰ, ਕੁਦਰਤ, ਕੁਰਬਾਣ, ਕੁਰਸੀ-ਬ-ਕੁਰਸੀ, ਕੈਫ, ਕਲੰਦਰ, ਖਲਕ, ਖਾਨ, ਖਵਾਨੀਨ, ਖਿਲਕਾ, ਖਰਾਬ, ਖੁਮਾਰ, ਖੁਦਾਇ, ਗਜਬ, ਗੁਲਗੁਲਾ, ਜਾਹਗਾ, ਜਲੀ, ਜਾਰਤ, ਤਸਬੀਹ, ਦਰਦਵੰਦ, ਦਾਨਸ਼ਮੰਦ, ਦਰਗਾਹ, ਦੀਦਾਰ, ਨਦਰ, ਨਜੀਕੀ, ਪਾਤਸਾਹ, ਪਨਹ, ਪਾਵ-ਪਿਆਦਾ, ਫ਼ਕੀਰ, ਫਜਲ, ਬਗੈਰ, ਯਾਰੇ, ਮਖਸੂਦ, ਮਰਦ, ਮੁਨਾਫਕ, ਰਦੁ, ਰਯਤਿ, ਲਸਕਰ, ਵਲਾਇਤ।

ਥੋੜੇ ਵਿਚ, ਜਿਸ ਜਨਮ ਸਾਖੀ ਵਿਚ ਅਤੇ ਇਸ ਦੇ ਹੋਰਨਾਂ ਪ੍ਰਤਿਰੂਪਾਂ ਵਿਚ ਭਾਸ਼ਾ, ਦੀ ਅਜੇਹੀ ਅਦਭੁਤ ਵੰਨਗੀ ਮਿਲਦੀ ਹੈ ਜੋ ਆਪਣੇ ਇਤਿਹਾਸਕ, ਵਿਕਾਸ ਅਤੇ ਤੱਤਾਂ ਦੀ ਅਮੀਰੀ ਕਾਰਣ ਪੁਰਾਣੇ ਭਾਰਤੀ ਸਾਹਿੱਤ ਦਾ ਵਡਮੁੱਲਾ ਸਰਮਾਇਆ ਹੈ।

ੴ ਸਤਿਗੁਰ ਪ੍ਰਸਾਦਿ

## ਜਨਮਪਤ੍ਰੀ ਬਾਬੇ ਜੀ ਕੀ

### ਬਾਬੇ ਕੀਆ ਸਾਖੀਆ ਆਦਿ ਤੇ ਲੈ ਕਰਿ ਚਲੀਆ ॥

[ਬਾਬਾ ਪਰਮੇਸੁਰ ਦੀ ਦਰਗਾਹ ਵਿਚ]

ਏਕ ਦਿਨ ਬਾਬੇ ਨਾਨਕ ਕਉ ਬਾਣੀ ਆਈ ॥ ਜਿ ਨਾਨਕ ਮੇਰੇ ਪਾਸਿ
ਆਉ ॥ ਤਾ ਬਾਬੇ ਨਾਨਕ ਕਹਿਆ ਏ ਸਚੇ ਪਾਤਿਸਾਹ ਮੈ ਜਿ ਆਵਾ
ਤੇਰੇ ਪਾਸਿ ਇਤਨੀ ਕੁ ਮੈਨੂ ਪਹੁਚਿ ਨਾਹੀ ਜੋ ਤੇਰੀ ਦਰਗਾਹ ਆਵਾ ਸੋ
ਕਿਉਕਰ ਆਵਾ ॥/ਤਾ ਫੇਰਿ ਬਾਣੀ ਆਈ ਤੂ ਅਖੀ ਮੀਟ ਤੇਰੇ ਤਾਈ ਮੈ ੧ (ਅ)
ਆਪਣੇ ਪਾਸਿ ਲੈ ਜਾਈ ॥ ਤਾ ਬਾਬੇ ਨਾਨਕ ਅਖਾ ਮੀਟੀਆ ॥ ਤਾ
ਬਾਬਾ ਨਿਰੰਕਾਰ ਕੇ ਮਹਲ ਜਾਇ ਖੜਾ ਕੀਤਾ ॥ ਤਾ ਬਾਬੇ
ਦਰਸਨੁ ਪਾਇਆ ॥ ਜਾ ਬਾਬੇ ਦਰਸਨੁ ਪਾਇਆ ਤਾ ਬਾਬਾ ਬੋਲਿਆ
'ਵਾਹਗੁਰੂ ਵਾਹਗੁਰੂ ਵਾਹਗੁਰੂ'[1] ॥ ਤਾ ਪਾਰਬ੍ਰਹਮ ਆਗਿਆ ਕੀਤੀ ਜਿ ਨਾਨਕ
/[[2]ਕਲਿਜੁਗ ਵਿਚ ਜੋ ਮੈ ਤੁਧ ਨੋ ਭੇਜਿਆ ਹੈ ਜੋ ਮੇਰਾ ਨਾਉ ਜਪਾਵਣਾ ਸੋ ੨(ੳ)
ਮੇਰਾ ਨਾਉ ਕੇਹਾ ਹੈ ॥ ਤਾ ਬਾਬੇ ਨਾਨਕ ਕਹਿਆ ਜੀ ਮਿਹਰਬਾਨ
ਉਹ ਮੂਹ ਨਾਹੀ ਉਹ ਜੀਭ ਨਾਹੀ ॥ ਜਿਤੁ ਜੀਭ ਮੈ ਤੇਰਾ
ਨਾਉ ਲਈ ॥ ਜੋ ਤੇਰੇ ਨਾਵੈ ਕੀ ਵਡਿਆਈ ਆਖਾਂ ॥ ਤਬ ਬਾਬਾ
ਨਾਨਕ ਸਿਫਤ ਨਾਵੈ ਦੀ ਲੈ ਉਠਿਆ ॥ ਸਿਰੀ ਰਾਗੁ ਮਾਹਿ ॥][2]
/[3][ਕੋਟਿ ਕੋਟੀ ਮੇਰੀ ਆਰਜਾ ਪਵਣੁ ਪੀਅਣੁ ਅਪਿਆਉ ॥ ਚੰਦੁ ਸੂਰਜੁ ਦੁਇ ੨ (ਅ)
ਗੁਫੈ ਨ ਦੇਖਾ ਸੁਪਨੈ ਸਉਣ ਨ ਥਾਉ ॥ ਭੀ ਤੇਰੀ ਕੀਮਤਿ ਨ ਪਵੈ ਹਉ [ਗੁਮ ਪਤ੍ਰਾ]
ਕੇਵਡੁ ਆਖਾ ਨਾਉ ॥੧॥ ਸਾਚਾ ਨਿਰੰਕਾਰੁ ਨਿਜ ਥਾਇ ॥ ਸੁਣਿ ਸੁਣਿ

---

[1] ਕੁਝ ਹੋਰ ਜਨਮ ਸਾਖੀਆਂ ਵਿਚ, ਜਿਨ੍ਹਾਂ ਵਿਚ ਇਹ ਸਾਖੀ ਵਧਾ ਚੜ੍ਹਾ ਕੇ ਦਿੱਤੀ ਹੋਈ ਹੈ, 'ਵਾਹਗੁਰੂ' ਪਦ ਦੀ ਥਾਂ ਤੇ 'ਵਾਹੁ' ਪਦ ਆਇਆ ਹੈ। ਹੋ ਸਕਦਾ ਹੈ, ਪੁਰਾਤਨ ਪਾਠ 'ਵਾਹੁ, ਵਾਹੁ, ਵਾਹੁ...' ਹੀ ਹੋਵੇ। ਦੇਖੋ 'ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ'—**Panj. B 40** ਪੰਨਾ ੧੨੪ (ੳ) ; ਪੰਜਾਬੀ ਸਾਹਿਤ ਅਕਾਡਮੀ ਹਥ-ਲਿਖਤ ੪੭੯, ਪੰਨਾ ੬੯; ਡਾ. ਗੰਡਾ ਸਿੰਘ (ਪਟਿਆਲਾ) ਦੇ ਨਿਜੀ ਪੁਸਤਕਾਲੇ ਵਿਚ ਸੁਰਖਿਅਤ ੧੯੪੫ ਬਿਕ੍ਰਮੀ ਦਾ ਲਿਖਿਆ ਇਕ ਨੁਸਖ਼ਾ, ਪੰਨਾ ੨੧੭ (ਅ)।

[2] ਮੂਲ ਹੱਥ-ਲਿਖਤ ਦਾ ਪਤ੍ਰਾ ੨ ਗੁਮ ਹੋਣ ਕਰਕੇ ''ਕਲਜੁਗ'' ਤੋਂ ਲੈ ਕੇ ''ਸਿਰੀ ਰਾਗ ਮਹਿ'' ਤਕ ਦਾ ਪਾਠ ਡਾ. ਬੇਦੀ ਵਾਲੇ ਨੁਸਖੇ ਤੋਂ ਲੈ ਕੇ ਪਾਇਆ ਗਇਆ ਹੈ।

[3] ''ਕੋਟਿ ਕੋਟੀ'' ਤੋਂ ਲੈ ਕੇ ''ਭਸਮ ਸੇਤੀ'' ਦਾ ਪਾਠ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਲਇਆ ਗਇਆ ਹੈ, ਇਹ ਭੀ ਗੁਮ ਸੀ।

ਆਖਣੁ ਆਖਣਾ ਜੇ ਭਾਵੈ ਕਰੇ ਤਮਾਇ ॥ ੧ ॥ ਰਹਾਉ ॥ ਕੁਸਾ ਕਟੀਆ
ਵਾਰ ਵਾਰ ਪੀਸਣਿ ਪੀਸਾ ਪਾਇ ॥ ਅਗੀ ਸੇਤੀ ਜਾਲੀਆ ਭਸਮ ਸੇਤੀ
੩ (ੳ) /ਰਲਿ ਜਾਉ ॥] ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ ॥੨॥
ਪੰਖੀ ਹੋਇ ਕੈ ਜੇ ਭਵਾ ਸੈ ਅਸਮਾਨੀ ਜਾਉ ॥ ਨਦਰੀ ਕਿਸੈ ਨ ਆਵਊ ਨਾ
ਕਿਛੁ ਪੀਆ ਨਾ ਖਾਉ ॥ ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ
ਨਾਉ ॥੩॥ ਨਾਨਕ ਕਾਗਦ ਲਖ ਮਣਾ ਪੜਿ ਪੜਿ ਕੀਚੈ ਭਾਉ ॥ ਮਸੂ
੩ (ਅ) ਤੋਟਿ ਨ ਆਵਈ ਲੇਖ/ਣ ਪਉਣੁ ਚਲਾਉ ॥ ਭੀ ਤੇਰੀ ਕੀਮਤਿ ਨ ਪਵੈ
ਹਉ ਕੇਵਡੁ ਆਖਾ ਨਾਉ ॥ ੪ ॥ ੧ ॥ ਜਾ ਏਹ ਸਬਦੁ ਕਹਿ ਚੁਕਾ ਤਾ ਫੇਰਿ
ਨਿਰੰਕਾਰ ਕੀ ਆਗਿਆ ਆਈ ਨਾਨਕ ਤੁਧ ਨੋ ਮੇਰਾ ਕਰਮੁ ਖੁਸੀ ਹੈ ਤੁਧੁ
ਜਿ ਮੇਰੇ ਲਏ[1] ਕਰਮ ਕੀਤੇ ਸੇ ਮੈ ਸਭਾ ਥਾਇ ਪਾਏ ॥ ਮੈ ਤੇਰੀ ਸੇਵਾ ਸਭਾ
੪ (ੳ) ਥਾਇ ਪਾਈ ॥ ਜਾ ਤੁਧੁ ਮੇਰਾ ਨਾਉ ਅਜੇਹਾ/ਕਰਿ ਮੰਨਿਆ ਹੈ ਅਤੇ ਅਜੇਹਾ
ਜਾਤਾ ਹਈ ॥ ਮੈ ਭੀ ਤੁਧੁ ਉਪਰ ਮਿਹਰਵਾਨ ਹਾ ॥ 'ਜੋ ਮੇਰਾ ਨਾਉ
ਸੁ ਤੇਰਾ ਨਾਉ ॥ ਮੇਰਾ ਨਾਉ ਸਤਿਗੁਰ ਪੁਰਖੁ ਹੈ ਤੇਰਾ ਨਾਉ ਜਗਤ ਗੁਰੂ
ਕੀਤਾ[2] ॥ ਜਾਹਿ ਨਾਨਕ ਮੈ ਤੇਰਾ ਇਕੁ ਪੰਥੁ ਕੀਤਾ ॥ ਕਲਿਜੁਗ ਬਿਖੈ ਮੇਰਾ
੪ (ਅ) ਨਾਉ ਸਚਾ ਪਾਤਿਸਾਹੁ ਤੇਰਾ ਨਾਉ ਗੁਰੂ ਪਾਤਿਸਾਹੁ ॥ ਤਾ ਫੇਰਿ ਬਾਬੇ/ਜੀ
ਅਰਦਾਸਿ ਕੀਤੀ ਏ ਮਿਹਰਵਾਨ ਏਹ ਬਾਤ ਨਾਹੀ ਸਹਿ ਸੰਘਦਾ[3] ॥ ਮੇਰੇ ਤਾਈ
ਆਪਣਿਆ ਸੰਤਾ ਕੀ ਰੇਣੁ ਕਰੁ ॥ ਜੋ ਤੇਰੇ ਨਾਇ ਰਤੇ ਹੈਨਿ ॥ ਜੋ ਤੇਰਾ
ਨਾਉ ਮਨ ਬਚ ਕਰਮ ਕਰ ਧਿਆਵਦੇ ਹੈਨਿ ॥ ਜੋ ਤੇਰੇ ਨਾਇ ਨਾਲਿ
ਮਗਨ ਹੈਨਿ ॥ ਤਿਨਾ ਦੀ ਮੈਨੂੰ ਪੈਰੀ ਪਾਈਐ ॥ ਅਤੇ ਉਨਾਂ ਦੀ ਮੈਥਉ
੫ (ੳ) ਸੇਵਾ ਕਰਾਈਐ ॥ ਤਾ ਫਿ/ਰਿ ਆਗਿਆ ਆਈ ॥ ਜੋ ਮੈ ਤੇਰੀ ਸਭਾ
ਘਾਲ ਥਾਇ ਪਾਈ ॥ ਅਤੇ ਮੈ ਤੇਰਾ ਇਕੁ ਪੰਥੁ ਨਿਰਾਲਾ ਕੀਤਾ ॥ ਉਨ
ਕਾ ਕਹਣਾ ਏਹੀ ਹੋਇਗਾ ॥ ਪੈਰੀ ਪਉਣਾ ਕਹੈਗੇ ॥ ਬੈਸਨੋ ਕੇ ਪੰਥ ਕੀ
ਬੋਲੀ ਰਾਮ ਕਿਸਨ ॥ ਸੰਨਿਆਸੀਆ ਕੀ ਬੋਲੀ ਉਨਮੋ ਨਾਰਾਇਣ ॥
੫ (ਅ) ਜੋਗੀਆ ਕੀ ਬੋਲੀ ਆਦੇਸੁ ਆਦੇਸੁ ॥/ ਮਹਮਦੀਆ ਕੀ ਬੋਲੀ ਸਲਾਮ
ਅਲੇਕਮ ॥ ਏ ਨਾਨਕ ਜੋ ਤੇਰੇ ਪੰਥ ਹੋਵਨਗੇ ਤਿਨਾ ਦੀ ਬੋਲੀ ਪੈਰੀ
ਪਉਣਾ ਕਹੈਗੇ ॥ ਅਗੋ ਤੇ ਸਿਖ ਕਹੈਗੇ ਸਤਿਗੁਰੂ ਕਉ ਪੈਰੀ ਪਉਣਾ ॥
ਜੋ ਤੇਰੇ ਸਾਥਿ ਆਵਹਿਗੇ ਸੋ ਸਭ ਮੁਕਤਿ ਕਰੀਗਾ ॥ ਉਨਾ ਕਉ

[1]ਇਥੇ ਪਾਠ 'ਲਈ' ਵੀ ਹੋ ਸਕਦਾ ਹੈ। [2]'ਪੁਰਾਤਨ ਜਨਮ ਸਾਖੀ' ਵਿਚ ਇਸ ਪਰਥਾਇ ਇਹ ਸ਼ਬਦ ਆਏ ਹਨ : "ਮੇਰਾ ਨਾਉ ਪਾਰਬ੍ਰਹਮ ਪਰਮੇਸਰੁ ਅਰ ਤੇਰਾ ਨਾਉ ਗੁਰੂ ਪਰਮੇਸਰੁ"। [3]ਸਕਦਾ।

ਭਗਤ ਦ੍ਰਿੜਾਵਣੀ ॥ ਧਰਮ ਦ੍ਰਿੜਾਵਣਾ ॥ ਗ੍ਰਿਹਸਤ ਵਿਚਿ ਬੈਰਾਗੀ
ਕਰਣੇ ॥ /ਉਦਾਸੀ ਕਰਣੇ ਨਾਹੀ ॥ ਮੇਰੇ ਮਾਰਗ ਕੀ ਏਹਾ ਹੀ ਨੀਸਾਨੀ ੬ (ੳ)
ਹੈ ॥ ਪਰਮੇਸਰ ਜਪਾਵਣਾ ॥ ਪਰਮੇਸਰ ਕਾ ਸਿਮਰਨੁ ਨਾਮੁ ਦਾਨੁ ਇਸਨਾਨੁ
ਦਇਆ ਧਰਮ [ਮਹਿ][1] ਰਹਣਾ ॥ ਸੰਜਮ ਰਖਣੇ ॥ ਘਾਲਿ ਕਮਾਇ ਖਾਣਾ ॥
ਮੇਰੇ ਅਰਥ ਕਿਛੁ ਬੀਜਣਾ ॥ ਨਿਰਲੋਭ ਰਹਣਾ ॥ ਸਤਵਾਦੀ ਹੋਵਣਾ ॥
ਝੂਠੁ ਨਾਹੀ ਬੋਲਣਾ ॥ ਝੂਠਿ ਕੀ ਭਗ/ਤਿ ਥਾਇ ਨਾਹੀ ਪਉਦੀ ॥ ਸਚ ਕੀ ੬ (ਅ)
ਭਗਤਿ ਥਾਇ ਪਉਦੀ ਹੈ ॥ ਬਿਖਿਆ ਨਾਹੀ ਸੰਚਾਵਣੀ ॥ ਆਇਆ
ਚਲਾਇਆ ॥ ਏਕ ਟੇਕ ਮੇਰੇ ਨਾਉ ਕੀ ਕਰਣੀ ॥ ਦੂਜੀ ਟੇਕ ਨਾਹੀ
ਕਰਣੀ ॥ ਤੁਧੁ ਉਪਰ ਮੇਰਾ ਕਰਮੁ ਹੈ ॥ ਤੂੰ ਸੋ ਹਉ ਹਉ ਸੋ ਤੂ ॥
ਜਾਹਿ ਆਪਣਿਆ ਸੇਵਕਾ ਨੋ ਆਪਣੀ ਭਗਤ ਦ੍ਰਿੜਾਇ ॥ ਮੇਰੇ ਨਾਵੇ
ਬਿਨੁ ਕਿਛੁ ਹੋਰੁ ਬੀਚਾਰੁ ਕ/ਰਣਾ ਨਾਹੀ ॥ ਤਾ ਬਾਬੇ ਨਾਨਕ ਕਉ ੭ (ੳ)
ਆਗਿਆ ਆਈ ਜਾਹਿ ॥ ਤਾ ਬਾਬਾ ਨਾਨਕ ਡੰਡਉਤ ਬੰਦਨਾ ਕਰ ਕੈ
ਚਰਨ ਬੰਦਨਾ ਕਰ ਕੈ ਵਿਦਾ ਹੂਆ ॥ ਤਾ ਫੇਰਿ ਇਸ ਜੁਗ ਕੇ
ਮਨੁਖਾ ਕਉ ਤਾਰਣ ਕੀ ਨਿਮਿਤਿ ਈਹਾ ਆਇਆ ॥ ਆਇ ਕੈ ਈਹਾ
ਰਚਨਾ ਰਚੀ ॥ ਵਾਹਗੁਰੂ ਸਤਿਗੁਰੂ ਸਬਦੁ ਗੁਰੂ ਕਰਣਕਾਰਣ ਸਮਰਥ
ਗੁਰੂ ਜਿ/ਨ ਕੈ ਪ੍ਰਸਾਦਿ ਸਚੁ ਦ੍ਰਿੜਿਆ ॥ ੧ ॥ ਸਾਖੀ ਹੋਰ ਚਲੀ ॥ ੭ (ਅ)

**[ਅਵਤਾਰ ਬਾਲਪਨ]** [2]ਗੁਰੂ ਬਾਬਾ ਸਤ ਸਮਰਥ ਤੈ੍ ਗੁਣ ਨਾਥ
ਸਬਲ ਦੇਵ ਮਨਸਾ ਪੂਰਨ ਘਟਿ ਘਟਿ ਵਾਸੀ ਖੰਡ ਬ੍ਰਹਮੰਡ ਕੈ ਨਾਇਕ
ਦੀਨਾ ਨਾਥ ਗਰਬ ਪਰਹਾਰੀ ਗਰੀਬ ਨਿਵਾਜ ਨਿਰੰਕਾਰ ਕੀ ਆਗਿਆ
ਪਾਇ ਕਰ ਗੁਰੂ ਬਾਬਾ ਸੰਸਾਰ ਮਹਿ ਆਇਆ ॥ ਸ੍ਰੀ ਸਤਿ ਜਨਕੁ ਭਗਤੁ
ਨਿਰੰਕਾਰੁ ਜਗਤ/ ਤਾਰਣ ਕਉ ਆਇਆ ॥ ਕਲਜੁਗ ਵਿਚਿ ਬਾਬਾ ਨਾਨਕ ੮ (ੳ)
ਹੋਇ ਜਨਮਿਆ । ਪਾਰਬ੍ਰਹਮ ਕਾ ਭਗਤ[2] ॥ ਸੰਮਤ ੧੫੨੬ ਬਾਬਾ ਨਾਨਕੁ
ਜਨਮਿਆ ਪਾਰਬ੍ਰਹਮ ਕਾ ਭਗਤੁ ॥ ਵੈਸਾਖ ਮਾਹਿ ਦਿਨ ਤੀਜੇ ਪਹਰ ਰਾਤਿ
ਰਹਦੀ [ਕਉ][3] ਜਨਮਿਆ ॥ ਅਨਹਦ ਸਬਦੁ ਪਰਮੇਸੁਰ ਕੇ ਦਰਬਾਰ ਬਾਜਾ ॥
ਤੇਤੀਸ ਕਰੋੜੀ ਦੇਵਤਿਆ ਨ/ਮਸਕਾਰੁ ਕੀਆ ॥ ਚਉਰਾਸੀਹ ਸਿਧੰ ਨਮਸਕਾਰੁ ੮ (ਅ)
ਕੀਆ ॥ ਨਵਾ ਨਾਥਾ ਨਮਸਕਾਰੁ ਕੀਆ ।! ਬਵਜਹ ਬੀਰ ਚਉਸਠਿ ਜੋਗਨੀ
ਛਿਆ ਜਤੀਆ ਆਇ ਕਰ ਨਮਸਕਾਰੁ ਕੀਆ ॥ ਜੋ ਵਡਾ ਭਗਤੁ ਜਗਤੁ
ਨਿਸਤਾਰਣ ਕਉ ਆਇਆ ਹੈ ॥ ਪਰ ਇਸ ਕਉ ਨਿਮਸਕਾਰੁ ਕੀਜੀਐ ॥ ਤਬ

---

[1]ਨਕਲ ਕਰਦੇ ਸਮੇਂ ਰਹਿਆ ਇਹ ਪਾਠ 'ਬੇਦੀ' ਤੋਂ ਲੈ ਕੇ ਪਾਇਆ ਹੈ ।
[2]ਬੇਦੀ ਵਾਲੇ ਨੁਸਖੇ ਵਿਚ ਇਹ ਵਾਕ ਨਹੀਂ ਹਨ । [3]ਕੂੰ. ਸਿੰ.

੯ (ੳ) ਕਾਲੂ ਖਤ੍ਰੀ ਜਾਤਿ ਦਾ ਵੇਦੀ ਤਲਵੰ/ਡੀ ਰਾਇ ਭੋਏ ਭਟੀ ਕੀ ਵਿਚਿ ਵਸਦਾ ਆਹਾ ॥ ਏਥੈ ਜਨਮੁ ਪਾਇਆ ॥ ਵਡਾ ਹੋਆ ਤਾ ਲਗਾ ਬਾਲਕਾ ਨਾਲਿ ਖੇਲਣੇ ॥ ਪਰ ਬਾਲਕਾ ਤੇ ਇਸ ਕੀ ਅਵਰੁ ਦ੍ਰਿਸਟਿ ॥ ਗਿਆਨ ਸਭੋ ਪਰਮੇਸਰ ਕਾ ਕਰੇ ॥ ਤਬ ਬਾਬਾ ਨਾਨਕ ਬਰਸਾ ਪੰਜਾ ਕਾ ਹੂਆ ॥ ਤਬ ਲਗਾ ਬਾਤਾ
੯ (ਅ) ਅਗਮ ਕੀਆ ਕਰਣੇ ॥ ਜੋ ਕਿਛੁ ਬਾਤ ਕਰੇ ਸੁ ਸਮਝ ਹੀ ਕਰੇ ॥ ਤਿਸ/ ਤੇ ਸਭ ਕਿਸੀ ਕੀ ਨਿਸਾ ਹੋਇ ॥ ਹਿੰਦੂ ਕਹਨਿ ਜੋ ਕੋਈ ਦੇਵਤਾ ਸਰੂਪ ਹੈ ॥ ਅਤੇ ਮੁਸਲਮਾਨ ਕਹਨਿ ਜੋ ਕੋਈ ਖੁਦਾਇ ਕਾ ਗਉਸੁ ਹੈ ॥

**[ਪਾਧੇ ਨਾਲ ਗੋਸ਼ਟਿ]** ਤਬ ਨਾਨਕ ਬਰਸਾ ਸਤਾਂ ਕਾ ਹੂਆ ॥ ਤਬ ਕਾਲੂ ਕਹਿਆ ਨਾਨਕ ਤੈਨੂ ਪਾਧੇ ਦੇ ਪਾਇਦੇ ਹਾ । ਤਬ ਨਾਨਕ ਕਹਿਆ ਪਿਤਾ
੧੦ (ੳ) ਜੀ ਭਲਾ ਹੋਵੈ ॥ ਤਬ ਨਾਨਕ ਕਉ ਪਾਧੇ ਪਾਸਿ ਲੈ ਗਇਆ ॥ ਤਬ/ਕਹਿਆ ਪਾਧਾ ਮਹੂਰਤ ਦੇਖੁ ਨਾਨਕ ਨੋ ਤੇਰੇ ਪਾਸਿ ਪਾਇਦੇ ਹਾ ॥ ਤਬ ਪਾਧੇ ਕਹਿਆ ਜੀ ਹੁਣਿ ਮਹੂਰਤ ਭਲਾ ਹੈ ॥ ਤਬ ਟਿਕਾ ਚਾਵਲ ਸੁਪਾਰੀ ਦਖਣਾ ਘਰੋ ਆਣਾਇ ਲਈ ॥ ਪਾਧੇ ਦੇ ਪਾਇਆ ॥ ਪਾਧੇ ਪਟੀ ਲਿਖਿ ਕਰਿ ਦਿਤੀ ॥ ਪਾਧੇ ਕਹਿਆ ਨਾਨਕ ਤੂ ਪੜੁ ॥ ਤਾ ਇਕ ਦਿਨੁ
੧੦ (ਅ) ਪੜਿਆ ਅਗਲੇ ਦਿਨੁ ਚੁਪ ਕਰ ਰਹਿਆ ॥/ ਤਬ ਪਾਧੇ ਕਹਿਆ ਨਾਨਕ ਤੂੰ ਪੜਦਾ ਕਿਉ ਨਾਹੀ ॥ ਤਬ ਨਾਨਕ ਕਹਿਆ ਪਾਧਾ ਤੂੰ ਕਿਛੁ ਆਪਿ ਭੀ ਪੜਿਆ ਹੈ ਜੋ ਮੇਰੇ ਤਾਈ ਪੜਾਇਦਾ ਹੈ ॥ ਤਬ ਪਾਧੇ ਕਹਿਆ ਹਉ ਸਭ ਕਿਛੁ ਪੜਿਆ ਹਾ ॥ ਬੇਦ ਸਾਸਤ ਹਿਸਾਬ ਕਿਤਾਬੁ ਸਭ ਕਿਛੁ ਪੜਿਆ ਹਾ ॥ ਤਬ ਬਾਬੇ ਨਾਨਕ ਕਹਿਆ ਪਾਧਾ ਏਨੀ ਪੜੀ ਗਲੀ ਫਾਹ
੧੧ (ੳ) ਪਉਦੇ ਹੈ/ਨਿ ॥ ਇਹੁ ਜੁ ਪੜਨਾ ਹੈ ਸੁ ਸਭ ਬਾਦ ਹੈ ॥ ਤਾ ਬਾਬੇ ਸਬਦ ਉਠਾਇਆ ॥ ਰਾਗੁ ਸਿਰੀ ਰਾਗੁ ॥[1] ਜਾਲਿ ਮੋਹਿ ਘਸਿ ਮਸਿ ਕਰਿ ਮਤਿ ਕਾਗਦੁ ਕਰਿ ਸਾਰੁ ॥ ਭਉ ਕਲਮੁ ਕਰਿ ਚਿਤੁ ਲੇਖਾਰੀ ਗੁਰ ਪੁਛਿ ਲਿਖਿ ਬੀਚਾਰੁ ॥ ਲਿਖੁ ਸਿਫਤਿ[2] ਸਾਲਾਹ ਲਿਖੁ ਲਿਖੁ ਅੰਤੁ ਨ
੧੧ (ਅ) ਪਾਰਾਵਾਰ ॥ ੧ ॥ ਪੜਿਆ[3] ਏਹੁ ਲੇਖਾ ਲਿਖਿ ਜਾਣੁ/॥ ਜਿਥੈ ਲੇਖਾ ਮੰਗੀਐ ਹੋਇ[4] ਸਚਾ ਨੀਸਾਣੁ ॥ ੧ ॥ ਰਹਾਉ ॥ ਤਿਸ ਕਾ ਪਰਮਾਰਥੁ ਗੁਰੂ ਨਾਨਕ ਕਹਿਆ ॥ ਹੇ ਪੰਡਿਤ ਜਿਤਨਾ ਪੜਨਾ ਸੁਨਣਾ ਹੈ ਸੋ ਸਭ ਬਾਦਿ ਹੈ ॥ ਤਬ ਪਾਧੇ ਕਹਿਆ ਨਾਨਕ ਹੋਰੁ ਪੜਣਾ ਮੇਰੇ ਤਾਈ ਬਤਾਇ ॥ ਜਿਤੁ

---

[1]ਇਹ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਪੰਨਾ ੧੬, ਉਤੇ ਪ੍ਰਾਪਤ ਹੈ । ਮੁੱਖ ਪਾਠਾਂਤਰ ਇਸ ਪ੍ਰਕਾਰ ਹਨ : [2]ਨਾਮੁ, [3]ਬਾਬਾ, [4]ਤਿਥੈ ਹੋਇ ।

ਪੜਿਆ ਛੁਟੀਦਾ ਹੈ ॥ ਤਬ ਨਾਨਕ ਕਹਿਆ ਸੁਣ ਹੋ ਸੁਆਮੀ ਏਹੁ/ ਜੁ ੧੨ (ੳ)
ਸੰਸਾਰ ਦਾ ਪੜਣਾ ਹੈ ਸੋ ਐਸਾ ਹੈ ਮਸੁ ਦੀਵੇ ਕੀ ਕਾਗਦਿ ਸਣ ਕਾ ਕਲਮ
ਕਾਨੇ ਦੀ ਮਨੁ ਲਿਖਣੁਹਾਰੁ ॥ ਲਿਖਿਆ ਸੋ ਕਿਆ ਲਿਖਿਆ ॥ ਮਾਇਆ ਕਾ
ਜੰਜਾਲੁ ਲਿਖਿਆ ਜਿਤੁ ਲਿਖਿਆ ਸਭ ਵਿਕਾਰ ਹੋਇ ॥ ਅਵਰੁ ਜਿ ਲਿਖਣੁ
ਸਚੁ ਕਾ ਹੈ ਸੋ ਐਸਾ ਹੈ ਜੋ ਮਾਇਆ ਕਾ ਮੋਹਿ ਜਾਲਿ ਕੈ ਮਸੁ ਕਰੀਐ
ਤਪਸਿਆ/ ਕਾ ਕਾਗਦੁ ਕਰੀਐ ॥ ਇਸ ਅੰਦਰਿ ਕਿਛੁ ਭਉ ਹੋਇ ਤਿਸ ਕੀ ੧੨ (ਅ)
ਕਲਮ ਕਰੀਐ ॥ ਚਿਤੁ ਲਿਖਣਹਾਰੁ ਕਰੀਐ ॥ ਲਿਖੀਐ ਸੋ ਕਿਆ ਲਿਖੀਐ ॥
ਪਰਮੇਸਰ ਕਾ ਨਾਉ ਲਿਖੀਐ ਸਾਲਾਹ ਲਿਖੀਐ ਬੇਅੰਤ ਸੋਭਾ ਲਿਖੀਐ ਜਿਤੁ
ਲਿਖਿਆ ਸਭ ਵਿਕਾਰ ਮਿਟਿ ਜਾਹਿ ॥ ਏ ਪੰਡਿਤੁ ਜੋ ਤੂੰ ਏਹੁ ਲੇ/ਖਾ ੧੩ (ੳ)
ਪੜਿਆ ਹੈ ਤਾ ਅਸਾਨੂੰ ਪੜਾਇ ਨਾਹੀ ਤਾ ਨਾ ਪੜੁ ਨਾ ਸੁਣਾਹਿ ॥ ਹੇ
ਸੁਾਮੀ ਜਹਾ ਏਹੁ ਤੇਰਾ ਜੀਉ ਜਾਵੈਗਾ ਤਹਾ ਤੇਰੇ ਹਥੁ ਏਹੁ ਪੜਨਾ ਨੀਸਾਣੁ
ਹੋਵੈਗਾ ॥ ਤਬ ਪੰਡਿਤ ਕਹਿਆ ਏ ਨਾਨਕ ਤੈ ਏਹ ਬਾਤ ਕਿਸ ਤੇ ਪਾਈ ਹੈ ॥
ਤਬ ਪੰਡਿਤ ਕਹਿਆ ਏ ਨਾਨਕ ਇਕ ਜੋ ਪਰਮੇਸਰ ਕਾ ਨਾਉ ਲੇਤੇ ਹੈ
ਤਿਨ ਕਉ ਰੋਟੀ/ਆ ਭੀ ਨਾਹੀ ਜੁੜਿ ਆਵਤੀਆ ॥ ਅਰੁ ਇਕ ਪਰਮੇਸਰ ੧੩ (ਅ)
ਕਉ ਨਾਹੀ ਜਾਣਤੇ ਅਰੁ ਪਾਤਿਸਾਹੀਆ ਕਰਤੇ ਹੈ ॥ ਕਹੁ ਉਨਾ ਕਿਆ
ਕਰਮ ਕੀਏ ਹੈ ॥ ਤਬ ਬਾਬੇ ਨਾਨਕ ਦੂਜੀ ਪਉੜੀ[1] ਕਹੀ ॥ [2]ਤਿਨ ਕਉ
ਆਗੈ ਮਿਲਨਿ[2] ਵਡਿਆਈਆ ਸਦ ਖੁਸੀਆ ਸਦ ਚਾਉ ॥ ਤਿਨ
ਮੁਖ ਟਿਕੇ ਨਿਕਲਹਿ ਜਿਨ ਮੁਖ[3] ਸਾਚਾ ਨਾਉ ॥ ਕ/ਰਮੁ ਹੋਵੈ[4] ੧੪ (ੳ)
ਤਾ ਪਾਈਐ ਨਹੀ ਗਲੀ ਵਾਉ ਦੁਆਉ ॥ ੨ ॥ ਤਿਸ ਦਾ ਪਰਮਾਰਥ
ਗੁਰੁ ਬਾਬੇ ਨਾਨਕ ਕਹਿਆ ॥ ਸੁਣ ਹੇ ਸੁਾਮੀ ॥ ਜਹਾ ਤੇਰਾ ਏਹ ਜੀਉ
ਜਾਵੇਗਾ ਤਹਾ ਏਹੁ ਪਰਮੇਸਰ ਕਾ ਨਾਉ ਸਿਮਰਨੁ ਤਿਸਕਾ ਪੁੰਨ ਹੋਵੈਗਾ
ਸਦਾ ਸਦਾ ਖੁਸੀਆ ਹੋਵਨਿਗੀਆ ॥ ਤਿਨ ਕੇ ਅਨੰਦ ਅਰੁ ਮੰਗਲ ਨਿਧਾ/ਨ ੧੪ (ਅ)
ਹੋਵਨਿਗੇ ਜਿਨ ਇਕ ਮਨਿ ਕਰਿ ਕੈ ਸਿਮਰਿਆ ਹੈ ॥ ਤਿਨਾ ਸਭ ਨਿਧਾਨ
ਹੈਨਿ ॥ ਪਰੁ ਉਪਾਇ ਕਰਕੇ ਪਰਮੇਸਰ ਨਾਹੀ ਲੀਆ ਜਾਤਾ ॥ ਤਬ
ਪੰਡਿਤ ਸੁਣਿ ਕੈ ਹੈਰਾਨੁ ਹੋਇ ਰਹਿਆ ॥ ਤਬ ਪੰਡਿਤ ਕਹਿਆ ਨਾਨਕ ਇਕ
ਜੋ ਪਰਮੇਸਰ ਕਾ ਨਾਉ ਲੇਤੇ ਹੈ ਤਿਨ ਕਉ ਕੋਈ ਜਾਣਤਾ ਨਾਹੀ ਤਿਨ [ਕਉ][5]
ਰੋਟੀਆ ਭੀ ਨਾਹੀ / ਜੁੜਿ ਆਵਤੀਆ ॥ ਅਰੁ ਇਕ ਪਾਤਿਸਾਹੀਆ ੧੫ (ੳ)

---

[1]ਇਸ ਪਉੜੀ ਦੇ ਗੁਰਬਾਣੀ ਨਾਲੋਂ ਪਾਠਾਂਤਰ ਇਸ ਤਰ੍ਹਾਂ ਹਨ : [2]'ਜਿਥੈ ਮਿਲਹਿ', [3]ਮਨ, [4]ਮਿਲੈ, [5]ਮੂਲ ਹੱਥ-ਲਿਖਤ ਵਿਚੋਂ ਰਹਿਆ ਇਹ ਪਾਠ ਅਸਾਂ 'ਪੁਰਾਤਨ ਜਨਮ ਸਾਖੀ' ਤੋਂ ਲੈ ਕੇ ਪਾਇਆ ਹੈ ।

ਕਰਤੇ ਹੈਨਿ ਅਰੁ ਪਰਮੇਸਰ ਭੀ ਨਾਹੀ ਜਾਣਤੇ ॥ ਕਹੁ ਦੇਖਾ ਉਨਾ ਕਉਣ
ਪੁੰਨ ਕੀਏ ਹੈ ॥ ਪਾਤਿਸਾਹੀਆ ਭੀ ਕਰਦੇ ਹੈਨਿ ਅਤੇ ਪਰਮੇਸਰ ਤੇ ਭੀ ਨਾਹੀ
ਡਰਤੇ ॥ ਤਬ ਬਾਬੇ ਤੀਜੀ ਪਉੜੀ[1] ਕਹੀ ॥ ਇਕ ਆਵਹਿ ਇਕ ਜਾਹਿ ਉਠਿ
੧੫ (ਅ) ਰਖੀਅਹਿ ਨਾਉ[2] ਸਲਾ/ਰਿ ॥ ਇਕ ਉਪਾਏ ਮੰਗਤੇ ਇਕਨਾ ਵਡੇ ਦਰਬਾਰ ॥
ਅਗੈ ਗਇਆ ਜਾਣੀਅਨਿ[3] ਵਿਣੁ ਨਾਵੈ ਵੇਕਾਰ ॥੩॥ ਤਿਸਕਾ ਪਰਮਾਰਥ ਗੁਰੂ
ਨਾਨਕ ਕਹਿਆ ॥ ਸੁਣਿ ਹੋ ਸੁਾਮੀ ਇਕ ਸਾਹ ਕਹਾਇਦੇ ਹੈਨਿ ਇਕ ਪਾਤਿਸਾਹ
ਕਹਾਇਦੇ ਹੈਨਿ ॥ ਉਨਕੇ ਅਗੈ ਇਕ ਭਿਖਿਆ ਮੰਗਦੇ ਹੈਨਿ ॥ ਸੁਣਿ ਹੋ ਸੁਆਮੀ॥
੧੬ (ੳ) ਜਾ ਉਹੁ ਅਗੈ ਜਾਨਿਗੇ/ ਜੋ ਈਹਾ ਖੁਸੀਆ ਕਰਤੇ ਹੈਨਿ ਅਰੁ ਪਰਮੇਸਰ ਨਾਹੀ
ਸਿਮਰਤੇ ਤਿਨ ਕਉ ਆਗੈ ਐਸੀ ਸਜਾਇ ਮਿਲੈਗੀ ਕਿਉ ਕਪੜੇ ਕਉ ਧੋਬੀ ਧੋਤਾ
ਹੈ ॥ ਜਿਉ ਤਿਲਾ ਕਉ ਤੇਲੀ ਦੇਤਾ ਹੈ ॥ ਜਿਉ ਚਕੀ ਦਾਣਿਆ [ਕਉ][4] ਦੇਤੀ
ਹੈ ॥ ਤਿਨ ਕਉ ਐਸੀ ਸਜਾਇ ਮਿਲੇਗੀ ॥ ਜੋ ਪਰਮੇਸਰ ਸਿਮਰਤੇ ਨਾਹੀ ॥ ਜੋ
੧੬ (ਅ) ਪਰਮੇਸਰ ਸਿਮਰਤੇ ਹੈ/ ਅਰੁ ਭਿਖਿਆ ਮੰਗਿ ਮੰਗਿ ਖਾਤੇ ਹੈ ਤਿਨ ਕਉ ਦਰਗਾਹ
ਵਡਆਈਆ ਮਿਲਹਿਗੀਆ॥ ਤਬ ਪੰਡਿਤ ਹੈਰਾਨ ਹੋਇ ਰਹਿਆ ॥ਫੇਰ ਪੰਡਿਤ
ਕਹਿਆ ਨਾਨਕ ਤੂੰ ਐਸੀਆ ਬਾਤਾ ਕਿਉ ਕਹਤਾ ਹੈ ਅਜੈ ਤੂੰ ਬਾਲਕੁ ਹੈ ॥ ਕਿਛੁ
ਮਾਤਾ ਪਿਤਾ ਇਸਤ੍ਰੀ ਕੁਟੰਬ ਕਾ ਸੁਖ ਦੇਖਿਆ ਨਾਹੀ । ਅਜੈ ਤੇਰੀ ਕਿਥੇ ਓੜੀ
੧੭ (ੳ) ਹੈ ॥ ਤਬ ਨਾਨਕ/ ਚਉਥੀ ਪਉੜੀ ਕਹੀ ॥ ਭੈ [5]ਤਿਸ ਕੈ[5] ਡਰੁ ਅਗੂਲਾ
[6]ਮੇਰੀ ਖਪਿ[6] ਖਪਿ ਛਿਜੈ ਦੇਹ ॥ ਨਾਉ[7] ਜਿਨਾ ਸੁਲਤਾਨ ਖਾਨ ਹੋਂਦੇ ਡਿਠੇ ਖੇਹ ॥
ਨਾਨਕ ਉਠੀ ਚਲਣਾ[8] ਸਭ ਕੂੜਾ[9] ਤੁਟੇ ਨੇਹ ॥ ੪ ॥ ਤਿਸ ਕਾ ਪਰਮਾਰਥ
ਨਾਨਕ ਕਹਿਆ ॥ ਹੇ ਪੰਡਿਤ ॥ ਉਸ ਸਾਹਬ ਕਾ ਐਸਾ ਡਰੁ ਹੈ ਸੋ ਮੇਰੀ
੧੭ (ਅ) ਦੇਹੀ ਭੈਮਾਨ ਹੋਇ ਰਹੀ ਹੈ ॥ ਜੋ ਈਹਾ/ਖਾਨ ਸੁਲਤਾਨ ਕਹਾਇਦੇ ਹੈਨਿ
ਸੋ ਸਭ ਮਰ ਖਾਕਿ ਹੋਇ ਜਾਨਗੇ ॥ ਜਿਨ ਕਾ ਅਮਰੁ ਮੰਨੀਤਾ ਹੈ ਅਰੁ ਜਿਨ
ਕੇ ਡਰੁ ਪ੍ਰਥਮੀ ਭੈਮਾਨ ਹੋਇ ਜਾਤੀ ਹੈ ਸੇ ਭੀ ਉਠਿ ਜਾਹਿਗੇ ॥ ਸੁਣ
ਹੋ ਪੰਡਿਤ ਮੈ ਕੂੜਾ ਨੇਹੁ ਕਿਸ ਸਿਉ ਕਰੀ ॥ ਅਸੀ ਭੀ ਉਠਿ ਜਾਹਿਗੇ ॥ ਖਾਕੂ
੧੮ (ੳ) ਦਰ ਖਾਕੂ ਹੋਇ ਜਾਹਿਗੇ ॥ ਤਿਸ ਕੀ ਬੰਦਗੀ ਕੀਜੈ ਉਹ ਛੁ/ਡਾਇ ਲਏ
ਇਸ ਸੰਸਾਰ ਸਿਉ ਕੂੜਾਵਾ ਨੇਹੁ ਕਿਆ ਕਰੀਐ ॥ ਤਬ ਪੰਡਿਤ ਬਿਸਮਾਦ ਹੋਇ
ਰਹਿਆ ॥ ਪੰਡਿਤ ਕਹਿਆ ਨਾਨਕ ਤੇਰੇ ਆਤਮੇ ਆਵਦੀ ਹੈ ਸੋ ਕਰਿ ॥

---

[1]ਇਸ ਪਉੜੀ ਦੇ ਪਾਠਾਂਤਰ ਗੁਰਬਾਣੀ ਨਾਲ ਇਸ ਪ੍ਰਕਾਰ ਹਨ : [2]ਨਾਵ, [3]ਜਾਣੀਐ ।
[4]'ਭਾਵ ਨੂੰ' । ਇਹ ਸ਼ਬਦ ਮੂਲ ਹੱਥ-ਲਿਖਤ ਵਿਚੋਂ ਰਹ ਗਇਆ ਲਗਦਾ ਹੈ। ਇਹ
ਅਸਾਂ ਸਿ. ਰੈ. ਲਾ. ਵਾਲੇ ਖਰੜੇ ਤੋਂ ਲੈ ਕੇ ਪਾਇਆ ਹੈ । [5]ਗੁਰਬਾਣੀ ਨਾਲ
ਪਾਠਾਂਤਰ : ਤੇਰੈ, [6]ਖਪਿ, [7]ਨਾਵ, [8]ਚਲਿਆ, [9]ਕੂੜੇ ।

੧ ॥ ੨ ॥ ਸਾਖੀ ਹੋਰ ਚਲੀ ॥ ੨ ॥

**[ਕੁੜਮਾਈ ਤੇ ਖੇਤ ਹਰਿਆ]** ਤਬ ਬਾਬਾ ਨਾਨਕ ਘਰਿ ਬਹਿ
ਰਹਿਆ ॥ ਕਿਰਤੁ ਕਿਛੁ ਕਰੇ ਨਾਹੀ ॥ ਜੇ ਬਹੈ ਤਾ ਬੈਠਾ/ਰਹੈ ਜੇ ੧੮ (ਅ)
ਸੋਵੈ ਤਾ ਸੁਤੋ ਰਹੈ ॥ ਆਤਮੇ ਵਿਚ ਉਦਾਸ ਰਹੈ ਫਕੀਰਾ ਨਾਲਿ ਮਜਲਸ ਕਰੇ ।
ਤਬ ਦਾਦਾ ਕਾਲੂ ਹੈਰਾਨੁ ਹੋਇ ਰਹਿਆ ॥ ਜਾ ਬਾਬਾ ਨਾਨਕ ਬਰਸਾ ਨਵਾ
ਦਾ ਹੋਆ ਤਾ ਫੇਰਿ ਤੋਰਕੀ ਪੜਣਿ ਪਾਇਆ ॥ ਕਿਛੁ ਤੋਰਕੀ ਭੀ ਪੜਿਆ ॥
ਤਬ ਘਰਿ ਬਹਿ ਰਹਿਆ ॥ ਆਪਣੇ ਦਿਲ ਦੀ ਗਲਿ/ਕਿਸੈ ਨੋ ਦੇਵੈ ਨਾਹੀ ॥ ੧੯ (ੳ)
ਤਬ ਕਾਲੂ ਕਉ ਲੋਕ ਕਹਣ ਲਗੇ ॥ ਤੂੰ ਨਾਨਕ ਤਾਈ ਵੀਵਾਹਿ ॥ ਤਬ
ਕਾਲੂ ਚਿਤਵਣੀ ਕੀਤੀ ਜੋ ਨਾਨਕ ਤਾਈ ਕੁੜਮਾਈ ਹੋਵੈ ॥ ਤਬ ਮੂਲਾ ਖਤ੍ਰੀ
ਜਾਤਿ ਕਾ ਚੋਣਾ ਤਿਸ ਕੇ ਘਰਿ ਕੁੜਮਾਈ ਕੀਤੀ ॥ ਤਬ ਮਾਤਾ ਪਿਤਾ
ਕਹਿਆ ਨਾਨਕ ਤੂੰ ਮੰਝੀ ਚਰਾਇ ॥ ਤਬ ਬਾਬੇ ਕਹਿਆ ਭ/ਲਾ ਹੋਵੈ ਪਿਤਾ ੧੯ (ਅ)
ਜੀ ॥ ਤਬ ਬਾਬਾ ਨਾਨਕ ਮੰਝੀ ਚਰਾਵਣ ਗਇਆ ॥ ਇਕ ਦਿਨ ਜਾ ਦੇਖੇ ਤਾ
ਰਉਤਿ ਚਿਟੀ ਸੁਪੇਦੁ ਹੈ॥ ਉਥੈ ਬਾਬਾ ਨਾਨਕ ਮੰਝੀ ਬਹਾਲੀਆ॥ ਆਪਿ ਪੈ ਸੁਤਾ
ਬਾਬਾ ਸੁਤੋ ਹੀ ਰਹਿਆ ॥ ਮੰਝੀ ਜਾਇ ਇਕ ਖੇਤ ਪਈਆ ॥ ਖੇਤ ਨੋ ਚਰਿ ਕੈ
ਬਹਿ ਰਹੀਆ ॥ ਖੇਤ ਵਿਚਿ ਉਤੈ ਥਾਇ/ ਮੰਝੀ ਬੈਠੀਆ ਰਹੀਆ ॥ ੨੦ (ੳ)
ਜਾ ਭਲਕ ਹੋਆ ਤਾ ਖੇਤ ਕਾ ਖਸਮ ਆਇਆ ॥ ਤਾ ਖਸਮ ਆਇ ਕੈ
ਦੇਖੈ ਤਾ ਖੇਤੁ ਵਿਚਿ ਕਿਛੁ ਨਾਹੀ ਰਹਿਆ ॥ ਚਾਰ ਪਹਰ ਰਾਤਿ ਵਿਚਿ
ਮੰਝੀ ਸਭ ਖੇਤੁ ਚਰਿ ਬੈਠੀਆ ਹੈਨਿ ॥ ਅਤੈ ਮੰਝੀ ਦੈ ਪੈਰਾ ਨਾਲਿ ਖੇਤੁ
ਸਾਰਾ ਗਰਦਾ ਗਰਦਾ ਹੋਇ ਗਇਆ ਹੈ ॥ ਜਿਮੀ ਹੋਇ ਰਹੀ ਹੈ ॥ ਮੋਠਾ
ਦਾ ਖੇਤੁ ਸਾ ॥ ਉਸ ਵਿਚਿ/ ਪਠਾ ਭੀ ਨਾਹੀ ਰਹਿਆ ॥ ਤਾ ਖਸਮ ਪਗ ੨੦ (ਅ)
ਭੋਇ ਨਾਲਿ ਦੇ ਮਾਰੀ ॥ ਅਤੈ ਉਥਹੁ ਵਸਦੀ ਸਿਧਾ ਭੋਨਾ ਰੋਦਾ ॥ ਮੁਠਾ
ਵੇ ਮੈ ਮੁਠਾ ਭਾਈ ਵੇ ਮੈ ਉਜੜਿ ਗਇਆ ॥ ਉਹ ਪਹਰਿਆ ਬੁਬੂ ਕਰਦਾ
ਪੁਕਾਰੇ ॥ ਤਾ ਪਿੰਡ ਦੇ ਲੋਕਾ ਆਖਿਆ ਤੂੰ ਕਿਉ ਪੁਕਾਰਦਾ ਹੈ ॥ ਤਾ
ਉਨ ਆਖਿਆ ਮੇਰੇ ਖੇਤ ਵਿਚਿ ਕਾਲੂ ਕਿਰਾੜ ਦੇ ਪੁਤ੍ਰ ਮਹੀ ਘਤਿ
ਉਜਾੜਿਆ/ ॥ ਅਤੈ ਸਾਰਾ ਖੇਤ ਚਰਿ ਗਈਆ ॥ ਦੇਖਹੁ ਤੁਸੀ ਵਸਦੀ ਦੇ ੨੧ (ੳ)
ਲੋਕਹੁ ਏਵਡੇ ਕੰਮਿ ਭੀ ਕਿਤੈ ਥਾਇ ਹੈਨਿ ॥ ਤੁਸੀ ਨਿਆਉ ਕਰਹੁ ॥ ਤੁਸੀ
ਪੰਚ ਹਹੁ ॥ ਚਲਿ ਕਰਿ ਵੇਖਹੁ ਮੇਰੇ ਸਿਰਿ ਕਿ ਹਾਲੁ ਹੋਇਆ ਹੈ ॥ ਤਾ
ਪੰਚੀ ਆਖਿਆ ਕੀ ਵੇ ਕਾਲੂਆ ਤੁਸਾ ਅਜੇਹਾ ਕੰਮ ਕਿਉ ਕੀਤਾ ॥ ਹੁਣੁ
ਏਸ ਗਲ ਦਾ ਨਿਆਉ ਏਹੋ ਹੈ ਜੋ/ ਖੇਤੁ ਦਾ ਹਾਸਲੁ[1] ਲਗੈ ਸੋ ਤੁਸੀ ਦੇਹੁ ॥ ੨੧ (ਅ)

---

[1]ਮਾਲੀਆ, ਲਗਾਨ ।

ਅਤੇ ਏਸ ਜਟ ਨੋ ਕੇਤੜਿਆ ਮਣ ਮੋਠਿ ਖਾਣ ਨੋ ਦੇਹੁ ॥ ਤਾ ਬਾਬੇ ਨੋ
ਮਾਉ ਪਿਉ ਕਲਪਣ ਲਗੇ ਕੀ ਵੇ ਤੁਧੁ ਪਰਾਇਆ ਖੇਤੁ ਚਰਾਇਆ ॥ ਤਬ
ਬਾਬੇ ਆਖਿਆ ਪੰਚਹੁ ਮਹੀ ਸਹੀ ਪਈਆ ਹੈਨਿ ਪਰੁ ਖੇਤੁ ਨਾਹੀ ਚਰਿਆ ॥
੨੨ (ੳ) ਏਹੁ ਆਖਦਾ ਹੈ ਸੋ ਏਵੈ ਆਖਦਾ ਹੈ ॥ ਤੁਸੀ ਪੰਚ ਹਹੁ ਚਲ ਕਰਿ/ ਵੇਖਹੁ ॥
ਤਬ ਪੰਚ ਸਭ ਚਲੇ ਵੇਖਣ ਨੋ ॥ ਪੰਚ ਆਇ ਕਰਿ ਵੇਖਨਿ ਤਾ ਖੇਤੁ
ਚਾਰੇ ਬੰਨੇ ਝੁਕ ਰਹਿਆ ਹੈ ॥ ਇਕੁ ਪਠਾ ਭੀ ਨਾਹੀ ਚਰਿਆ ॥ ਖੇਤ ਨੋ
ਵੇਖ ਕਰਿ ਪੰਚ ਸਿਰੇ ਸਿਰਿ ਕਢਿ ਪਏ ਉਸ ਨੋ ॥ ਕੀ ਵੇ ਤੁਧੁ ਝੂਠੁ
ਕਹਿਆ ॥ ਸਦੀਯਾਦ ਕਮਲਿਆ ॥ ਤੂੰ ਜੋ ਕੂੜੀ ਹੀ ਆਖਦਾ ਸੇ ਜਿ
੨੨ (ਅ) ਖੇਤ ਉਜੜਿਆ ॥ ਖੇਤ ਤਾ ਅਜੇਹਾ ਪਿੰਡ ਵਿ/ਚ ਕਿਸੈ ਦਾ ਨਾਹੀ ਜੰਮਿਆ
ਜੇਹਾ ਤੇਰਾ ਖੇਤੁ ਜੰਮਿਆ ਹਈ ॥ ਪੰਚੀ ਹਾਛਿ ਹਾਛਿ ਕਰਿ ਲਇਆ ॥ ਤਾ
ਉਹੁ ਜਟੁ ਹੈਰਾਨੁ ਹੋਇਆ ॥ ਉਸ ਨੋ ਆਵੈ ਕਿਛੁ ਨਾਹੀ ॥ ਤਬ ਉਨ
ਕਹਿਆ ਵੇ ਪੰਚਹੁ ਹਉ ਹੁਣਿ ਉਜੜਿਆ ਦੇਖਿ ਗਇਆ ਸੀ ਅਤੇ ਹੋਰਨੀ
ਭੀ ਲੋਕੀ ਡਿਠਾ ਹੈ ॥ ਹਉ ਕਿਛੁ ਨਾਹੀ ਜਾਣਦਾ ਜਿ ਕਿਹੁ ਹੋਇਆ ॥ ਤਾ
੨੩ (ੳ) ਜਿ ਨ ਹੋਰਨੀ ਭੀ ਖੇਤੁ ਡਿਠਾ ਸੀ ਤਿਨੀ ਭੀ ਆਖਿਆ ਏਹੁ ਮਹਾ ਪੁਰਖੁ ਹੈ ॥
ਸਾਹਬ ਦਾ ਲੋਕੁ ਹੈ ॥ ੧ ॥ ੩ ॥ ਸ ਖੀ ਹੋਰੁ ਚਲੀ ॥ ੩ ॥

[ਬ੍ਰਿਛ ਦੀ ਛਾਂ ਨ ਫਿਰੀ] ਬਾਬੇ ਮਹੀ ਛੋਡੀਆ ਲਗਾ ਖੇਤੁ ਰਖਣੁ ॥
ਰਾਤੀ ਖੇਤ ਦੇ ਚਾਰੇ ਬੰਨੇ ਬਾਬਾ ਨਾਨਕ ਜਾਗੈ ॥ ਇਕ ਦਿਨ ਖੇਤ ਦੇ
੨੩ (ਅ) ਪਾਸਿ ਰੁਖ ਸਾ ॥ ਬਾਬਾ ਨਾਨਕ ਰੁਖ ਦੇ ਹੇਠਿ ਪਛਾਵੇ ਪੈ ਸੁਤਾ/ ॥ ਭਲਕ
ਹੋਏ ਰਾਇ ਬੁਲਾਰ ਦੇਉ ਭਟੀ ਤਲਵੰਡੀ ਦਾ ਜਿਸਦੀ ਤਲਵੰਡੀ ਸੀ ਉਹੁ
ਸਿਕਾਰ ਜਾਂਦਾ ਸੀ ॥ ਉਨ ਸੁਤਾ ਡਿਠਾ ਬਾਬੇ ਨਾਨਕ ਨੋ ॥ ਉਨ ਨਫਰਾ[1]
ਨੋ ਆਖਿਆ ਜੋ ਏਹੁ ਕਉਣੁ ਹੈ ਸੁਤਾ ॥ ਤਾ ਉਨੀ ਨਫਰੀ ਆਖਿਆ ਜੀਉ
ਏਹੁ ਕਾਲੂ ਵੇਦੀ ਦਾ ਪੁਤੁ ਹੈ ॥ ਉਨ ਆਖਿਆ ਸੁਤਾ ਰਹਣ ਦੇਹੁ ॥ ਉਹੁ
੨੪ (ੳ) ਆਗੈ ਗਇਆ ॥ ਜਾ/ ਉਹੁ ਪਿਛਲੈ ਪਹਰ ਆਇਆ ਤਾ ਉਤੇ ਰਾਹ
ਆਇਆ ॥ ਜਾ ਦੇਖੈ ਤਾ ਕਿਆ ਦੇਖੈ ਫੇਰਿ ਸੁਤੋ ਹੀ ਪਇਆ ਹੈ ॥ ਤਾ
ਉਨ ਆਖਿਆ ਨਫਰਾ ਨੋ ਦੇਖਹੁ ਜੀਵਦਾ ਹੈ ਕਿ ਮੁਆ ਹੈ। ਤਾ ਉਨੀ
ਨਫਰੀ ਆਖਿਆ ਜੀ ਸਾਹੁ ਚੰਗਾ ਭਲਾ ਲੈਂਦਾ ਹੈ ॥ ਤਾ ਰਾਇ ਬੁਲਾਰ ਦੇਊ
ਆਖਿਆ ਤੁਸੀ ਆਵਹੁ ਦੂਰਿ ਹੋਵਹੁ ॥ ਜਾ ਰਾਇ ਦੇਖੈ ਤਾ ਜਿਤੁ ਪਾਸਿ
ਭਲਕ ਦਾ ਸੁਤਾ ਹੈ ਤਿਤੈ ਪਾਸਿ ਸੁਤਾ ਪਇਆ ਹੈ ॥ ਜਾ ਰਾਇ ਦੇਖੈ
੨੪ (ਅ) ਤਾ/ ਕਿਆ ਦੇਖੈ ਹੋਰਨਾ ਰੁਖਾ ਦੇ ਪਛਾਵੇ[2] ਢਲਿ ਦੂਰਿ ਗਏ ਹੈਨਿ ਅਤੈ ਜਿਸ

---

[1]ਨੌਕਰ। [2]ਪਰਛਾਵਾਂ (ਸਿ. ਰੈ. ਲਾ.)।

ਰੁਖ ਹੇਠਿ ਬਾਬਾ ਸੁਤਾ ਹੈ ਤਿਸ ਰੁਖ ਦਾ ਪਛਾਵਾ ਬਾਬੇ ਦੇ ਸਿਰ ਛਾਉ ਕਰ
ਰਹਿਆ ਹੈ ॥ ਉਸ ਰੁਖ ਦੀ ਛਾਉ ਚਲਦੀ ਨਾਹੀ ॥ ਛਾਉ ਬਾਬੇ ਦੇ ਸਿਰ
ਉਪਰਿ ਹੋਇ/ ਰਹੀ ਹੈ ॥ ਤਾ ਰਾਇ ਬੁਲਾਰ ਦੇਉ ਹੈਰਾਨੁ ਹੋਇ ਰਹਿਆ ॥ ੨੫ (ੳ)
ਤਾ ਬੋਲਿਆ ਵਾਹੁ ਖੁਦਾਇ ਵਾਹੁ ਖੁਦਾਇ ਕਰਦੇ ਘਰਿ ਆਇਆ ॥ ਪਹਿਲੋ
ਘਰਿ ਕਾਲੂ ਦੇ ਆਇਆ ॥ ਆਖਿਉਸੁ ਕਾਲੂਆ ਘਰਿ ਹੈ ॥ ਕਾਲੂ
ਆਖਿਆ ਆਹੋ[1] ਜੀ ਘਰਿ ਹਾਂ ॥ ਤਾ ਆਖਿਉਸੁ ਆਉ ਗਲਿ ਸੁਣਿ ਤੇਰੇ ਪੁਤ
ਦੇ ਸਿਰਿ ਖੇਤ ਉਜੜਾ[2]/ ਸਹੀ ਹੋਆ ॥ ਅਤੈ ਪੰਚੀ ਉਗਾਹੀ ਦਿਤੀ ॥ ਅਤੇ ੨੫ (ਅ)
ਅਸਾ ਭੀ ਸਹੀ ਕੀਤਾ ਹੈ ॥ ਕਾਲੂ ਆਖਿਆ ਰਾਇ ਜੀ ਤੁਧੁ ਜੋ ਸਹੀ ਕੀਤਾ
ਸੋ ਸਹੀ ਹੋਇਆ ॥ ਰਾਇ ਆਖਿਆ ਨਹ ਸੋ ਜਾਣਦੇ ਪਰੁ ਹੁਣ ਸਹੀ ਕੀਤਾ ॥
ਜੋ ਖੁਦਾਇ ਜਾਣਦਾ ਹੈ ਖੇਤ ਸਹੀ ਉਜੜਿਆ ਹੈ ॥ ਤਦ ਦਾਦਾ ਕਾਲੂ
ਮਰਿ ਗਇਆ ਜੋ ਪਹਰਿਆ[3] ਸਚੜ ਹੋਈ ॥ ਏ/ਹੁ ਜੁ ਆਇਆ ਹੈ ਸੋ ਕਿਹੁ ੨੬ (ੳ)
ਸੇਕੁ ਲਾਵਣ ਆਇਆ ਹੈ ॥ ਜਬ ਕਾਲੂ ਡਰਿਆ ॥ ਤਾ ਰਾਇ ਬੁਲਾਰ ਦੇਵ
ਆਖਿਆ ਵੇ ਭੋਲਿਆ ਕਿਰਾੜਾ ਏਹੁ ਜੁ ਤੇਰਾ ਪੁਤੁ ਹੈ ਸੋ ਆਦਮੀ ਨਾਹੀ ॥
ਕਦੇ ਤੂ ਕਾਲੂ ਉਸ ਨੋ ਪੁਤੁ ਕਰਿ ਜਾਣਹਿ ॥ ਏਹੁ ਕੋਈ ਖੁਦਾਇ ਦਾ ਗਉਸੁ[4]
ਹੈ ਤੇਰੇ ਘਰ ਆਇਆ ਹੈ ॥ ਵੇਖੀ ਉਸ ਨੋ ਪੁਤੁ/ ਕਰਿ ਜਾਣਹਿ ਕੈ ਉਸ ਨੋ ੨੬ (ਅ)
ਕਿਤੈ ਕੰਮੁ ਦੀ ਫਰਮਾਇਸ[5] ਕਰਹਿ ॥ ਵੇਖੀ ਚੰਤਾ ਕਰੀ ਉਹ ਤੇਰਾ ਪੁਤ੍ਰੁ
ਨਾਹੀ ॥ ਉਹੁ ਕੋਈ ਖੁਦਾਇ ਦਾ ਵਲੀ ਹੈ ॥ ਫੇਰਿ ਜਿਸਦਾ ਖੇਤ ਉਜੜਿਆ
ਸੀ ਰਾਇ ਉਹੁ ਸਦਾਇਆ ॥ ਜੋ ਤੂੰ ਆਖੁ ਤੇਰਾ ਖੇਤੁ ਕਿਉਕਰਿ
ਉਜੜਿਆ ਸੀ ॥ ਤਾ ਉਨਿ ਆਖਿਆ ਰਾਇ ਜੀ ਹਉ ਕਿਛੁ ਨਾਹੀ ਜਾਣ/ਦਾ ੨੭ (ੳ)
ਹਾ ॥ ਖੇਤ ਸਹੀ ਉਜੜਿਆ ਸੀ ॥ ਅਤੇ ਕਿਹੁ ਹੋਇਆ ਸੋ ਹਉ ਨਾਹੀ
ਜਾਣਦਾ ॥ ਜੋ ਕਿਆ ਹੋਇਆ ॥ ਅਤੇ ਹੋਰਨੀ ਲੋਕੀ ਭੀ ਡਿਠਾ ਸੀ ॥
ਪਰੁ ਰਾਇ ਜੀ ਕਿਹੁ ਨਾਹੀ ਜਾਪੀ ਕਿ ਕਿਆ ਹੋਇਆ ॥ ਤਾ ਰਾਇ
ਬੁਲਾਰ ਦੇਵ ਤਹਤੀਕ[6] ਜਾਤਾ ਜੋ ਨਾਨਕ ਖਾਲੀ ਨਾਹੀ ॥ ਏਹੁ ਕੋਈ
ਖੁਦਾਇ ਦਾ ਲੋਕ ਹੈ ॥ ਤਿਸ/ ਦਿਨੋ ਲਾਇ ਕਰਿ ਬੁਲਾਰ ਦੇਵ ਅਧੀਨ ੨੭ (ਅ)
ਹੋਇਆ ॥ ਜੋ ਕੰਮੁ ਕਰੇ ਸੋ ਗੁਰੂ ਬਾਬੇ ਪਾਸਿ ਹਥਿ ਜੋੜ ਕਰਿ ਕਰੇ ॥
ਖੁਸੀ ਲੈ ਕਰਿ ਜੋ ਕਿਛੁ ਕਰਣਾ ਹੋਇ ਸੁ ਕਰੇ ॥ ਹੁਣ ਤੀਕ ਉਸਦੇ ਪੁਤ੍ਰ
ਪੋਤ੍ਰੇ ਸੁਖਾਲੇ ਹੈਨਿ ॥ ਘਰਿ ਮਹਲ ਭਲੀ ਰੀਤ ਉਸ ਦੇ ਪਰਵਾਰ ॥੧॥ ੪ ॥

---

[1] ਹਾਂ' (ਸਿ. ਰੈ. ਲਾ.) । [2] 'ਉਜੜਿਆ' (ਸਿ. ਰੈ. ਲਾ.) । [3] ਚੀਖ ਪੁਕਾਰ ।
[4] ਮੁਸਲਮਾਨ ਫਕੀਰਾਂ ਦਾ ਇਕ ਦਰਜਾ, ਲੋਕਾਂ ਦਾ ਰਖਿਅਕ, ਮਦਦਗਾਰ । [5] ਮੰਗ ।
[6] 'ਤਹਕੀਕ' (ਸਿ. ਰੈ. ਲਾ. ਅਤੇ ਕ੍ਰ. ਸਿੰ.), ਯਕੀਨੀ ਤੌਰ ਤੇ ।

॥ ਸਾਖੀ ਹੋਰ ਚਲੀ ॥

੨੮ (ੳ) [ਵਿਆਹ], ਬਾਬਾ ਨਾਨਕ ਕੰਮ ਸੰਸਾਰ/ ਦਾ ਕਿਛੁ ਕਰੇ ਨਾਹੀ ॥
ਅਤੈ ਪੀਉ ਮਾਉ ਕਿਛੁ ਕਹਿ ਨ ਸੰਘਨਿ ॥ ਫੁਰਮਾਇਸ ਟਹਲ ਕਿਛੁ
ਕਹਨਿ ਨਾਹੀ ॥ ਅਤੇ ਬਾਬਾ ਨਾਨਕ ਜੋ ਬੈਠਾ ਹੈ ਤਾ ਬੈਠਾ ਰਹੇ ਅਤੇ ਜੇ ਸੁਤੇ
ਹੋਇ ਤਾ ਸੁਤੇ ਰਹੈ ॥ ਅਤੈ ਫਕੀਰਾ ਨਾਲਿ ਬਾਬੇ ਦਾ ਬਹੁਤੁ ਪਿਆਰੁ ॥ ਜਿਥੈ
੨੮ (ਅ) ਫਕੀਰ ਹੋਵੈ ਬੈਠਾ ਤਿਥੈ ਪਾਸਿ ਜਾਇ ਬਹੈ ॥ ਦਾਦਾ ਕਾਲੂ ਡਰ/ਦਾ ਰਹੈ ॥
ਕਿਹੁ ਆਖਿ ਨ ਸਕੈ ਜੋ ਤੂ ਫਕੀਰਾ ਨਾਲਿ ਮਿਲਿ ਨਾਹੀ ॥ ਇਕ ਦਿਨ ਦਾਦੇ
ਅਤੇ ਦਾਦੀ ਆਖਿਆ ਏਹੁ ਨੀਗਰ ਵੀਆਹੀਐ ਤਾ ਏਸ ਦਾ ਆਤਮਾ ਟਿਕੈ
ਨਾਹੀ ਤਾ ਏਹੁ ਉਦਾਸੀ ਹੋਇ ਜਾਏਗਾ ॥ ਤਾ ਬਾਬਾ ਨਾਨਕ ਵੀਆਹਿਆ ॥
ਜੋ ਕਿਛੁ ਸੰਸਾਰ ਦਾ ਸੂਤ ਸਾ ਸਭੋ ਹੀ ਹੋਇਆ ॥ ਪਰੁ ਉਦਾਸੀ ਰਹੈ ਨਾਹੀ ॥
੨੯ (ੳ) /ਕਿਸੈ ਨਾਲਿ ਗਲਿ ਕਰੇ ਨਾਹੀ ॥ ਅਤੈ ਖਰਾ ਜੇਹਾ ਕਿਸੇ ਨਾਲਿ ਹੇਤੁ
ਕਰੈ ਨਾਹੀ ॥ ਜੇ ਕੋਈ ਪਰਮੇਸਰ ਦੀਆ ਗਲਾ ਕਰੈ ਤਿਸੁ ਨਾਲਿ ਹੇਤੁ
ਕਰਿਕੈ ਮਿਲੈ ਗਲ ਕਥਿ ਭੀ ਕਰੈ ॥ ਜੀਅਹੁ ਹੋਇ ਕਰਿ ਮਿਲੈ ॥ ਅਤੈ ਹੋਰੁ
ਕਿਸੇ ਨਾਲਿ ਹੇਤੁ ਨ ਕਰੈ ॥ ਭਾਵੈ ਕੋਈ ਹੋਵੈ ਭਿਰਾਉ ਭਾਵੈ ਇਸਤ੍ਰੀ ਭਾਵੈ
੨੯ (ਅ) ਕੋਈ ਪਰਵਾਰ ਦਾ /ਹੋਵੈ ॥ ਭਾਵੈ ਸਕਾ ਸੋਦਰਾ ਹੋਵੈ ॥ ਹੋਰੁ ਕਿਸੇ ਨਾਲਿ
ਮਿਲੈ ਨਾਹੀ ॥ ਅਤੇ ਕਿਸੈ ਦੁਖਾਏ ਭੀ ਨਾਹੀ ॥ ਅਤੈ ਕੰਮ ਜੁ ਘਰ ਦਾ ਹੋਇ
ਸੋ ਕਰੈ ॥ ਪਰੁ ਆਤਮੈ ਉਦਾਸੁ ਰਹੈ ॥ ਜੋ ਕੋਈ ਜੋਗੀ ਹੋਵੈ ਕੈ ਕੋਈ
ਸੰਨਿਆਸੀ ਹੋਵੈ ਇਕੈ ਕੋਈ ਫਕੀਰੁ ਹੋਵੈ ਤਿਸ ਨਾਲਿ ਰਲਿ ਜਾਇ ॥ ਉਸ
੩੦ (ੳ) ਥੈ ਬੈਠੇ ਰਹੈ ਅਤੇ ਹੋਰੁ ਕਿਸੈ ਨਾਲਿ ਬ/ਹੈ ਨਾਹਿ ॥

[ਖੇਤੀ, ਵਣਜ, ਸਉਦਾਗਰੀ ਤੇ ਚਾਕਰੀ] ਤਾ ਇਕ ਦਿਨ ਬਾਬੇ ਕੀ ਮਾਉ
[੩੦(ਅ)ਅਤੇ ਪਿਉ ਆਖਿਆ ਏਹੁ ਜੁ ਬੈਠਾ ਰਹਦਾ ਹੈ ਸੋ ਭਲਾ ਨਾਹੀ ॥ ਅਜ ਕਲਿ ਨਿਕਲ
੩੧(ੳ)ਖਾਲੀ ਜਾਵੈਗਾ ਕਿਸੈ ਰਾਵਲ ਸੰਨਿਆਸੀ ਨਾਲਿ ॥ ਤਾ ਬਾਬੇ ਨੋ ਮਾਉ ਪਿਉ ਲੈ
ਹਨ] ਬੈਠੇ ॥ ਕਹਣ ਲਗੇ ਜੇ ਪਰਮੇਸਰ ਦਿਆ ਪਿਆਰਿਆ ਤੂੰ ਜਿ ਬੈਠਾ ਰਹਦਾ
੩੧ (ਅ) ਹੈ ਸੋ ਤੇਰਾ ਕੰਮੁ ਕਿਉਕਰਿ ਚਲੈਗਾ ॥/ ਅਤੈ ਸਨਿਆਸੀ ਜੋਗੀ ਤੁਧਨੋ ਕਿ
ਕਢਿ ਦੇਨਗੇ ॥ ਤੂੰ ਕਿਤੈ ਰੁਜਗਾਰੁ ਲਗੁ ॥ ਤੇਰਾ ਟਬਰੁ ਹੈ ਪੁਤ ਹੋਏ ਘਰੁ
ਹੋਆ ਤੂੰ ਆਪਣੇ ਰੁਜਗਾਰੁ ਲਗੁ ॥ ਤੂੰ ਏਹ ਗਲਾ ਛਡਿ ਭਲੀਆ ਨਾਹੀ ॥
ਸਭ ਗਲਾ ਸੁਣਿ ਕੈ ਬਾਬੇ ਨੋ ਬੈਰਾਗੁ ਆਇਆ ॥ ਮੂਹ ਸਿਰ ਲਪੇਟ ਕਰਿ
੩੨ (ੳ) ਪੈ ਰਹਿਆ ॥ ਦਿਨ ਤਿਨ ਚਾਰਿ/ ਗੁਦਰ ਗਏ ॥ ਨਾ ਕਿਛੁ ਖਾਏ ਨਾ ਕਿਛੁ
ਪੀਏ ॥ ਨਾ ਕਿਸੈ ਨਾਲਿ ਬੋਲੈ ॥ ਤਾ ਬਾਬੇ ਦੀ ਇਸਤ੍ਰੀ ਬਾਬੇ ਦੀ ਮਾਉ
ਪਾਸਿ ਆਇ ਕਰਿ ਝੂਰੀ ਜੁ ਸਸੂ ਤੇਰਾ ਪੁਤੁ ਹੈ ਸੁ ਪੈ ਰਹਿਆ ਹੈ ਦਿਨ ਤਿਨ

ਗੁਦਰੇ ਹੈਨਿ ॥ ਕਿਛੁ ਬੋਲਦਾ ਨਾਹੀ ਅਤੈ ਕਿਹੁ ਖਾਦਾ ਭੀ ਨਾਹੀ ॥ ਤਾ
ਦਾਦੀ ਭੰਨੀ[1] ਆਈ ॥ ਆਇ ਕਰਿ ਆਖਿ/ਉਸੁ ਪੁਤੁ ਤੇਰੇ ਪਇਆ ਬਣਦੀ ੩੨ (ਅ)
ਨਾਹੀ ॥ ਤੂੰ ਉਠਿ ਕਰਿ ਖੇਤੀ ਪਤੀ ਕਰਿ ॥ ਰੁਜਗਾਰੁ ਆਪਣਾ ਕਰਿ ॥ ਉਠਿ
ਮੇਰੇ ਬੇਟਾ ਉਠ [2]ਨਾਉ ਧੋ[2] ਖਾਉ ਪੀਉ ॥ ਪਇਆ ਭਠਿ ਕੰਮੁ ਜੋ ਤੁਧੁ ਕੰਮ ਕੀਤਾ
ਨਾਹੀ ਭਾਵਦਾ ॥ ਅਤੈ ਜੇ ਕਿਛੁ ਕਰਿ ਸਕੈ ਤਾ ਕਰਿ ਨਾਹੀ ਤਾ ਤੇਰਾ ਪਿਉ
ਕਰੇਗਾ ॥ ਤੂੰ ਉਠਿ ਬਹੁ ॥ ਤਾ ਦਾਦੇ ਕਾਲੂ/ ਨੋ ਖਬਰ ਹੋਈ ਜਿ ਨਾਨਕ ੩੩ (ੳ)
ਪਇ ਰਹਿਆ ਹੈ ॥ ਨਾ ਕਿਹੁ ਖਾਦਾ ਹੈ ਨਾ ਕਿਹੁ ਪੀਦਾ ਹੈ ॥ ਦਾਦੇ
ਆਖਿਆ ਬੇਟਾ ਖਤ੍ਰੀ ਦੇ ਪੁਤ੍ਰ ਨੋ ਰੁਜਗਾਰ ਭਲਾ ਹੈ ॥ ਖਤ੍ਰੀ ਨੋ ਚਾਰਿ
ਪੰਜੀਹੇ ਪਲੇ ਹੋਦੇ ਹੈਨਿ ਤਾ ਸਉਦਾ ਰੁਜਗਾਰੁ ਕਰਿ ਖਾਏ ॥ ਰੁਜਗਾਰ
ਬੇਗੇਰ[3] ਆਦਮੀ ਕਿਤੈ ਕੰਮੁ ਨਾਹੀ ॥ ਅਸਾਡੀ ਖੇਤੀ ਬਾਹਿਰ ਕਿਉ ਉਜੜਦੀ
ਹੈ ॥ ਤੂ ਉ/ਠਿ ਕਰਿ ਖੇਤੀ ਦੀ [4]ਸਾਭ ਕਾਰਿ ਕਰਿ[4] ॥ ਜੋ ਹਲ ਵਾਹਣ ੩੩ (ਅ)
ਵਾਲੇ ਖਾਇ ਜਾਨਿਗੇ ॥ ਖੇਤੀ ਖਸਮਾ ਸੇਤੀ ॥ ਤੂੰ ਪਇ ਨ ਰਹੁ ਉਠਿ ਕਰਿ
ਖੇਤੀ ਦੀ ਸਾਰ ਲਹੁ ॥ ਤਾ ਬਾਬਾ ਬੋਲਿਆ ਅਸਾ ਖੇਤੀ ਤਕੜੀ ਕੀਤੀ ਹੈ ॥
ਹੋਰੁ ਖੇਤੀ ਤੁਸੀ ਜਾਣਹੁ ॥ ਤਾ ਦਾਦੇ ਕਾਲੂ ਆਖਿਆ ਅਸਾ ਨਾਲਿ ਤੂ
ਖੇਤੀ ਨਾਹੀ ਕਰਦਾ ਤਾ ਜੁਦੀ ਕਰਿ/॥ ਤਾ ਬਾਬੇ ਆਖਿਆ ਖੇਤੀ ਕੀਤੀ ੩੪ (ੳ)
ਹੈ ॥ ਤਾ ਦਾਦੇ ਆਖਿਆ ਅਸਾ ਨਾਲੋ ਵਖਿ ਕਿਥੈ ਕੀਤੀ ਹਈ ॥ ਤਾ ਬਾਬੇ
ਸਬਦੁ ਆਖਿਆ ॥ ਰਾਗੁ ਸੋਰਠਿ ॥ ਮਨੁ ਹਾਲੀ ਕਿਰਸਾਣੀ ਕਰਣੀ ਸਰਮ
ਪਾਣੀ ਤਨੁ ਖੇਤੁ ॥ ਨਾਮੁ ਬੀਜ ਸੰਤੋਖ ਸੁਹਾਗਾ ਰਖੁ ਗਰੀਬੀ ਵੇਸੁ ॥ ਭਾਉ
ਕਰਮ ਕਰ ਜੰਮਸੀ ਸੇ ਘਰ ਭਾਗਠਿ ਦੇਖੁ ॥ ੧ ॥ ਬਾ/ਬਾ ਮਾਇਆ ਸਾਥਿ ੩੪ (ਅ)
ਨ ਹੋਇ ॥ ਇਨ ਮਾਇਆ ਜਗੁ ਮੋਹਿਆ ਵਿਰਲਾ ਬੂਝੈ ਕੋਇ ॥ ੧ ॥
ਰਹਾਉ ॥ ਹਾਣੁ ਹਟੁ ਕਰਿ ਆਰਜਾ ਸਚੁ ਨਾਮੁ ਕਰਿ ਵਥੁ ॥ ਸੁਰਤਿ ਸੋਚ
ਕਰਿ ਭਾਡਸਾਲ ਤਿਸ ਵਿਚਿ ਤਿਸ ਨੋ ਰਖੁ ॥ ਵਣਜਾਰਿਆ ਸਿਉ ਵਣਜੁ
ਕਰਿ ਲੈ ਲਾਹਾ ਮਨ ਹਸੁ ॥ ੨ ॥ ਸੁਣਿ ਸਾਸਤ ਸਉਦਾਗ/ਰੀ ਸਤੁ ਘੋੜੇ ੩੫ (ੳ)
ਲੈ ਚਲੁ ॥ ਖਰਚੁ ਬੰਨਿ ਚੰਗਿਆਈਆ ਮਤੁ ਮਨ ਜਾਣਹਿ ਕਲੁ ॥ ਨਿਰੰਕਾਰ
ਕੈ ਦੇਸ ਜਾਹਿ ਤਾ ਸੁਖ ਲਹਹਿ ਮਹਲੁ ॥ ੩ ॥ ਲਾਇ ਚਿਤੁ ਕਰਿ ਚਾਕਰੀ
ਮੰਨਿ ਨਾਮੁ ਕਰਿ ਕੰਮੁ ॥ ਬੰਨੁ ਬਦੀਆ ਕਾਰਿ ਧਾਵਣੀ ਤਾ ਕੋ ਆਖੈ ਧੰਨੁ॥
ਨਾਨਕ ਦੇਖੈ ਨਦਰਿ ਕਰਿ ਚੜੈ ਚਵਗਣ ਵੰਨੁ ॥ ੪ ॥ ਇਹ ਸਬ/ਦੁ ੩੫ (ਅ)
ਬੋਲਿ ਕਰਿ ਬਾਬਾ ਚੁਪ ਕਰਿ ਰਹਿਆ ॥ ਤਾ ਦਾਦਾ ਕਾਲੂ ਉਠਿ ਖੜਾ

---

[1]ਭੱਜੀ, ਦੌੜਦੀ। [2]ਨਹਾਣਾ ਧੋਣਾ। [3]ਬਗੈਰ (ਸਿ. ਹੈ. ਲਾ. ਅਤੇ ਕੂ. ਸਿੰ)।
[4]ਸਾਰ (ਸਿ. ਹੈ. ਲਾ.), ਸਾਭ ਕਾਰ ਕਰ (ਬ. ਸਿ. ਅ.), ਸਾਭ ਕਰਿ (ਕੂ. ਸਿ.)।

ਹੋਇਆ ॥ ਦਾਦਾ ਕਾਲੂ ਰੁਜਗਾਰ ਦੇ ਸਿ[ਰ] ਰਹਿਆ ਜੋ ਤੂੰ ਕੋਈ ਰੁਜਗਾਰ
ਕਰਿ ਅਕੈ ਖੇਤੀ ਕਰਿ ਅਕੈ ਹਟ ਬਹੁ ॥ ਅਤੈ ਜੇ ਤੇਰਾ ਜੀਉ ਪਰਦੇਸ
ਦੇਖਣ ਉਤੇ ਹੈ ਤਾ ਜਾਹਿ ਚਾਕਰੀ ਕਰਿ ॥ ਅਤੈ ਜੇ ਤੇਰੇ ਜੀਅ ਏਹਿ ਭਿ
੩੬ (ੳ) ਨਾਹੀ ਆਵਦੀ ਤਾ/ ਜਾਹਿ ਦਉਲਤ ਖਾਨ ਦਾ ਚਾਕਰੁ ਲਗੁ ॥ [1]ਅਗੈ
ਤੇਰਾ ਭਣਵਈਆ ਚਾਕਰੁ ਹੈ ਤੂ ਭੀ ਜਾਇ ਚਾਕਰੁ ਲਗੁ[1] ॥ ਇਕੇ ਜਾਹਿ
ਸਉਦਾਗਰੀ ਕਰੁ ॥ ਜੇ ਤੂੰ ਰੁਜਗਾਰ ਲਗੈ ਤਾ ਅਸਾਡਾ ਜੀਉ ਥਾਇ ਹੋਵੈ ॥
ਜੋ ਨਾਨਕ ਭੀ ਰੁਜਗਾਰ ਲਗਾ ॥ ਇਹ ਗਲ ਦਾਦੇ ਕਾਲੂ ਆਖੀ ਤਾ ਬਾਬੇ
੩੬ (ਅ) ਸਬਦੁ ਆਖਿਆ/ ਰਾਗ ਸੋਰਠਿ[2] ਵਿਚਿ ॥ ਪਿਛੈ ਦਾਦਾ ਕਾਲੂ ਚੁਪ ਕਰਿ
ਰਹਿਆ ॥ ਜਾਇ ਆਪਣੇ ਰੁਜਗਾਰ ਲਗਾ ॥

**[ਗੋਸਟਿ ਵੈਦ ਨਾਲ]** ਤਿਸ ਗਲ ਤੇ ਜੋ ਬਾਬਾ ਪਇ ਰਹਿਆ ਸੁ ਕਿਸੈ
ਨਾਲਿ ਨਾ ਬੋਲੈ ॥ ਅਤੈ ਨਾ ਕਿਛੁ ਖਾਇ ॥ ਪਇਉ ਰਹੈ ॥ ਮਹੀਨੇ ਚਾਰਿ
ਗੁਦਰ ਗਏ ॥ ਦਾਦੇ ਕਾਲੂ ਆਖਿਆ ਭਾਈ ਏਹੁ ਗਲਾ ਕਰਦਾ ਹੈ ਏਸੁ
੩੭ (ੳ) ਲੋਇ[3] ਦੀਆ ਨਾਹੀ/ ਕਰਦਾ ॥ ਚੁਪ ਕਰ ਰਹਿਆ ਦਾਦਾ ਕਾਲੂ ॥ ਤਾ
ਪਿਛੈ ਪਰਵਾਰ ਦੇ ਲੋਕ ਆਖਨਿ ਵੇ ਭੋਲਿਆ ਏਹੁ ਤੇਰਾ ਪੁਤ ਪਇਆ
ਰਹਦਾ ਹੈ ॥ ਮਹੀਨੇ ਚਾਰਿ ਗੁਦਰ ਗਏ ਕਿਹੁ ਖਾਦਾ ਨਾਹੀ ਪਇਓ ਰਹਦਾ
ਹੈ ਤੂੰ ਏਸ ਨੋ ਕਿਸੇ [4]ਵੈਦ ਵਾਈ[4] ਨੋ ਵਿਖਾਲਿ ॥ ਕਿਹੁ ਇਲਾਜ ਕਰਿ
੩੭ (ਅ) ਤੇਰਾ ਪੁਤੁ ਹੈ ॥ ਕੋਈ ਵੈਦ ਸ/ਦੁ ਆਣਿ ਜਿ ਏਸ ਨੋ ਦਾਰੂ ਦੇਇ ਜੋ ਏਹੁ
ਕਿਹੁ ਖਾਏ ਪੀਏ ॥ ਏਸ ਦਾ ਰੋਗੁ ਜਾਏ ॥ ਤਾ ਦਾਦੇ ਕਾਲੂ ਵੈਦ ਸਦਿ
ਆਂਦਾ ॥ ਵੈਦ ਆਇ ਕਰਿ ਬਾਬੇ ਦੀ ਬਾਹ ਪਕੜੀ ॥ ਜਾ ਬਾਹ ਪਕੜੀ
ਤਾ ਬਾਬਾ ਬਾਹ ਛੁਡਾਇ ਕਰਿ ਉਠਿ ਬੈਠਾ ॥ ਵੈਦ ਨੋ ਲਗਾ ਆਖਣ ਜੋ
੩੮ (ੳ) ਆਖੁ ਕਿ ਆਖਦਾ ਹੈ ॥ ਉਥੈ ਸਲੋਕ/ ਕਹਿਆ ਬਾਬੇ ॥ ਸਲੋਕ[5] ॥ ਵੈਦ
ਬੁਲਾਇਆ ਵੈਦਗੀ ਪਕੜਿ ਢੰਢੋਲੇ ਬਾਹਿ ॥ ਭੋਲਾ ਵੈਦੁ ਨ ਜਾਣਈ
ਕਰਕ ਕਲੇਜੇ ਮਾਹਿ ॥ ੧ ॥ [6]ਬੈਦਾ ਬੈਦ ਸੁ ਬੈਦੁ ਤੂ ਪਹਿਲਾ ਰੋਗੁ
ਪਛਾਣਿ ॥ ਐਸਾ ਦਾਰੂ ਲੋੜਿ ਲਹੁ ਜਿਤੁ ਵੰਞੈ ਰੋਗਾ ਘਾਣਿ[6] ॥ ੨ ॥ [7]ਦੁਖ
੩੮ (ਅ) ਲਾਗੈ ਦਾਰੂ ਘਣਾ ਵੈਦੁ ਖੜੋਆ ਆਇ ॥ ਕਾਇਆ/ ਰੋਵੈ ਹੰਸੁ ਪੁਕਾਰੇ

---

[1]ਇਹ ਵਾਕ ਸਿ. ਰੈ. ਲਾ. ਵਾਲੀ ਹੱਥ-ਲਿਖਤ ਵਿਚ ਨਹੀਂ ਹੈ । [2]ਸੰਕੇਤ 'ਮਨ ਹਾਲੀ ਕਿਰਸਾਣੀ' ਵਾਲੇ ਉਪਰ ਦਿੱਤੇ ਸ਼ਬਦ ਵਲ ਹੈ । [3]ਲੋਕ, [4]ਵੈਦ, ਹਕੀਮ । [5]ਇਹ ਸਲੋਕ ਵਾਰ ਮਲਾਰ ਕੀ ਵਿਚ ਹੈ (ਦੇਖੋ ਸ੍ਰੀ ਗੁ. ਗ੍ਰੰ. ਸਾ. ਪੰਨਾ ੧੨੭੯) । [6]ਇਹ ਹਿੱਸਾ ਮਹਲਾ ੨ ਦਾ ਉਚਰਿਤ ਹੈ । ਪਾਠਾਂਤਰ : 'ਬਦਾ/ਬੈਦ' ਪਦ ਦੀ ਥਾਂ ਵੈਦਾ/ ਵੈਦ' ਪਦ ਹੈ । [7]ਇਹ ਚਾਰ ਤੁਕਾਂ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਾਪਤ ਨਹੀਂ ਹਨ ।

ਵੈਦੂ ਨ ਦਾਰੂ ਲਾਇ ॥ ਜਾਹਿ ਵੈਦੁ ਘਰਿ ਆਪਣੇ ਜਾਣੈ ਕੋਇ ਮਕੋਇ ॥
ਜਿਨ ਕਰਤੇ ਦੁਖ ਲਾਇਆ ਨਾਨਕ ਲਾਹੈ ਸੋਇ ॥ ੩ ॥ ਫਿਰਿ ਇਸ ਬੈਦ
ਕੇ ਪਰਥਾਇ ਬਾਬੇ ਇਕ ਸਬਦੁ ਬੋਲਿਆ ॥ ਰਾਗੁ ਮਲਾਰੁ[1] ॥ ਬੈਦ ਨ ਭੋਲੈ
ਦਾਰੂ ਲਾਇ ॥ ਦਰਦ ਹੋਵੈ ਦੁਖੁ ਰਹੈ ਸਰੀ/ਰ ॥ ਐਸਾ ਦਾਰੂ ਲਗੈ ਨ ੩੯ (ੳ)
ਬੀਰ ॥ ੧ ॥ ਰਹਾਉ ॥ ਦੁਖ ਵਿਛੋੜਾ ਇਕ ਦੁਖ ਭੂਖ ॥ ਇਕ ਦੁਖ ਸਕਤ-
ਬਾਰ ਜਮਦੂਤ ॥ ਇਕ ਦੁਖ ਰੋਗ ਲਗੈ ਤਨ ਧਾਇ ॥ ਬੈਦ ਨ ਭੋਲੇ ਦਾਰੂ
ਲਾਇ ॥ ੧ ॥ ਖਸਮ ਵਿਸਾਰਿ ਕੀਏ ਰਸ ਭੋਗ ॥ ਤਾ ਤਨਿ ਉਠਿ ਖਲੋਏ
ਰੋਗੁ ॥ ਮਨ ਅੰਧੇ ਕਉ ਮਿਲੈ ਸਜਾਇ ॥ ਬੈ/ਦ ਨ ਭੋਲੈ ਦਾਰੂ ਲਾਇ ॥੨॥ ੩੯ (ਅ)
ਚੰਦਨ ਕਾ ਫਲੁ ਚੰਦਨੁ ਵਾਸੁ ॥ ਮਾਣਸ ਕਾ ਫਲ ਘਟ ਮਹਿ ਸਾਸ ॥ ਸਾਸ
ਗਏ ਕਾਇਆ ਢਲਿ ਪਾਇ ॥ ਤਾ ਕੈ ਪਾਛੈ ਕੋਇ ਨ ਖਾਇ ॥ ੩ ॥ ਕੰਚਨ
ਕਾਇਆ ਨਿਰਮਲ ਹੰਸੁ ॥ ਜਿਸੁ ਵਿਚਿ ਨਾਮੁ ਨਿਰੰਜਨ ਅੰਸੁ ॥ ਦੂਖ ਰੋਗ
ਸਭ ਗਏ ਬਿਲਾਇ ॥ ਨਾਨਕ ਛੁਟ/ਸਿ ਸਾਚੈ ਨਾਇ ॥ ੪ ॥ ੧ ॥ ਜਾ ਏਹੁ ੪੦ (ੳ)
ਸਬਦੁ ਹੋਇਆ ਤਾ ਵੈਦੁ ਹਟ ਖੜਾ ਹੋਇਆ ॥ ਤਾ ਮਾਉ ਤੇ ਪਿਉ ਆਖਣ
ਲਗੇ ਏਸ ਦੀ ਵੇਦਨ ਕੋਈ ਨਾਹੀ ਜਾਣਦਾ ॥ ਤਾ ਵੈਦ ਆਖਿਆ ਤੁਸੀ
ਨਾਹੀ ਜਾਣਦੇ ਏਸ ਨੋ ਰੋਗੁ ਕੋਈ ਨਾਹੀ ਏਸ ਨੋ ਪਰਮੇਸਰ ਦੀ ਮਿਹਰ ਹੈ ॥
ਅਤੇ ਏਹੁ ਪਰਮੇਸਰੁ ਦਾ / ਲੋਕੁ ਹੈ ॥ ਤੁਸੀ ਕਿਹੁ ਚਿੰਤਾ ਨਾ ਕਰਹੁ ॥ ਏਹ ੪੦ (ਅ)
ਸੰਸਾਰ ਕੇ ਦੁਖ ਨਿਵਾਰਣਹਾਰ ਹੈ ॥ ਏਸ ਨੋ ਦੁਖ ਕਿ ਲਗੈ ॥ ੫ ॥ ਸਾਖੀ
ਹੋਰ ਚਲੀ ॥

**[ਸਾਖੀ ਸੁਲਤਾਨਪੁਰ ਕੀ]** ਬਾਬੇ ਦਾ ਭਣਵਈਆ ਜੋ ਸੀ ਸੋ ਦਉਲਤ
ਖਾਨ ਦਾ ਮੋਦੀ ਸੀ । ਉਨ ਸੁਣਿਆ ਜੋ ਨਾਨਕ ਘਰ ਦੇ ਕੰਮੁ ਕਿਤੈ ਨਾਹੀ
ਲਗਦਾ ਉਦਾਸ ਸਦਾ[2] ਰਹਦਾ ਹੈ ॥/ ਤਾ ਉਨ ਲਿਖਿਆ ਨਾਨਕ ਤੁਧ ੪੧ (ੳ)
ਪਰਮੇਸਰ ਦੇ ਅਰਥ ਇਕ ਬੇਰ ਮੈਥੇ ਆਵਣਾ ॥ ਮੇਰਾ ਜੀਉ ਬਹੁਤੁ ਮਿਲਣ
ਨੋ ਲੋਚਦਾ ਹੈ ॥ ਹਉ ਆਵਣ ਪਾਇਦਾ ਨਾਹੀ ਇਕੇਰਾ ਮਿਲਿ ਜਾਹਿ ॥
ਬਾਬੇ ਦੇ ਜੀ ਆਈ ਏਹੁ ਘਰ ਦੇ ਆਦਮੀ ਛਡਦੇ ਨਾਹੀ ਜਿੰਦੁ ਪਰੁ ਹੋਵੈ ਜੇ
ਹਉ ਉਸ ਨੋ ਮਿਲਿ ਆਵਾ ॥ ਤਾ ਬਾਬਾ ਚਲਿਆ ਸੁਲਤਾਨਪੁ/ਰ ਨੋ ॥ ੪੧ (ਅ)
ਬਾਬੇ ਦੀ ਮਾਤਾ ਲਗੀ ਬੈਰਾਗੁ ਕਰਣ ॥ ਆਖੈ ਜੀ ਤੂੰ ਇਥਾਉ ਕਿਸੈ ਨਾਲਿ ਨਚ

---

[1] ਮੂਲ ਹੱਥ-ਲਿਖਤ ਵਿਚ ਦਿੱਤੇ ਸ਼ਬਦ ਦੀਆਂ ਤੁਕਾਂ ਅਗੇ ਪਿਛੇ ਹਨ । ਸ਼ੁੱਧ ਪਾਠ ਲਈ ਦੇਖੋ ਸ੍ਰੀ ਗੁ. ਗ੍ਰੰ. ਸਾ., ਪੰਨਾ ੧੨੫੬ ।

[2] ਇਹ ਪਦ ਸਿ. ਰੈ. ਲਾ. ਵਾਲੇ ਖਰੜੇ ਵਿਚ ਨਹੀਂ ਹੈ ਅਤੇ ਇਥੇ ਲਗਦਾ ਵੀ ਵਾਧੂ ਹੈ ।

ਸਾ ਬੋਲਦਾ ਅਤੇ ਉਦਾਸ ਰਹਦਾ ਸੇ ॥ ਹੁਣੁ ਤੂੰ ਚਲਿਆ ਹੈ ਫਿਰਿ ਤੂ ਅਸਾ ਥੇ
ਕਿ ਜਾਪੈ ਆਵੈਗਾ ਕਿ ਨ ਆਵੈਗਾ ॥ ਤਾ ਬਾਬੇ ਆਖਿਆ ਅਸੀ ਤੁਸਾਨੋ
ਏਥੈ ਕਿਆ ਕਰਦੇ ਸੇ ॥ ਤਾ ਮਾਤਾ ਆਖਿਆ ਤੂੰ ਜਿ ਇਥੈ ਬੈਠਾ ਰਹਦਾ ਸੇ
੪੨ (ੳ) ਤਾ ਹਉ ਜਾਣਦੀ/ ਸੀ ਮੈਨੂੰ ਸਾਰੇ ਜਹਾਨ ਦੀ ਪਾਤਿਸਾਹੀ ਹੈ ਜਾ ਹਉ ਤੁਧ ਨੋ
ਬੈਠਾ ਵੇਖਦੀ ਸੀ ॥ ਅਤੇ ਹੁਣ ਜੋ ਤੂੰ ਚਲਣ ਦਾ ਨਾਉ ਲੇਦਾ ਹੈ ਤਾ ਹਉ
ਜਾਣਦੀ ਹਾ ਮੇਰੇ ਭਾਣੇ ਸੰਸਾਰੁ ਉਜਾੜੁ ਹੈ ॥ ਅਤੇ ਮੇਰੇ ਸੰਸਾਰੁ ਕਿਤੁ ਕੰਮਿ
ਹੈ ॥ ਤੁਧ ਬਾਝਹੁ ॥ ਜਬ ਮਾਤਾ ਏਹ ਗਲ ਕੀਤੀ ਤਬ ਬਾਬਾ ਜੀ ਮਿਹਰਵਾਨ
੪੨ (ਅ) ਹੋਆ ॥ ਤਾ ਫੇਰਿ ਬਾਬੇ ਕਹਿਆ ਮਾ/ਤਾ ਨੋ ਤੂੰ ਚਿੰਤਾ ਮਤੁ ਕਰਹਿ ॥ ਤੁਧ
ਨੋ ਦੀਨ ਦੁਨੀਆ ਦੀ ਪਾਤਿਸਾਹੀ ਹੈ ॥ ਤਾ ਫਿਰਿ ਮਾਤਾ ਆਖਿਆ ਜੀਉ
ਮੈ ਤੁਧ ਬਾਝਹੁ ਹੋਰੁ ਕਿਛੁ ਨਾਹੀ ਜਾਣਦੀ ॥ ਮੇਰਾ ਤੁਧੁ ਬਾਝਹੁ ਹੋਰੁ ਕੋਈ
ਨਾਹੀ ॥ ਹਉ ਰਹਿ ਨਾਹੀ ਸੰਘਦੀ ਤੁਧੁ ਬਿਨਾ ਮੈਨੂ ਨਾਲੇ ਲੈ ਚਲੁ ॥ ਤਾ
ਫਿਰ ਬਾਬੇ ਕਹਿਆ ਹਉ ਤਾ ਹੁਣਿ ਜਾਦਾ ਹਾ ਮੇਰਾ ਰੁਜਗਾਰੁ ਹੋਵੈਗਾ ਤੁਧ
੪੩ (ੳ) ਨੋ/ ਸਦਾਇ ਲਈਗਾ ॥ ਤਾ ਮਾਤਾ ਆਖਿਆ ਮੈਨੂੰ ਵਚਨੁ ਦੇਹਿ ॥ ਤਾ ਗੁਰੂ
ਬਾਬੇ ਮਾਤਾ ਨੋ ਵਚਨੁ ਕੀਤਾ ॥ ਜੋ ਹਉ ਤੁਧ ਨੋ ਸਦਾਇ ਲਈਗਾ ॥ ਤਾ
ਬਾਬਾ ਮਾਤਾ ਪਿਤਾ ਨਾਲਹੁ ਵਿਦਾ ਹੂਆ ॥

[ਮੋਦੀਖਾਨਾ ਸੰਭਾਲਿਆ] ਗੁਰੂ ਬਾਬਾ ਸੁਲਤਾਨਪੁਰ ਆਇਆ ॥
ਆਇ ਕਰਿ ਜੈ ਰਾਮ ਨੋ ਮਿਲਿਆ ॥ [1]'ਜੈ ਰਾਮ ਬਹੁਤੁ [ਵੈਰਾਗ]
੪੩ (ਅ) ਕਰਿਕੇ ਮਿਲਿਆ' ॥ ਜੈ ਰਾਮ ਬਾਬੇ ਨੋ ਦਉਲ/ਤ ਖਾਨ ਪਾਸਿ ਲੈ
ਗਇਆ ॥ ਪੇਸਕਸੀ ਗੁਦਰਾਨੀ ॥ ਤਾ ਨਬਾਬ ਦਉਲਤ ਖਾਨ ਬੋਲਿਆ
ਏ ਜੈ ਰਾਮ ਤੇਰੇ ਸਾਲੇ ਕਾ ਨਾਉ ਕਿਆ ਹੈ ॥ ਤਾ ਉਨ ਆਖਿਆ ਜੀ ਇਸ
ਕਾ ਨਾਉ ਨਾਨਕ ਹੈ ॥ ਤਾ ਖਾਨ ਬੋਲਿਆ ਜੋ ਕਿਛੁ ਮੇਰੀ ਖਾਸੀ ਖਿਜਮਤਿ
ਹੈ ਸੋ ਨਾਨਕ ਕੈ ਹਵਾਲੇ ਕਰਹੁ ॥ ਤਾ ਖਾਨ ਕਹਿਆ ਇਸ ਕੈ ਮਾਥੈ ਨੂਰੁ
੪੪ (ੳ) ਹੈ ਖੁਦਾਇ ਕਾ ਨਜੀਕੀ ਹੈ ॥ ਅਜਾਇਬੁ/ ਦੀਦਾਰੁ ਹੈ ॥ ਏਹੁ ਬਹੁਤੁ ਦਾਨਸ-
ਦਾਰ ਹੋਇਗਾ ॥ ਤਾ ਅਗੋ ਕਹਿਆ ਨਬਾਬ ਸਲਾਮਤਿ ਤੂ ਅਉਲੀਆ ਹੈ ॥
ਤੁਝ ਕਉ ਨਦਰੀ ਆਵਤਾ ਹੈ ॥ ਤੁਝ ਕਉ ਰੋਸਨੁ ਹੈ ॥ ਖੂਬ ਇਸ ਕਉ
ਖਰਚ ਕਾ ਖਜਾਨਾ ਦੇਹੁ ॥ ਜੋ ਕਿਛੁ ਖਰਚੁ ਹੋਇ ਸੋ ਏਹੀ ਖਰਚੈ ॥ ਤਾ ਬਾਬੇ

[1]ਇਹ ਵਾਕ ਸਿ. ਰੈ. ਲਾ. ਵਾਲੇ ਖਰੜੇ ਵਿਚ ਨਹੀਂ ਹੈ, ਪਰ ਕੰ. ਸਿੰ. ਵਿਚ ਹੈ। ਮੂਲ ਖਰੜੇ ਤੇ ਕੰ. ਸਿੰ. ਦੋਹਾਂ ਵਿਚ 'ਬਹੁਤੁ' ਤੋਂ ਅਗੇ 'ਵੈਰਾਗੁ' ਪਦ ਰਹ ਗਇਆ ਲਗਦਾ ਹੈ ਜੋ ਅਸਾਂ ਆਪਣੇ ਕੋਲੋਂ 'ਓਦਰੇਵੇਂ' ਦੇ ਭਾਵਾਰਥ ਵਿਚ ਪਾਇਆ ਹੈ।

ਭੀ ਅਤੇ ਜੈ ਰਾਮ ਭੀ ਸਲਾਮ ਕੀਤਾ ॥ ਬਾਬੇ ਨੋ ਸਿਰੋਪਾਉ ਮਿਲਿਆ ॥
ਸਿਰੋਪਾਉ/ ਪੈਨ ਕਰਿ ਡੇਰੇ ਆਏ ॥ ਤਿਸ ਤੇ ਅਗੈ ਜੋ ਦਿਹਾੜੀ ਕਾ ਖਰਚੁ ੪੪ (ਅ)
ਹੋਦਾ ਸੀ ਅਤੇ ਹੋਰੁ ਭੀ ਹੋਦਾ ਸੀ ਸੋ ਬਾਬੇ ਨੋ ਬੰਨਿ ਮਿਲਿਆ ॥ ਬਾਬਾ ਖਰਚੁ
ਲਗਾ ਚਲਾਵਣ ॥ ਧਰਮੇ ਧਰਮੀ ਖਰਚ ਕਰੇ ॥ ਬਾਬਾ ਆਸਰਾ ਕਿਸੈ ਦੀ
ਦਮੜੀ ਦਾ ਕਰੇ ਨਾਹੀ ॥ ਹਕੁ ਕਿਸੈ ਦਾ ਗਵਾਏ ਨਾਹੀ ॥ ਅਗੈ ਹੋਰੁ
ਲੋਕ ਆਹੇ ਸੇ ਧਰਮ ਨਹ ਸੇ ਕਰ/ਦੇ ॥ ਸਗਿਰਦ ਪੇਸੇ ਕੇ ਲੋਕ ਦੁਖੁ ਪਾਇਦੇ ੪੫ (ੳ)
ਸੇ । ਅਤੈ ਬਾਬਾ ਜੀ ਹਥੋ ਹਥੀ ਜੋ ਰੁਜੀਨਾ ਸੀ ਸੋ ਪਹੁਚਾਏ ॥ ਲੋਕ ਲਗੇ
ਦੁਆਈ ਦੇਨਿ ॥ ਅਗੇ ਜੁ ਲੋਕ ਦਿਹਾਨਗੀ[1] ਕਟਿ ਵਢ ਕਰਦੇ ਸੇ ਖਜਾਨਚੀ
ਸੋ ਬਾਬਾ ਕਿਸੈ ਦੀ ਦਮੜੀ ਗਵਾਏ ਨਾਹੀ ॥ ਲੋਕ ਬਹੁਤੁ ਰਾਜੀ ਹੋਇਆ ॥
ਬਾਬੇ ਦੀ ਬਹੁਤੁ ਉਪਮਾ ਹੋਈ ॥ ਸਾ/ਰਾ ਦਰਬਾਰ ਰਾਜੀ ਹੋਇਆ ॥ ਅਗੈ ਜੋ ੪੫ (ਅ)
ਲੋਕ ਦੁਖ ਪਾਇਦੇ ਸੇ ਸੋ ਚੁਕਿ ਗਇਆ ॥ ਤਾ ਗਲਿ ਚਲੀ ਖਾਨ ਪਾਸਿ ਗਈ ॥
ਖਾਨ ਸਲਾਮਤਿ ਏਹੁ ਜੋ ਖਜਾਨਚੀ ਹੋਇਆ ਹੈ ਸੋ ਖੁਦਾਇ ਦਾ ਬੰਦਾ ਹੈ ॥
ਬਹੁਤੁ ਭਲਾ ਮਾਣਸ ਹੈ ॥ ਜੋ ਕੋਈ ਜਾਏ ਸੋ ਏਵੈ ਆਖੈ ਵਾਹੁ ਨਾਨਕ ਵਾਹੁ
ਨਾਨਕ ਬਹੁਤੁ ਖੂਬ ਆਦਮੀ ਹੈ ॥ ਦਇਆਨਤਦਾਰੁ/ ਹੈ । ਖਾਨ ਭੀ ਏਵੈ ੪੬ (ੳ)
ਆਖੈ ॥ ਅਤੈ ਜੋ ਕਿਛੁ ਬਾਬੇ ਦਾ ਹਲੂਫਾ[2] ਬੰਨਿ ਮਿਲਿਆ ਬਾਬਾ ਉਸੇ ਵਿਚਿ
ਗੁਦਰਾਨ ਕਰੇ ॥ ਪਰਮੇਸਰ ਉਸੇ ਵਿਚਿ ਬਰਕਤ ਰਖੈ ॥ ਅਤੇ ਬਾਬਾ ਜੀ
ਆਪਣੇ ਹਲੂਫੇ ਵਿਚਹੁ ਪਰਮੇਸਰ ਦੇ ਅਰਥ ਬੀਜੇ ॥ ਅਤੈ ਕੀਰਤਨੁ ਕਰੇ ॥
ਮਰਦਾਨਾ ਰਬਾਬੀ ਨਾਲਿ ਰਹੇ ॥ ਅਤੈ ਮਰਦਾਨਾ ਭੀ ਅਤੇ ਹੋਰੁ ਨਫਰ[3]
ਭੀ/ ਰਹਨਿ ॥ ਊਨਾ ਦੀਆ ਮਉਤਾਦਾ[4] ਬੰਨਿ ਛਡੀਆ ॥ ਰੋਟੀਆ ਖਾਵਨਿ ੪੬ (ਅ)
ਕਪੜੇ ਪਹਰਨਿ ਸੁਖਾਲੇ ਰਹਨਿ ॥ ਤਾ ਪਿਛਲਿਆ ਨੋ ਖਬਰ ਹੋਈ ਜੋ ਨਾਨਕ
ਵਧਿਆ ਹੈ ॥ ਜੋ ਘਰ ਦੇ ਲੋਕ ਮਿਲਾਪੀ ਸੇ ਸੇ ਆਵਦੇ ਜਾਨਿ ॥ ਜੇਹੀ ਜੇਹੀ
ਲਾਇਕ ਕੋਈ ਹੋਵੈ ਤੇਹੇ ਤੇਹੇ ਕੰਮਿ ਲਾਈਐ ॥ ਬਾਬੇ ਦੇ ਪਰਸਾਦਿ ਲਗੇ
ਰੋਟੀਆ ਖਾਵਣ ॥ ਅਤੇ ਬਾ/ਬੇ ਦਰਬਾਰ ਦੇ ਕੰਮ ਦੀ ਮਉਤਾਦ ਬੰਨਿ ਛਡੀ ॥ ੪੭ (ੳ)
ਉਤੈ ਰੀਤਿ ਕੰਮ ਚਲਿਆ ਜਾਏ ॥ ਬਾਬਾ ਜੀਉ ਰਾਤਿ ਵੇਲਾ ਕੀਰਤਨੁ
ਕਰੇ ॥ ਅਤੈ ਜਾ ਪਿਛਲੀ ਰਾਤਿ ਹੋਵੈ ਤਾ ਨਦੀ ਨਾਵਣ ਜਾਇ ॥ ਦਰੀਆਉ
ਨਾਇ ਕਰਿ ਜਪੁ ਕਰਿਕੇ ਭਲਕ ਹੋਦੇ ਨੋ ਦਰਬਾਰੁ ਜਾਇ ਮੁਜਰਾ[5]
ਕਰੇ ॥ ਇਤ ਜੁਗਤੀ ਕਿਤਨੇ ਕਿ ਦਿਨਿ ਕਟੇ ਬਾਬੇ ਜੀ ॥ ੧ ॥ ੬ ॥ ਸਾਖੀ
ਹੋਰ ਚਲੀ ॥

---

[1]ਹਰ ਰੋਜ਼, ਨਿੱਤ । [2]ਫ਼ਾ. ਅਲੂਫ਼ਾ, ਤਨਖ਼ਾਹ, ਰੋਜ਼ੀਨਾ । [3]ਗ਼ੁਲਾਮ, ਨੌਕਰ । [4]ਭੱਤਾ । [5]ਪ੍ਰਣਾਮ ।

੪੭ (ਅ) [ਵੇਈਂ ਪ੍ਰਵੇਸ਼]/ ਬਾਬਾ ਜੀਉ ਦਰੀਆਉ ਨਾਵਣ ਜਾਦਾ ਇਕ
ਨਫਰ[1] ਨਾਲਿ ਹੋਵੈ ॥ ਉਹ ਕਪੜੇ ਲੈ ਖੜੋਦਾ ਬਾਬੇ ਕੇ ॥ ਇਕ ਦਿਨ
ਜੁ ਬਾਬੇ ਟੁਬੀ ਮਾਰੀ ਤਾ ਫਿਰਿ ਨ ਨਿਕਲਿਆ ॥ ਦਰੀਆਉ ਵਿਚਹੁ ॥ ਕਰਤੇ
ਪੁਰਖੁ ਕੀ ਆਗਿਆ ਪਾਇ ਕਰਿ ਬਾਬੇ ਨੋ ਲੈ ਗਏ ॥ ਤਬ ਆਗਿਆ ਆਈ
੪੮ (ੳ) ਨਾਨਕ ਕਉ ਆ/ਗੇ ਲਿਆਵਹੁ ॥ ਤਾ ਬਾਬਾ ਜੀ ਹਥ ਜੋੜਿ ਖਲਾ ਹੋਇ
ਰਹਿਆ ॥ ਕੋਈ ਜੁ ਕੁਦਰਤਿ ਕਾ ਰੂਪ ਅਗੈ ਥਾ ਤਿਸੁ ਅਗੈ ਬਾਬਾ ਜੀ ਹਥ
ਜੋੜਿ ਖਲਾ ਹੋਇ ਰਹਿਆ ॥ ਕੋਈ ਜੁ ਕੁਦਰਤ ਕਾ ਰੂਪ ਅਗੈ ਥਾ ਤਿਸੁ
ਅਗੇ ਬਾਬਾ ਜੀ ਲੈ ਖਲਾ ਕੀਤਾ ॥ ਅਗਹੁ ਆਗਿਆ ਆਈ ਬਾਬੇ ਜੀ ਕਉ
ਦੁਧ ਦੇਹੁ ॥ ਤਾ ਭੈਸ ਦੁਹਾਇ ਕਰਿ ਕਟੋਰਾ ਭਰਿ ਕਰਿ ਬਾਬੇ ਪਾਸਿ
੪੮ (ਅ) ਲੈ ਆਏ ॥ ਆਗਿਆ ਆਈ ਜੁ ਪੀਉ ॥ ਤਾ ਅਗ/ਹੁ ਬਾਬੇ ਬੇਨਤੀ
ਕੀਤੀ ਜੀਉ ਗਰੀਬ ਨਿਵਾਜ ਪਹਿਲੋ ਤੁਸੀ ਪੀਵਹੁ ॥ ਤਾ ਅਗਹੁ ਆਗਿਆ
ਹੋਈ ਏਹੁ ਆਗਿਆ ਤੈਨੂੰ ਹੈ ਪੀਵਣ ਦੀ ਏਹੁ ਤੁਧ ਨੋ ਮਿਹਰ ਦਾ ਪਿਆਲਾ
ਹੈ ॥ ਤੂੰ ਪੀਉ ॥ ਤਾ ਬਾਬੇ ਆਗਿਆ ਲੈ ਕਰਿ ਦੁਧ ਕਾ ਪਿਆਲਾ ਪੀਤਾ ॥
੪੯ (ੳ) ਤਾ ਫੇਰਿ ਪੈਰੀ ਪਇਆ ॥ ਅਗੈ ਤੇ ਆਗਿਆ ਆਈ ਜੋ ਤੇਰੇ ਨਾ/ਲਿ ਲਗੈਗਾ
ਸੋ ਸਭ ਮੁਕਤ ਹੋਵੈਗਾ । ਤਾ ਬਾਬੇ ਅਰਦਾਸ ਕੀਤੀ ਜੀਉ ਮਿਹਰਵਾਨ ਕਲਜੁਗ
ਖਰਾ ਅੰਧ ਘੋਰੁ ਹੈ ਜਿਉ ਆਗਿਆ ਤੇਰੀ॥ ਤਬ ਅਗੇ ਤੇ ਆਗਿਆ ਆਈ ਤੁਧ
ਨੋ ਪਿਆਲਾ ਸੋ ਦਿਤਾ ਜਿ ਤੁਧ ਨੋ ਕਿਹੁ ਨ ਪੰਹੈਗਾ ॥ ਜੋ ਮੇਰਾ ਰੂਪ ਸੋ ਤੇਰਾ
੪੯ (ਅ) ਰੂਪ ਹੋਇਆ ॥ ਮੈ ਤੈਨੂੰ ਆਪਣਾ ਨਾਉ ਦਿਤਾ ॥ ਅਤੈ ਆਪਨੀ/ਮਿਹਰ ਦਿਤੀ
ਤੂੰ ਡਰਹਿ ਮਤੁ ਜਾਹਿ ਨਿਹਾਲੁ ਕੀਤੋ ॥ ਨਉ ਨਿਧੀ ਅਠਾਰਹ ਸਿਧੀ ਆਇ[2]
ਪੈਰੀ ਪਈਆ ॥ ਜਾ ਬਾਬਾ ਜੀ ਆਇਆ ਤਬ ਦਿਬ ਦ੍ਰਿਸਟਿ ਹੋਈ ॥ ਹੋਰੁ
ਰੂਪੁ ਹੋਇ ਗਇਆ ॥ ਆਗਿਆ ਆਈ ਇਸੈ ਲੈ ਜਾਹੁ ॥ ਤਾ ਬਾਬਾ ਜੀਉ
੫੦ (ੳ) ਤੀਸਰੇ ਦਿਨ ਬਾਹਰ ਆਇਆ ॥ ਜਾ ਬਾਹਰਿ ਆਇ ਕੇ ਦੇਖੈ ਤਾ ਨਫ/ਰ
ਕਪੜੇ ਲੀਤੇ ਬੈਠਾ ਹੈ ॥ ਤਾ ਨਫਰ ਉਠਿ ਪੈਰੀ ਪਇਆ ॥ ਤਾ ਉਸ ਨਫਰ
ਕਪੜੇ ਅਗੈ ਰਖੇ ॥ ਬਾਬੇ ਕਪੜੇ ਪੈਧੇ ॥ ਉਸ ਨਫਰ ਨੋ ਭੀ ਖੁਸੀ ਹੋਈ ॥ ਤਾ
ਬਾਬਾ ਘਰ ਆਇਆ । ਆਇ ਕਰਿ ਜੋ ਘਰ ਦੀ ਮਤਾਹਿ[3] ਥੀ ਸਭ ਲੁਟਾਇ
ਦਿਤੀ ॥ ਤਾ ਸਭ ਲੋਕ ਅਗੇ ਆਖਣ ਹਾਇ ਹਾਇ ਨਾਨਕ ਕੈਸਾ ਦਿਆਨਤ-
੫੦ (ਅ) /ਦਾਰ ਥਾ ਪਰੁ ਦਿਵਾਨਾ ਹੂਆ ॥ ਜੋ ਕਿਛੁ ਡੇਰੇ ਮਹਿ ਥਾ ਸੋ ਸਭ ਲੁਟਾਇ ਦੂਰਿ
ਕੀਆ ॥ ਕਪੜੇ ਗਲ ਤੇ ਦੂਰਿ ਕੀਏ ॥ ਕਫਨੀ[4] ਪਹਿਰ ਬੈਠਾ ॥ ਲੋਕ ਕਹਹਿ

[1]ਨੌਕਰ [2]'ਆਣਿ' (ਸਿ. ਰੈ. ਲਾ.) । [3]ਮਾਲ-ਮਤਾਅ, ਸਾਮਾਨ ।
[4]ਕਾਲੇ ਰੰਗ ਦਾ ਲੰਮਾ ਚੋਗਾ ਜੋ ਫਕੀਰ ਪਹਨਦੇ ਹਨ ।

ਦਿਵਾਨਾ ਹੂਆ ॥ ਇਕ ਕਹਹਿ ਦਿਵਾਨਾ ਨਾਹੀ ਸਾਹਿਬ ਕੀ ਮਸਤੀ ਮਹਿ
ਆਇਆ ਹੈ ॥ ਇਕਿ ਕਹਹਿ ਦਰੀਆਉ ਜਾਦਾ ਥਾ ਕਿਛੁ ਦਰੀਆਉ ਤੇ
ਲਗਾ ॥ ਕੋਈ ਕਹੈ ਬੇਤਾਲ[1] ਹੂਆ ॥ ਜੇਵੇਉ ਅਰੁ ਕਪੜੇ ਉਤਾਰ ਕਰਿ ਕਫਨੀ ੫੧ (ੳ)
ਪਹਰ ਜਾਇ ਫਕੀਰਾ ਵਿਚਿ ਬੈਠਾ ॥ ਤਾ ਬਾਬੇ ਜੀ ਸਬਦੁ ਕਹਿਆ ॥
ਰਾਗੁ ਮਾਰੂ ॥ [2]ਕੋਈ ਆਖੈ ਭੂਤਨਾ ਕੋਈ[3] ਕਹੈ ਬੇਤਾਲਾ ॥ ਕੋਈ ਆਖੈ
ਆਦਮੀ ਨਾਨਕੁ ਵੇਚਾਰਾ ॥ ੧ ॥ ਭਇਆ ਦਿਵਾਨਾ ਸਾਹ ਕਾ ਨਾਨਕ
ਬਉਰਾਨਾ ॥ ਹਉ/ ਹਰਿ ਬਿਨੁ ਅਵਰੁ ਨ ਜਾਨਾ ॥ ੧ ॥ ਰਹਾਉ ॥ ਤਉ ੫੧ (ਅ)
ਦੇਵਾਨਾ ਜਾਣੀਐ ਜਾ ਭੈ ਦੇਵਾਨਾ ਹੋਇ ॥ ਏਕੀ ਸਾਹਬ ਬਾਹਰਾ ਦੂਜਾ
ਅਵਰੁ ਨ ਜਾਣੈ ਕੋਇ ॥ ੨ ॥ ਤਉ ਦੇਵਾਨਾ ਜਾਣੀਐ ਜਾ ਏਕਾ ਕਾਰ
ਕਮਾਇ ॥ ਹੁਕਮੁ ਪਛਾਣੈ ਖਸਮ ਕਾ ਦੂਜੀ ਅਵਰੁ ਸਿਆਣਪ ਕਾਇ ॥ ੩ ॥
ਤਉ ਦੇਵਾਨਾ ਜਾਣੀਐ ਜਾ ਸਾਹਬੁ ਧਰੇ ਪਿਆਰੁ ॥/ ਮੰਦਾ ਜਾਣੈ ਆਪ ਕਉ ੫੨ (ੳ)
ਅਵਰੁ ਭਲਾ ਸੰਸਾਰੁ ॥ ੪ ॥

**[ਕਾਜੀ ਨਾਲ ਚਰਚਾ]** ਤਾ ਫਿਰਿ ਬਾਬਾ ਨਾਨਕ ਫਕੀਰਾ ਵਿਚਿ ਜਾਇ
ਬੈਠਾ ॥ ਅਰੁ ਬਹ ਕੇ ਏਹਾ ਬੋਲੈ ਨ ਕੋਈ ਹਿੰਦੂ ਹੈ ਨ ਕੋਈ ਮੁਸਲਮਾਣੁ ਹੈ ॥
ਇਸ ਤੇ ਪਿਛੈ ਖਾਨ ਕਉ ਖਬਰ ਹੋਈ ॥ ਨਾਨਕ ਦਿਵਾਨਾ ਹੂਆ ਡੇਰਾ
ਲੁਟਾਇ ਨਿਕਲਿਆ ॥ ਖਾਨ ਕਹਿਆ ਗਇਆ ਕਹਾ ॥ ਤਬ ਨਫਰਾ
ਕਹਿਆ/ ਫਕੀਰਾ ਮਹਿ ਜਾਇ ਬੈਠਾ ॥ ਤਬ ਖਾਨ ਕਹਿਆ ਨਾਨਕ ਕਉ ੫੨ (ਅ)
ਬੁਲਾਇ ਲੈ ਆਵਹੁ ॥ ਤਾ ਆਦਮੀ ਆਏ ਬਾਬੇ ਪਾਸਿ ॥ ਬਾਬਾ ਜੀਉ ਤੇਰੇ
ਤਾਈ ਖਾਨ ਬੁਲਾਵਤਾ ਹੈ ॥ ਤਬ ਬਾਬੇ ਕਹਿਆ ਕਉਨੁ ਖਾਨੁ ॥
ਤਬ ਉਨਹੁ ਕਹਿਆ ਦਉਲਤ ਖਾਨੁ ॥ ਤਾ ਬਾਬੇ ਕਹਿਆ ਮੇਰਾ ਖਾਨ
ਸਾਥਿ ਕਿਆ ਕੰਮੁ ਹੈ ਜੋ ਮੈ ਦਉਲਤ ਖਾਨ ਕਾ ਬੁਲਾਇਆ ਜਾਉ/ ॥ ਜਬ ੫੩ (ੳ)
ਮੇਰਾ ਖਾਨ ਬੁਲਾਵੈਗਾ ਤਬ ਜਾਉਗਾ ॥ ਤਬ ਖਾਨ ਕੇ ਆਦਮੀ ਫਿਰਿ
ਆਏ ਖਾਨ ਪਾਸਿ ॥ ਤਬ ਉਨਹੁ ਕਹਿਆ ਜੀਉ ਆਵਤਾ ਨਾਹੀ ॥ ਖਾਨ
ਕਹਿਆ ਤੁਮਹੁ ਕਿਆ ਕਹਿਆ ਥਾ ॥ ਤਬ ਉਨ ਕਹਿਆ ਤੇਰੇ ਤਾਈ
ਖਾਨ ਬੁਲਾਵਤਾ ਹੈ ॥ ਉਨ ਕਹਿਆ ਜਬ ਮੇਰਾ ਖਾਨ ਬੁਲਾਵੈਗਾ ਤਬ
ਜਾਵਾਗਾ ॥ ਤਬ ਖਾਨ ਕਹਿਆ ਕੁਟ/ਣਹੁ[4] ਤੁਮਹੁ ਬੁਲਾਇਆ ਨਾਹੀ ੫੩ (ਅ)
ਜਾਣਾ[5] ॥ ਤੁਮ ਜਾਇ ਕਰਿ ਕਹਹੁ ਜੀ ਖੁਦਾਇ ਕੇ ਵਾਸਤੇ ਏਕ ਬਾਰ

---

[1]ਤਾਲ ਤੋਂ ਉਖੜਿਆ, ਪਾਗਲ, ਦੀਵਾਨਾ। [2]ਇਹ ਸ਼ਬਦ ਸ੍ਰੀ ਗੁ. ਗ੍ਰੰ. ਸਾ. ਵਿਚ ਪੰਨਾ ੯੯੧ ਉਪਰ ਪ੍ਰਾਪਤ ਹੈ। ਪਾਠਾਂਤਰ ਕੇਵਲ ਇਕ ਹੈ : [3]ਕੋ। [4]ਇਕ ਗਾਲ੍ਹੀ ਹੈ, ਫਰੇਬੀਓ, ਦੱਲਿਓ। [5]ਜਾਨਾ, ਜਾਣ ਨਹੀਂ ਆਈ।

ਦੀਦਾਰੁ ਦਿਖਾਉ ਰਜਾਇ ਖੁਦਾਇ ॥ ਮਿਹਰ ਕਰਹੁ ॥ ਤਾ ਉਹ ਆਦਮੀ
ਫਿਰਿ ਆਏ ਬਾਬੇ ਜੀ ਪਾਸਿ ॥ ਉਨਾ ਆਇ ਕਹਿਆ ਜੀਉ ਖਾਨ ਇਉ
੫੪ (ੳ) ਕਹਤਾ ਹੈ ਰਜਾਇ ਖੁਦਾਇ ਏਕ ਬਾਰ ਦੀਦਾਰੁ ਦੀਜੈ ॥ ਤਬ ਬਾਬਾ/ਉਠਿ
ਖੜਾ ਹੂਆ ਕਹਿਣ ਲਗਾ ਜੋ ਮੇਰੇ ਤਾਈ ਮੇਰੇ ਖਾਨ ਕਾ ਹੁਕਮੁ ਆਇਆ ਹੈ
ਮੇਰੇ ਗਲ ਖਬੜੀ[1] ਬਾਹਿ[2] ਕਰ ਲੈ ਚਲਹੁ ॥ ਤਬ ਉਨਹਾ ਕਹਿਆ ਜੀ
ਹਮਾਰੀ ਕਿਆ ਕੁਦਰਤਿ ਹੈ ਜੋ ਤੇਰੇ ਤਾਈ ਖਬੜੀ ਕਾ ਨਾਉ ਲੇਹਿ ॥ ਤਬ
ਬਾਬੇ ਅਪਨਾ ਮੁਤਕਾ[3] ਲਾਹਿ ਕਰਿ ਅਪਨੇ ਗਲਿ ਪਾਇਆ ॥ ਉਨ ਕਉ
੫੪ (ਅ) ਕਹਿਣ ਲਗਾ ਤੁਮ/ ਪਕੜਿ ਲੈ ਚਲਹੁ ॥ ਮੇਰੇ ਖਾਨ ਕਾ ਬੁਲਾਵਾ ਆਇਆ
ਹੈ ॥ ਤਬ ਉਨਹੁ ਕਹਿਆ ਜੀ ਹਮਾਰੀ ਕਿਆ ਕੁਦਰਤਿ ਹੈ ਜੋ ਹਮ ਪਕੜਹਿ ॥
ਤਬ ਬਾਬੇ ਅਪਣੇ ਹਥ ਨਾਲਿ ਮੁਤਕਾ ਪਕੜਿ ਲੀਤਾ ॥ ਗਲ ਵਿਚ ਪਾਇ
ਕਰਿ ਚਲਿਆ ॥ ਦਉਲਤ ਖਾਨ ਪਾਸਿ ਆਇਆ ॥ ਅਗੋ ਤੇ ਖਾਨ ਉਠਿ
੫੫ (ੳ) ਖੜਾ ਹੋਇਆ ਕਹਿਣ ਲਗਾ/ ਆਈਐ ਜੀਉ ਹਾਇ ਹਾਇ ਏਹ ਗੁਨਾਹ ਅਸਾ
ਨੋ [4]ਜੋ ਤੇਰੇ ਪਾਸਿ ਨਾਹੀਆ ਸੀ ਗਏ[4] ॥ ਅਬ ਏਹ ਮੁਤਕਾ ਕਮਰ
ਸਾਥਿ ਬਾਧੀਐ ਖੁਦਾਇ ਦੀ ਮੁਹਬਤ ਮਿਹਰਵਾਨ ਹੋਈਐ ॥ ਤਬ ਬਾਬੇ
ਜੀ ਮੁਤਕਾ ਲਾਹਿ ਕਰਿ ਬਧਾ ॥ ਤਾ ਖਾਨ ਕਾਜੀ ਕਉ ਕਹਿਆ ਜੋ ਕਾਜੀ
੫੫ (ਅ) ਜੀ ਕਾਈ ਤੁਮ ਬਾਤ ਪੂਛਨੀ ਥੀ ਸੋ ਨਾਨਕ ਹਜੂ/ਰ[5] ਹੈ ਪੂਛਹੁ [6]ਪਸ ਗੈਬਤ[6]
ਕਰਣੀ ਖੂਬ ਨਾਹੀ ॥ ਅਬ ਪੂਛਨਾ ਹੋਇ ਸੋ ਪੂਛ ਲੇਹੁ ॥ ਤਬ ਕਾਜੀ
ਕਹਿਆ ਜਿ ਨਾਨਕ ਤੂੰ ਜੁ ਬਕਾਇ[7] ਕਰਤਾ ਹੈ ਜੁ ਨ ਕੋਈ ਹਿੰਦੂ ਹੈ ਨ
ਕੋਈ ਮੁਸਲਮਾਨ ਹੈ ਤੋ ਜੁ ਦੋਵੇ ਰਾਹ ਰਦਿ ਕੀਏ ਹੈਨਿ ਹਿੰਦੂ ਤਉ ਨਾਹੀ ਪਰ
੫੬ (ੳ) ਮੁਸਲਮਾਨ ਭੀ ਕੋਈ ਨਾਹੀ ॥ ਤਾ ਫੇਰ ਬਾਬਾ ਨਾਨਕ ਬੋਲਿਆ । /ਸਲੋਕ[8] ॥
ਮੁਸਲਮਾਨੁ ਕਹਾਵਨੁ ਮੁਸਕਲ ਹੋਇ[9] ਤਾ ਮੁਸਲਮਾਨ ਕਹਾਵੈ ॥
ਅਵਲਿ[10] ਅਮਲ ਦੀਨੁ ਕਰਿ ਮਿਠਾ ਮਸਕਲ ਮਾਨਾ ਮਾਲ ਮੁਸਾਵੈ ॥ ਹੋਇ
ਮੁਸਲਮ ਦੀਨ ਮੁਹਾਣੈ ਮਰਣ ਜੀਵਣ ਕਾ ਭਰਮੁ ਚੁਕਾਵੈ ॥ ਰਬ ਕੀ

---

[1]ਪਾਠਾਂਤਰ : 'ਪਗੜੀ' (ਸਿ. ਹੈ. ਲਾ.) । 'ਖਬੜੀ' ਦਾ ਅਰਥ ''ਰੱਸੀ'' ਜਾਂ ''ਫਾਹੀ'' ਵੀ ਹੋ ਸਕਦਾ ਹੈ । [2]ਪਾ ਕੇ । [3]ਸੇਲ੍ਹੀ, ਕਾਲੇ ਰੰਗ ਦਾ ਡੋਰਾ ਜੋ ਫ਼ਕੀਰ ਗਲ ਵਿਚ ਪਹਨਦੇ ਹਨ । [4]'ਜੋ ਤੇਰੇ ਪਾਸ ਨਾਹੀ ਆਏ ਸੋ ਗਏ' (ਸਿ. ਹੈ, ਲਾ.), 'ਜੋ ਤੇਰੇ ਪਾਸਿ ਅਸੀ ਨਹੀ ਗਏ' (ਕ੍ਰਿ. ਸਿੰ.) । [5]ਹਾਜ਼ਿਰ, ਮੌਜੂਦ । [6]ਪਿਛੋਂ ਚੁਗਲੀ ਕਰਨੀ । [7]ਬੋਲ । [8]ਇਹ ਸਲੋਕ ਵਾਰ ਮਾਝ ਕੀ ਵਿੱਚੋਂ ਹੈ । (ਦੇਖੋ ਸ੍ਰੀ ਗੁ. ਗ੍ਰੰ. ਸਾ., ਪੰਨਾ ੧੪੧) । ਪਾਠਾਂਤਰ ਅੱਗੇ ਦਿੱਤੇ ਅਨੁਸਾਰ ਹਨ : [9]ਜਾ ਹੋਇ । [10]ਅਉਲਿ ।

ਰਜਾਇ ਮੰਨੈ ਸਿਰ ਊਪਰਿ ਕਰਤਾ ਮੰਨੈ ਆਪੁ ਗਵਾਵੈ ॥ ਤਉ ਨਾਨਕ ਸਰਬ
ਜੀ/ਆ ਮਿਹਰੰਮਤਿ ਹੋਇ ਤਾ ਮੁਸਲਮਾਣੁ ਕਹਾਵੈ ॥ ੧ ॥ [1]ਮਿਹਰ ਮਸੀਤ ੫੬ (ਅ)
ਸਿਦਕ ਮੁਸਲਾ ਹਕ ਹਲਾਲੁ ਕੁਰਾਣੁ ॥ ਸਰਮ ਸੁੰਨਤ ਸੀਲ ਰੋਜਾ ਹੋਹੁ
ਮੁਸਲਮਾਣ ॥ ਕਰਣੀ ਕਾਬਾ ਸਚੁ ਪੀਰ ਕਲਮਾ ਕਰਮ ਨਿਵਾਜ ॥ ਤਸਬੀ
ਸਾ ਤਿਸੁ ਭਾਵਸੀ ਨਾਨਕ ਰਖੈ ਲਾਜ ॥ ੧ ॥ [ਸਲੋਕ][2] ਹਕ ਪਰਾਇਆ
ਨਾਨਕ ਉਸ / ਸੂਅਰ ਉਸ ਗਾਇ ॥ ਗੁਰ ਪੀਰ ਹਾਮਾ ਤਾ ਭਰੈ ਜਾ ਮੁਰਦਾਰ ੫੭ (ੳ)
ਨ ਖਾਇ ॥ ਗਲੀ ਭਿਸਤੁ ਨ ਜਾਈਐ ਛੁਟੈ ਸਚੁ ਕਮਾਇ ॥ ਮਾਰਣ ਪਾਹਿ
ਹਰਾਮ ਮਹਿ ਹੋਇ ਹਲਾਲ ਨ ਜਾਇ ॥ ਨਾਨਕ ਗਲੀ ਕੂੜੀਆ[3]
ਕੂੜੋ ਪਲੈ ਪਾਇ ॥ ੩ ॥ ਪੰਜਿ ਨਿਵਾਜਾ ਵਖਤ ਪੰਜ ਪੰਜਾ ਪੰਜੇ ਨਾਉ ॥
ਪਹਿਲਾ ਸਚੁ ਹਲਾਲੁ ਦੁਇ / ਤੀਜੀ ਖੈਰ ਖੁਦਾਇ ॥ ਚਉਥੀ ਨੀਅਤ ੫੭ (ਅ)
ਰਾਸਿ ਮਨ ਪੰਜਵੀ ਸਿਫਤਿ ਸਨਾਇ ॥ ਕਰਣੀ ਕਲਮਾ ਆਖਿ ਕੈ ਤਾ
ਮੁਸਲਮਾਣੁ ਸਦਾਇ ॥ ਨਾਨਕ ਜੇਤੇ ਕੂੜਿਆਰ ਕੂੜੈ ਕੂੜੀ ਪਾਇ ॥ ੪ ।
ਜਾ ਏਹੁ ਬਾਬਾ ਬੋਲਿਆ ਤਾ ਸਈਅਦ ਸੇਖ ਕਾਜੀ ਮੁਫਤੀ ਖਾਨ ਖੁਆਨੀਨ[4]
ਹੈਰਾਨ ਹੋਇ ਰਹੇ ॥ ਤਾ ਖਾਨੁ ਬੋ/ਲਿਆ ਜੁ ਕਾਜੀ ਨਾਨਕ ਹਕੁ[5] ਕਉ ੫੮ (ੳ)
ਪਹੁਚਿਆ ਹੈ ॥ ਅਰੁ ਪੂਛਣਾ ਤਕਸੀਰ[6] ਹੈ ॥ ਤਾ ਤੇੜੀ ਨਿਵਾਜ ਕਾ ਵਖਤੁ
ਹੋਆ ॥ ਪੇਸੀ[7] ਕੀ ਨਿਮਾਜ ਕੇ ਵਖਤ ਉਜੂ[8] ਸਾਜਿ ਕਰਿ ਨਿਮਾਜ ਨੀਅਤ
ਬੰਦਗੀ ਖੜੇ ਹੂਏ ॥ ਕਾਜੀ ਸਭਨਾ ਤੇ ਅਗੈ ਖੜਾ ਹੋਆ ॥ ਨਿਮਾਜ ਗੁਜਾਰਨ
ਲਗਾ ॥ ਹੋਰ ਹਥ ਬੰਨਿ ਕਰਿ ਪਿਛੈ ਖੜੇ ਹੋਏ ॥ ਕਾਜੀ ਦੇ ਪਿਛੈ/ ਸਭਨੀ ੫੮ (ਅ)
ਮੁਸਲਮਾਨਾ ਸਿਜਦਾ[9] ਦੀਆ ॥ ਪਹਿਲੇ ਸਿਜਦੇ ਕਾਜੀ ਦੇ ਦੇਣੇ ਨਾਲਿ
ਬਾਬਾ ਕਹਕਹਾ[10] ਹਸਿਆ ॥ ਦੂਜੈ ਸਿਜਦੇ ਨਾਲਿ ਬਾਬਾ ਭੀ ਹਸਿਆ ॥
ਜਾ ਕਾਜੀ ਅਰੁ ਖਾਨ ਨਿਵਾਜ ਕਰਿ ਪਹੁਚੇ ਕਲਮਾ[11] ਯਾਦ ਕੀਆ ਫਿਰਿ
ਸਨਮੁਖ ਹੋਇ ਬੈਠੈ ॥ ਤਾ ਕਾਜੀ ਖੁਣਸ ਕਰਿ ਕੇ ਕਹਿਆ ॥ ਖਾਨ ਸਲਾਮਤ

---

[1]ਇਹ ਸਲੋਕ ਵਿਚ ਵਾਰ ਮਾਝ ਕੀ ਵਿਚੋਂ ਹੈ (ਸ੍ਰੀ ਗੁ. ਗ੍ਰੰ. ਸਾ., ਪੰਨਾ ੧੪੦-੪੧)।
[2]ਦੇਖੋ ਵਾਰ ਮਾਝ ਕੀ (ਸ੍ਰੀ ਗੁ. ਗ੍ਰੰ. ਸਾ., ਪੰਨਾ ੧੪੧) । ਪਾਠਾਂਤਰ : [3]ਕੂੜੀਈ।
[4]ਖਵਾਨੀਨ, ਖ਼ਾਨ ਦਾ ਬਹੁਵਚਨ ਹੈ, ਸਰਦਾਰ। [5]ਸੱਚਾਈ, ਰੱਬ। [6]ਭੁੱਲ।
[7]ਸਵੇਰ ਅਤੇ ਦੁਪਹਰ ਦਾ ਵਿਚਲਾ ਸਮਾਂ। [8]ਅ. ਵੁਜ਼ੂ; ਨਮਾਜ਼ ਪੜ੍ਹਨ ਤੋਂ ਪਹਲਾ
ਹੱਥ, ਮੂੰਹ ਅਤੇ ਪੈਰ ਧੋਣ ਦੀ ਕ੍ਰਿਆ। [9]ਝੁਕ ਕੇ ਸਲਾਮ ਕਰਨਾ।
[10]ਖਿੜ ਖਿੜਾ। [11]ਮੁਸਲਮਾਨਾਂ ਦਾ ਮੂਲ ਮੰਤ੍ਰ : ਲਾ ਇਲਾ ਇਲੱਲਾਹ
ਮੁਹੰਮਦ ਰਸੂਲੱਲਾਹ (ਰੱਬ ਬਿਨਾ ਕੋਈ ਹੋਰ ਪੂਜਣ ਜੋਗ ਨਹੀਂ ; ਮੁਹੰਮਦ ਉਸ ਦਾ
ਭੇਜਿਆ ਹੋਇਆ ਪੈਗੰਬਰ ਹੈ)।

੫੯ (ੳ) ਤੂੰ ਜੁ ਕਹਦਾ ਆ/ਹਾ ਜਿ ਨਾਨਕ ਹਕੁ ਨੂ ਪਹੁਚਿਆ ਹੈ ਕਿਆ ਮੁਨਾਸਬ
ਹੈ ਜੋ ਨਾਨਕ ਨਿਮਾਜ ਕਰਦਿਆ ਨੂ ਹਸਿ ਪਇਆ ॥ ਅਸਾ ਵਿਚਿ ਤਕਸੀਰ
ਰਖੀ ਨਾਨਕ ॥ ਤਬ ਖਾਨ ਕਹਿਆ ਨਾਨਕਾ ਕਾਜੀ ਕਿਆ ਕਹਦਾ ਹੈ ॥
ਤਬ ਬਾਬਾ ਬੋਲਿਆ ਖਾਨ ਜੀ ਏਹੁ ਤਕਸੀਰ ਕਾਜੀ ਵਿਚਿ ਹੈ ਨਿਵਾਜ ਵਿਚਿ
੫੯ (ਅ) ਕਿ ਹੋਇ ॥ ਨਿਵਾਜ ਬੰਦਗੀ ਹੈ ॥ ਤਬ ਖਾ/ਨ ਕਹਿਆ ਜਿ ਨਾਨਕ
ਫਰਮਾਈਐ ਕਾਜੀ ਵਿਚਿ ਕਿਆ ਤਕਸੀਰ ਹੈ ॥ ਤਬ ਬਾਬੇ ਕਹਿਆ ਖਾਨ
ਜੀ ਕਾਜੀ ਪੁਛੀਐ ॥ ਜਾ ਅਪਨੀ ਤਕਸੀਰ ਅਪਨੇ ਮੁਹ ਕਹੈ ਤਾ ਛੁਟੈ ॥ ਤਬ
ਖਾਨ ਕਹਿਆ ਜਿ ਨਾਨਕ ਫੁਰਮਾਇਦਾ ਹੈ ਤੁਝ ਵਿਚਿ ਐਬੁ ਹੈ ਸੋ ਕਹੁ ॥
੬੦ (ੳ) ਤਾ ਕਾਜੀ ਕਹਿਆ ਜੀ ਖਾਨ ਸਲਾਮਤ ਬੰਦਾ ਸਭ[1] ਰੋਜ ਐਬਾ/ ਵਿਚਿ ਹੈ
ਬੇਐਬ ਖੁਦਾਇ ਹੈ ॥ ਪਰੁ ਅਜੁ ਖੁਦਾਇ ਉਗਾਹ ਹੈ ਖੈਰਿ ਹੈ ॥ ਤਬ ਖਾਨ
ਕਹਿਆ ਨਾਨਕ ਕਾਜੀ ਕਿਆ ਕਹਦਾ ਹੈ ॥ ਤਬ ਬਾਬੇ ਕਹਿਆ ਝੂਠੁ ਕਹਦਾ
ਹੈ ॥ ਖਾਨ ਕਹਿਆ ਕਿਉ ਕਾਜੀ ਨਾਨਕ ਕਿਆ ਕਹਦਾ ਹੈ ॥ ਕਾਜੀ
ਕਹਿਆ ਖਾਨ ਸਲਾਮਤ ਨਾਨਕ ਹੀ ਕਹਿ ਦੇਉ ॥ ਜੁ ਹਉ ਝੂਠੁ ਕਹਦਾ ਹਾ॥
੬੦ (ਅ) ਅਰੁ ਮੈ ਵਿਚਿ/ ਐਬੁ ਹੈ ਸੋ ਨਾਨਕ ਕਹਿ ਦੇਉ ॥ ਖਾਨ ਕਹਿਆ ਨਾਨਕ
ਜੀ ਤੁਮ ਹੀ ਕਹੋ ਕਾਜੀ ਮੁਕਰ ਪੜਿਆ ॥ ਤਾ ਬਾਬਾ ਬੋਲਿਆ ਕਾਜੀ ਕੀ
ਨਿਮਾਜ ਥਾਇ ਨ ਪਈ ॥ ਦਰਗਹ ਵਿਚਿ ॥ ਮੈ ਇਤੇ ਹਸਿਆ ॥ ਤਬ ਖਾਨ
ਕਹਿਆ ਨਾਨਕ ਜੀ ਕਿਤ ਗੁਨਾਹਿ ਕਰਿ ਕੈ ਨ ਪਈਆ ਥਾਇ ॥ ਬਾਬੇ ਕਹਿਆ
੬੧ (ੳ) ਖਾਨ ਜੀ ਸਲਾਮ/ਤ ਜਦ ਏਹੁ ਨਿਮਾਜ ਉਪਰਿ ਖੜਾ ਹੋਆ ਤਬ ਇਸ ਦਾ ਜੀਉ
ਜੁਦਾ ਗਇਆ ॥ ਘੋੜੀ ਘਰਿ ਸੂਈ ਥੀ ॥ ਜਾ ਕਾਜੀ ਨਿਉ ਸਿਜਦਾ ਦੇਇ ਤਾ
ਜੀਉ ਘੋੜੀ ਵਿਚਿ ਰਹੈ ॥ ਜਾ ਸਿਜਦਾ ਦੇਇ ਤਾ ਇਹੋ ਕਹੈ ਜਾਹਿ ਜਾਦੀਏ
੬੧ (ਅ) ਜਾਹਿ ਜਾਦੀਏ ਵਿਚ ਘਰੈ ਦੇ ਖੂਹ ਹੈ/ ਵਛੇਰਾ ਖੂਹ ਪੈ ਮਰੈਗਾ ॥ ਨ ਕੋਈ
ਆਦਮੀ ਪਾਸ ਬਹਾਲਿਆ ਨ ਘੋੜੀ ਜੁਦੇ ਘਰਿ ਬਨਵਾਈ ॥ ਜੀਉ-ਕਾਜੀ
ਦਾ ਘੋੜੀ ਵਿਚਿ ਗਇਆ ॥ ਨਿਮਾਜ ਕਉਣੁ ਗੁਜਾਰੈ ॥ ਪੁਛੀਐ ਕਾਜੀ ਸਚੁ ਹੈ
ਏਹ ਬਾਤ ॥ ਤਬ ਕਾਜੀ ਕਹਿਆ ਸਚੁ ਹੈ ਜੀਉ ॥ ਜਿਤਨੀ ਸਭ ਖਾਨ ਪਾਸਿ
੬੨ (ੳ) ਬੈਠੀ ਥੀ ਸਲਬਾਤਾ[2] ਲਾਗੀ ਪਕੜ/ਨੇ[3] ॥ '[4]ਸੁਬੁਹਾਨ ਅਲਾਹ[4]' ਦਿਲਾ ਦਾ

---

[1] ਸਬ(=ਸ਼ਬ, ਰਾਤ) (ਕੌ. ਸਿੰ)। [2]'ਸਲਵਾਤ' ਦਾ ਬਹੁਵਚਨ ਹੈ। 'ਸਲਵਾਤ' ਅਗੋਂ 'ਸਲਾਤ' ਦਾ ਬਹੁਵਚਨ ਹੈ। ਭਾਵ 'ਸੁਬਹਾਨ ਅੱਲਾਹ' ਆਦਿ ਪਦ ਦਾ ਉੱਚਾਰਣ ਕਰਨਾ। [3]ਹੱਥ-ਲਿਖਤ ਵਿਚ ਦਿੱਤਾ ਪਾਠ 'ਪਕੜਨੇ' ਗਲਤ ਪ੍ਰਤੀਤ ਹੁੰਦਾ ਹੈ; 'ਪੜਨੇ' ਚਾਹੀਦਾ ਸੀ। ਹਾਂ, ਜੇ 'ਸਲਵਾਤਾ' ਪਦ ਨੂੰ 'ਕੰਨ ਪਕੜਨ' (ਤੌਬਾ ਕਰਨ) ਨਾਲ ਜੋੜ ਲਇਆ ਜਾਏ ਤਾਂ ਗੱਲ ਬਣ ਜਾਂਦੀ ਹੈ। ਉਂਜ ਸਿ. ਰੈ. ਲਾ. ਅਤੇ ਕੌ. ਸਿੰ. ਵਾਲੇ ਨੁਸਖੇ ਵਿਚ ਵੀ ਪਾਠ 'ਪਕੜਨੇ' ਹੀ ਹੈ। [4]ਅੱਲਾਹ ਪਾਕ ਹੈ।

ਮਾਲਕੁ ਅਲਾਹ ॥ ਓਹ ਦਿਲਾ ਦੀਆ ਬਾਤਾ ਬੁਝਦਾ ਹੈ ॥ ਸਭ ਕੋਈ ਕੰਬ ਖੜਾ
ਹੋਇਆ ॥ ਗੁਨਾਹ ਐਬ ਅਸਾ ਵਿਚਿ ਬਹੁਤੁ ਬੁਰੇ ਬੁਰੇ ਹੈਨਿ ॥ ਸਭਨਾ ਦੇ ਐਬ
ਜਾਹਰ ਕਰਿ ਦੇਇਗਾ ॥ ਜੇ ਖਾਨ ਪਾਸਿ ਕਹੈ ਤਾ ਖਾਨ ਸਭਨਾ ਉਪਰ ਰੰਜ
ਹੋਇਗਾ ॥ ਸਭ ਡਰ ਗਏ ਆਪੋ ਆਪਣੀ ਜਾ/ਹਗਾ ॥ ਅਰੁ ਆਖਣ ਲਗੇ ਏ ੬੨ (ਅ)
'ਖੁਦਾਇ ਤੈਅਲਾ'[1] ਏਹੁ ਹਮਾਰੇ ਖਿਆਲ ਨ ਪਾਇਓ॥ਜਿਧਰ ਬਾਬਾ ਨਦਰਿ ਕਰੇ
ਤਿਤੈ ਧਿਰ ਸਿਜਦਾ ਅਗਿਅਹੁ ਸਭ ਕੋਈ ਦੇਇ ॥ ਤਬ ਬਾਬਾ ਉਤ ਪਰਥਾਇ
ਸਬਦੁ ਬੋਲਿਆ ॥ ਰਾਗ ਤਿਲੰਗ ਵਿਚ ॥[2] ਮੁਲਾ ਮਤ ਜਾਣ ਸਹ ਗਲੀ
ਪਾਇਆ ਹੀ ॥/ਮਾਲ ਕੈ ਮਾਣੈ ਰੂਪ ਕੀ ਸੋਭਾ ਇਤਿ ਬਿਧਿ ਜਨਮੁ ਗਵਾਇਆ ੬੩ (ੳ)
ਹੀ ॥ ੧ ॥ ਰਹਾਉ ॥ ਅਮਲ ਕਰ ਧਰਤੀ ਬੀਜ ਕਰਮਾ ਕਰੋ ਸਚ ਕੀ ਆਬ
ਨਿਤ ਸਿੰਚ ਪਾਣੀ ॥ ਹੋਹੁ ਕਿਰਸਾਣ ਇਮਾਨ ਜਮਾਇ ਲੈ ਭਿਸਤ ਦੋਜਕ
ਦੋਵੈ ਏਵ ਜਾਣੀ ॥੧॥ ਇਹੁ ਮਨ ਮੀੜਕੇ ਐਬ ਤਨ ਚਿਕੜੋ ਕਮਲ ਕੀ ਸਾਰ
ਤੁਝ ਨਾਹਿ ਪਾਈ॥ ਭਉਰ/ਉਸਤਾਦੁ ਨਿਤ ਭਾਖਿਆ ਬੋਲੈ ਕਿਉ ਬੂਝੇ ਜਾ ਨਾਹ ੬੩ (ਅ)
ਬੁਝਾਈ ॥ ੨ ॥ ਆਖਣਾ ਸੁਣਨਾ ਪਉਣੁ ਕੀ ਬਾਣੀ ਇਹੁ ਮਨੁ ਰਤਾ ਮਾਇਆ
ਈ ॥ ਖਸਮ ਕੀ ਨਦਰਿ ਦਿਲ ਮਹਿ ਪਸਿੰਦ ਕਹਿ ਇਕ ਮਨ ਜਿਨੀ
ਧਿਆਇਆ ਈ ॥੩॥ ਤੀਹ ਕਰਿ ਰਾਖੇ ਪੰਜ ਕਰਿ ਸਾਥੀ ਮੂਲੁ ਸੈਤਾਨੁ ਮਤਿ
ਕਧਿ ਜਾਈ/ ॥ ਨਾਨਕ ਬਿਨ ਨਾਵੈ ਰਾਹ ਪੈ ਚਲਣਾ ਮਾਲ ਧਨ ਕਿਤ ਨੂ ੬੪ (ੳ)
ਸੰਜਿਆ ਹੀ ॥੪॥ ਖਾਨ ਉਠਿ ਪੈਰੀ ਪਇਆ ॥ ਕੁਲ ਹਿੰਦੂ ਮੁਸਲਮਾਨ ਜਿ
ਕੋਈ ਸਾ ਤਿਨ ਸਭਨਾ ਸਿਫਤਿ ਕੀਤੀ ॥ ਖਾਨ ਕਹਿਆ ਬਾਬਾ ਜੀ ਮਾਲ
ਧਨ ਪਾਤਿਸਾਹੀ ਕੁਲਿ ਤੇਰੀ ਪੇਸਿ ਹੈ ਕਬੂਲੁ ਪਾਈਐ ॥ ਜਿਸਨੋ ਜਾਣਹੁ
ਤਿਸਨੋ ਦੇਹੁ ॥ ਬਾਬੇ ਕ/ਹਿਆ ਖਾਨੁ ਖੁਦਾਇ ਤੇਰਾ ਭਲਾ ਕਰੈਗਾ ॥ ਅਬ ੬੪ (ਅ)
ਟਿਕਣਹੁ ਬਾਤ ਰਹੀ ॥ ੧ ॥ ੭ ॥ ਸਾਖੀ ਹੋਰ ਚਲੀ ॥

**[ਮਰਦਾਨੇ ਬਿਖ ਫਲ ਖਾਧੇ/ਮਰਦਾਨੇ ਦੀ ਭੁਖ ਗਵਾਈ]** ਚਾਲ
ਬਾਬੇ ਕੀ ਮਨਸਾ[3] ਕੀ ਜਿਧਰ ਗਇਆ ਚਾਹੀਐ ਤਿਧਰ ਜਾਈਐ ॥ ਅਤੈ
ਨਾਲੇ ਮਰਦਾਨਾ ਰਹੈ ॥ ਇਕ ਦਿਨ ਗੁਰੂ ਆਖਿਆ ਮਰਦਾਨਿਆ ਸਬਦੁ
ਗਾਉ ॥ ਅਤੈ ਰਬਾਬੁ ਵਜਾ/ਇ ॥ ਤਾ ਮਰਦਾਨੇ ਆਖਿਆ ਜੀਉ ਮੇਰਾ ਘਟ[4] ੬੫ (ੳ)

---

[1]ਉੱਚਾ (ਸ਼ਕਤੀਵਰ) ਰੱਬ । ਸਿ.ਰੈ ਲਾ. ਵਿਚ ਇਸ ਦੀ ਥਾਂ ਪਾਠ 'ਅਲਾਹ' ਆਇਆ ਹੈ । [2]ਇਹ ਸ਼ਬਦ ਰਾਗ ਤਿਲੰਗ ਵਿਚ ਨਹੀਂ, ਸਿਰੀ ਰਾਗ ਵਿਚ ਹੈ । ਇਥੇ ਦਿੱਤਾ ਪਾਠ ਕਾਫ਼ੀ ਅਸ਼ੁਧ ਹੈ ਤੇ ਪੰਗਤੀਆਂ ਵੀ ਅਗੇ ਪਿਛੇ ਦਿੱਤੀਆਂ ਹੋਈਆਂ ਹਨ । ਸ਼ੁਧ ਪਾਠ ਲਈ ਦੇਖੋ ਸ੍ਰੀ ਗੁ. ਗ੍ਰੰ. ਸਾ., ਪੰਨਾ ੨੩-੨੪,ਜਿਥੇ ਇਹ ਸ਼ਬਦ 'ਅਮਲੁ ਕਰਿ ਧਰਤੀ ਬੀਜ ਸਬਦੋ' ਨਾਲ ਸ਼ੁਰੂ ਹੁੰਦਾ ਹੈ । [3]ਇੱਛਾ । [4]ਪੇਟ, ਉਦਰ, ਹਾਂ (ਲਹਿੰਦੀ ਵਿਚ) ।

ਭੁਖ ਨਾਲ ਮਿਲਿ ਗਇਆ ਹੈ ॥ ਹਉ ਗਾਇ ਸੰਘਦਾ ਨਾ ਹਉ ਵਜਾਇ
ਸੰਘਦਾ ਹਾ ॥ ਗੁਰੂ ਆਖਿਆ ਪਿਸੋ[1] ਚਲੁ ਕਿਤੈ ਵਸਦੀ ਜਾਈਐ ॥ ਤਾ
ਮਰਦਾਨੇ ਆਖਿਆ ਜੀ ਵਸਦੀ ਭੀ ਨਾਹੀ ਜਾਇ ਸੰਘਦਾ ਘਟੁ ਮਿਲਿ ਗਇਆ
੬੫ (ਅ) ਹੈ ॥ ਹਉ/ ਮਰਦਾ ਹਾ ॥ ਗੁਰੂ ਬਾਬੇ ਆਖਿਆ ਤੂ ਮਰਦਾ ਨਾਹੀ ਉਠਿ
ਪਰਮੇਸਰ ਜਪਿ ਅਤੇ ਹੁਸਿਆਰੁ ਹੋ ॥ ਤਾ ਫੇਰਿ ਮਰਦਾਨਾ ਬੋਲਿਆ ਜੀਉ
ਹੁਸਿਆਰੀ ਦੀ ਗਲਿ ਰਹੀ ਹਉ ਮਰਦਾ ਹਾ ਭੁਖਾ ॥ ਗੁਰੂ ਬਾਬੇ ਆਖਿਆ
੬੬ (ੳ) ਉਹੁ ਜੁ ਰੁਖ ਹੈ ਸਾਮਣਾ ਉਸ ਦੇ ਫਲ ਖਾਹਿ ਪਰੁ ਜਿਤੜੇ ਖਾਇ ਸਕ/ਹਿ
ਤਿਤੜੇ ਖਾਹਿ ਅਤੇ ਪਲੇ ਬੰਨਨੇ ਨਾਹੀ ॥ ਮਰਦਾਨੇ ਆਖਿਆ ਭਲਾ ਜੀਉ ।
ਮਰਦਾਨਾ ਲਗਾ ਖਾਣਿ ॥ ਜਾ ਖਾਣ ਲਗਾ ਤਾ ਭਲੇ ਸਵਾਦ ਲਗੇ ਆਵਣ ॥
ਆਖਣ ਲਗਾ ਕਿ ਜਾਪੈ ਫੇਰਿ ਇਜੇਹੇ ਫਲ ਹਥ ਆਵਣ ਕਿ ਨ ਆਵਨ ਕਿਛੁ
੬੬ (ਅ) ਪਲੇ ਬੰਨਿ ਰਖਾ ॥ ਜਦ ਭੁਖਿ ਲਗੈਗੀ ਤਾ ਖਾਈਗਾ ॥ ਜਦਿ ਅਗੈ ਆਇ/
ਤਾ ਫੇਰਿ ਭੁਖ ਲਗੀਸੁ ॥ ਤਾ ਉਹੁ ਫਲੁ ਖਾਧਿਆਸੁ ॥ ਬੁਰਾ ਹੋਇ ਗਇਆ
ਲਗਾ ਮਰਣਿ ॥ ਗੁਰੂ ਆਖਿਆ ਮਰਦਾਨਿਆ ਕਿਆ ਹੋਇਆ॥ ਤਾ ਮਰਦਾਨੇ
ਆਖਿਆ ਜੀ ਤੁਧ ਜੋ ਫਲੁ ਆਖੇ ਆਹੇ ਜਿ ਖਾਹਿ ਸੋਈ ਫਲੁ ਮੈ ਪਲੈ ਬੰਨਿ
੬੭ (ੳ) ਰਖੇ ਸੇ ॥ ਜਾ ਭੁਖਾ ਹੋਵਾਗਾ ਤਾ ਖਾਈਗਾ ॥ ਅਜੀ/ ਜਦਿ ਮੈਨੂ ਭੁਖ ਲਗੀ
ਤਾ ਮੈ ਉਹੁ ਫਲ ਖਾਏ॥ ਮੇਰਾ ਏਹੁ ਹਵਾਲੁ ਹੋਇਆ ਤਾ ਗੁਰੂ ਬਾਬੇ ਆਖਿਆ
ਮਰਦਾਨਿਆ ਉਹੁ ਜੁ ਫਲ ਸੇ ਸੇ ਬਿਖੁ ਫਲੁ ਸੇ ਪਰੁ ਵਚਨੁ ਕਰਿਕੈ
ਅੰਮ੍ਰਿਤ ਫਲ ਹੋਏ ਸੇ ॥ ਤੈ ਬੁਰਾ ਕੀਤਾ ਜੋ ਤੁਧੁ ਖਾਧੇ ॥ ਤਾ ਬਾਬੇ ਜੀ
ਆਪਣਾ ਪੈਰ ਮਰਦਾਨੇ ਦੇ ਮਥੇ ਨਾਲ ਛੁਹਾਇਆ ਤਾ ਮਰਦਾਨਾ ਚੰਗਾ ਹੋਇ
੬੭ (ਅ) /ਬੈਠਾ ॥ ਲਗਾ ਆਖਣ ਕੁਰਬਾਨ ਤੇਰੀ ਭਗਤ ਨੋ ਅਤੇ ਤੁਧ ਨੋ ॥ ਅਤੇ ਜੀ
ਅਸੀ ਡੂਮਿ ਹਾ ਮੰਗਿ ਪਿੰਨ ਖਾਧਾ ਲੋੜੀਐ ਅਤੇ ਤੂ ਅਤੀਤੁ[2] ਪੁਰਖੁ ਹੈ
ਨਾ ਕਿਛੁ ਖਾਹਿ ਨਾ ਕਿਛੁ ਪੀਏ ਨ ਪੈਨੇਹਿ ਅਤੇ ਕਿਸੈ ਵਸਦੀ ਨ ਵੜਹਿ ॥
ਅਸੀ ਕਿਉਕਰਿ ਤੁਧਿ ਨਾਲਿ ਰਹਹਿ ਜੀ ਮੇਰੀ ਵਿਦਾ ਕਰਿ॥ ਮੈ ਰਹਿ ਨਾਹੀ
੬੮ (ੳ) ਸੰਘਦਾ ॥ ਗੁਰੂ ਬਾ/ਬੇ ਆਖਿਆ ਮਰਦਾਨਿਆ ਮੇਰੀ ਬਹੁਤੁ ਖੁਸੀ ਹੈ ਤੁਧ
ਉਪਰਿ ॥ ਤੈ ਵਿਦਾ ਕਿਉ ਮੰਗੀ ॥ ਮਰਦਾਨੇ ਆਖਿਆ ਜੀ ਕੁਰਬਾਨ ਤੇਰੀ
ਖੁਸੀ ਨੋ ਮੇਰੀ ਵਿਦਾ ਕਰਿ ਹਉ ਘਰ ਜਾਈ ॥ ਤਾ ਬਾਬੇ ਆਖਿਆ ਕਿਵੈ
ਰਹੇ ਭੀ ॥ ਮਰਦਾਨੇ ਆਖਿਆ ਤਾ ਰਹਾ ਜਾ ਮੇਰੀ ਭੁਖ ਗਵਾਏ ॥ ਜੋ ਤੇਰਾ
੬੮ (ਅ) ਅਹਾਰੁ ਹੈ ਸੋ ਮੇਰਾ ਭੀ ਕਰ/ਹਿ ॥ ਅਤੇ ਜੋ ਤੂ ਭਗਤਿ ਕਮਾਵਹਿ ਹਉ ਤੇਰੇ

---

[1]ਪਿਛੋ (?) । ਕੁ.ਸਿੰ. ਵਿਚ ਇਹ ਸ਼ਬਦ ਨਹੀਂ ਹੈ । [2]ਫ਼ਕੀਰ, ਦੁਨਿਆਵੀ ਲੋੜਾਂ ਤੋਂ ਮੁਕਤ ।

ਨਾਲਿ ਲਗਾ ਰਹਾ ॥ ਅਜੀ ਏਹੁ ਵਚਨੁ ਕਰੈ ਅਤੈ ਜੀ ਜਿਥੈ ਤੂ ਹੋਵਹਿ
ਤਿਥੈ ਮੈਨੂ ਨਾਲੇ ਰਖੈ ॥ ਨ ਅਗੈ ਵਿਛੋੜਹਿ ਨ ਐਥੈ ਵਿਛੋੜਹਿ ॥ ਅਤੈ
ਮੇਰੇ ਕਰਮ ਨ ਵੀਚਾਰਹਿ ॥ ਆਪਣੀ ਏਹ ਬਖਸ ਕਰਹਿ ਤਾ ਹਉ ਰਹਾ ॥
ਇਤੜੀਆ ਗਲਾ ਦੇਹਿ ਤਾ ਹ/ਉ ਰਹਾ ਨਾਹੀ ਤਾ ਮੇਰੀ ਵਿਦਾ ਕਰਿ ॥ ੬੯ (ੳ)
ਤਾ ਗੁਰੂ ਬਾਬੇ ਆਖਿਆ ਜਾਹਿ ਮਰਦਾਨਿਆ ਨਿਹਾਲੁ ਹੋਇਓਹੁ ॥ ਤੁਧ ਜੋ
ਮੰਗਿਆ ਦੀਨ ਭੀ ਅਤੈ ਦੁਨੀਆ ਭੀ ॥ ਪੈਰੀ ਪਉ ਇਤੜੀਆ ਗਲਾ
ਦਿਤੀਓਹੁ ॥ ਗੁਰੂ ਬਾਬੇ ਜਦਿ ਏਹ ਗਲ ਆਖੀ ਤਾ ਮਰਦਾਨੇ ਹੋਰੋ ਵਖਰੁ ਹੋਇ
ਗਇਆ ॥ ਉਚੀ ਦਿਸ/ਟਿ ਹੋਈਆਸੁ ॥ ਜੇਹਾ ਬਾਬਾ ਜੀਉ ਥਾ ਤੇਹੋ ਦ੍ਰਿਸਟੀ ੬੯ (ਅ)
ਆਈਆਸੁ ॥ ਤਾ ਮਰਦਾਨੇ ਤਕੜਾ ਕਰਿ ਪਕੜਿਆ ॥ ਤਾ ਮਰਦਾਨੇ ਆਖਿਆ
ਏਹੁ ਜੁ ਹੈ ਪਰਮੇਸਰ ਕਾ ਰੂਪੁ ਹੈ ॥ ਜਿਥੈ ਬਾਬਾ ਜਾਇ ਤਿਥੈ ਮਰਦਾਨਾ
ਰਹੈ ਨਾਲੇ ॥

**[ਬਾਬੇ ਤਪ ਆਰੰਭਿਆ]** ਤਾ ਬਾਬੇ ਜੀ ਤਪੁ ਅਰੰਭਿਆ ॥ ਦੁਹ ਕੋਹਾ
ਵਿਚਿ ਦੁਇ ਢੇਰੀਆ ਕੀ/ਤੀਆ ਨਿਸਾਨੀਆ ॥ ਇਕਤੁ ਸਿਰੇ ਤੇ ਜਪੁ ਲਗੇ ੭੦ (ੳ)
ਪੜਨਿ ॥ ਪੜਦੇ ਪੜਦੇ ਉਤਿ ਸਿਰੇ ਜਾਨਿ ॥ ਜਾਇ ਕਰਿ ਪੈਰੀ ਪਇ ਕਰਿ
ਫਿਰਿ ਪੜਨਿ ਇਤ ਸਿਰੇ ਆਵਨਿ ॥ ਇਤੇ ਜੁਗਤਿ ਬਰਸ ਦਿਨ ਗੁਦਰਿਆ
ਅਹਾਰੁ ਅਕਦੀ ਖਖੜੀ ਇਕਾ ਖਾਣੀ ਇਕਾਂ ਤਲੀ ਰੇਤੁ ਦੀ ॥ ਏਹੋ
ਆਹਾਰੁ ਹੋਇਆ ॥ ਬਰਸ ਤੀ/ਕੁ ਇਤ ਜੁਗਤਿ ਤਪਸਿਆ ਕੀਤੀ ਤਾ ਪਰਮੇਸਰ ੭੦ (ਅ)
ਕਾ ਹੁਕਮੁ ਆਇਆ ਨਾਨਕ ਤੇਰੀ ਤਪਸਿਆ [ਮੈਂ][2] ਥਾਇ ਪਾਈ ॥ ਤੁਧ ਨੋ
ਆਗਿਆ ਹੈ ਤੂੰ ਗੁਰੂ ਕਰਿ ॥ ਗੁਰੂ ਬਾਝਹੁ ਘਾਲਿ ਥਾਇ ਨਾਹੀ ਪਉਦੀ ॥
ਤਬ ਬਾਬਾ ਜੀਉ ਤੀਰਥਾ ਨੋ ਚਲਿਆ ॥ ਜਾ ਆਗਿਆ ਆਈ ਤੂੰ ਗੁਰੂ ਕਰਿ ॥
ਤਾ ਬਾਬੇ ਆਖਿਆ/ ਤੀਰਥਾ ਤੇ ਭਲੇ ਭਲੇ ਅਤੀਤ ਇਕਠੇ ਹੋਦੇ ਹੈਨਿ ਮਤ ਕੋਈ ੭੧ (ੳ)
ਅਜੇਹਾ ਸਾਧੂ ਭੇਟੀਐ ॥ ਜਿਸਨੋ ਹਉ ਗੁਰੂ ਕਰੀ ॥ ਏਤੁ ਵਾਸਤੇ ਬਾਬਾ ਜੀ
ਤੀਰਥਾ ਨੋ ਚਲਿਆ ॥

**[ਬਾਬਾ ਤੀਰਥਾਂ ਨੂੰ ਗਇਆ/ਖੇਤ ਨੂੰ ਪਾਣੀ ਦਿਤਾ]** ਪ੍ਰਥਮੇ
ਬਾਬਾ ਜੀ ਗੰਗਾ ਉਪਰਿ ਆਇਆ ॥ ਲੋਗ ਗੰਗਾ ਨਾਵਣ ਨੋ ਬਹੁਤੁ
ਆਏ ਸੇ ॥ ਬਾਬਾ ਜੀ ਭੀ ਜਾਇ ਬੈਠਾ ॥ ਦੇਖੇ ਤਾ ਲਖ/ ਮਨੁਖ ੭੧ (ਅ)
ਇਕਠੇ ਹੋਏ ਹੈਨਿ ॥ ਬਾਬਾ ਜੀ ਦੇਖੈ ਤਾ ਲਖ ਲੋਕ ਆਏ ਹੈਨਿ ॥ ਮਤੁ
ਕੋਈ ਪਰਮੇਸਰ ਦਾ ਲੋਕੁ ਆਇਆ ਹੋਵੈ ॥ ਦੇਖੈ ਤਾ ਲਖ ਨਾਵਦੇ ਹੈਨਿ
ਪਰੁ ਨਾਤੇ/ ਕੋਈ ਨਾਹੀ ॥ ਬਾਬੇ ਜੀ ਦੀ ਦਿਬ ਦ੍ਰਿਸਟਿ ਅਤੈ ਲੋਕਾ ਦੀ ਚਮ ੭੨ (ੳ)

---

[1]'ਇਕੈ ਤਾਂ' (ਬ. ਸਿ. ਅ.) । [2]ਸੁਧਾਈ ਕੰ. ਸਿੰ. ਤੋਂ ਕੀਤੀ ਹੈ ।

ਦ੍ਰਿਸਟਿ ॥ ਲੋਕਾ ਦੇ ਭਾਣੇ ਲੋਕ ਨਾਤੇ ਪਰੁ ਬਾਬੇ ਦੇ ਭਾਣੇ ਨਾਤੇ ਕੋਈ
ਨਾਹੀ ॥ ਤਾ ਬਾਬਾ ਭੀ ਨਾਵਣ ਵੜਿਆ ॥ ਲੋਕ ਨਾਵਦੇ ਸੇ ਉਗਵਣ[1] ਦੀ
ਧਿਰਿ ਮੁਹ ਕਰਿ ਕੈ ਬਾਬਾ ਲਗਾ ਆਥਵਣ[2] ਦੀ ਧਿਰਿ ਮੁਹ ਕਰਕੇ ਨਾਵਣ ॥
ਹੋਰੁ ਲੋਕ ਪਾਣੀ ਸੂਰਜ ਦੀ ਧਿਰਿ ਦੇਦੇ ਸੀ ਬਾਬਾ ਲਗਾ ਆਥਵਣ ਦੀ
੭੨ (ਅ) ਧਿਰਿ ਪਾਣੀ ਦੇਣਿ । ਲੋਕ ਲਗੇ ਪੁਛਣ ॥ ਏ ਪਰਮੇਸਰ ਦੇ ਪਿ/ਆਰਿਆ
ਤੂ ਹਿੰਦੂ ਹੈ ਕਿ ਮੁਸਲਮਾਨ ਹੈ ॥ ਬਾਬੇ ਆਖਿਆ ਹਉ ਹਿੰਦੂ ਹਾ ॥ ਆਖੈ
ਜਿ ਤੂ ਹਿੰਦੂ ਹੈ ਤਾ ਪਾਣੀ ਇਧਰ ਕਿਸ ਨੂ ਦੇਦਾ ਹੈ ॥ ਬਾਬੇ ਆਖਿਆ
੭੩ (ੳ) ਤੁਸੀ ਪਾਣੀ ਕਿਸ ਨੂ ਦੇਦੇ ਹੋ ॥ ਉਨੀ ਆਖਿਆ/ ਅਸੀ ਪਾਣੀ ਪਿਤਰੀ[3]
ਨੂ ਦੇਦੇ ਹਾ ॥ ਬਾਬੇ ਆਖਿਆ ਤੁਸਾਡੀ ਪਿਤਰੀ ਕਿਥੈ ਹੈਨ ॥ ਉਨੀ
ਆਖਿਆ ਅਸਾਡੀ ਪਿਤਰੀ ਦੇਵ ਲੋਕ ਹੈਨਿ ॥ ਬਾਬੇ ਆਖਿਆ ਦੇਵ ਲੋਕ
ਇਥਹੁ ਕਿਤਨੀ ਦੂਰ ਹੈ ॥ ਤਾ ਉਨੀ ਆਖਿਆ ਦੇਵ ਲੋਕ ਇਥਹੁ ਸਾਢੀਆ
ਉਣਵੰਜਹ ਕਰੋੜੀ ਹੈ ॥ ਇਤੁ ਮਿਰਤੁ ਲੋਕਹੁ ॥ ਅਸੀ ਉਤੈ ਥਾਵੈ ਨੋ ਪਾਣੀ
ਦੇਦੇ ਹਾ ॥ ਤਾ ਬਾਬੇ ਜੀ ਆਖਿਆ ਅਪੜੈਗਾ ॥ ਤਾ ਉਨੀ ਆਖਿਆ
੭੩ (ਅ) ਅਪੜੇਗਾ ॥ ਜਦ ਉਨੀ/ ਏਹ ਗਲ ਆਖੀ ਤਾ ਬਾਬਾ ਅਗੇ ਥੋੜਾ ਪਾਣੀ ਸੁਟਦਾ
ਸੀ ਲਗਾ ਵਧੇਰੇ ਸੁਟਨਿ ॥ ਤਾ ਉਨੀ ਆਖਿਆ ਤੂੰ ਪਾਣੀ ਕਿਸ ਨੂ ਦੇਦਾ
ਹੈ ਇਤੜਾ ॥ ਤਾ ਗੁਰੂ ਬਾਬੇ ਆਖਿਆ ਮੇਰੀ ਘਰੀ ਇਕੁ ਖੇਤੁ ਹੈ ਸੋ ਹਰ
ਫਸਲ ਸੁਕ ਜਾਦਾ ਹੈ ਹਉ ਪਾਣੀ ਉਸ ਖੇਤ ਨੋ ਦੇਦਾ ਹਾ ॥ ਵਡੇ ਵਡੇ ਮੀਹੁ
੭੪ (ੳ) ਪਉਦੇ ਹੈਨਿ ਪਰੁ ਉਤ ਖੇਤ ਪਾਣੀ ਟਿਕਦਾ ਨਾਹੀ ॥/ ਹਉ ਉਸ ਨੋ ਪਾਣੀ
ਦੇਦਾ ਹਾ ॥ ਤਾ ਉਨੀ ਆਖਿਆ ਪਰਮੇਸਰ ਦਿਆ ਸਵਾਰਿਆ[4] ਤੇਰੇ ਖੇਤ
ਨੂੰ ਪਾਣੀ ਕਿਉਕਰਿ ਜਾਏਗਾ ॥ ਤੂ ਏਵੈ ਪਾਣੀ ਸੁਟਦਾ ਹੈ ਸੁ ਕਿ ਕਰਦਾ
ਹੈ ॥ ਤਾ ਬਾਬੇ ਜੀ ਕਹਿਆ ਪਰਮੇਸਰ ਦੇ ਪਿਆਰਿਹੋ ਮੇਰੇ ਖੇਤ ਨੂੰ ਪਾਣੀ ਨ
ਅਪੜੈਗਾ ਤਾ ਤੁਸਾਡੀ ਪਿਤਰੀ ਨੂੰ ਕਿਉਕਰਿ ਅਪੜੈਗਾ ॥ ਜਾ ਬਾਬੇ ਜੀ
੭੪ (ਅ) ਏ/ਹ ਗਲ ਆਖੀ ਤਾ ਉਨੀ ਆਖਿਆ ਭਾਈ ਏਹੁ ਕਮਲਾ ਨਾਹੀ ਏਹੁ
ਮਹਾ ਪੁਰਖੁ ਹੈ ॥ ਸਭ ਪੈਰੀ ਲਗਨਿ[5] ਨਾਇ ਨਾਇ ਬਾਹਰਿ ਨਿਕਲੇ ॥
ਉਹ ਲਗੇ ਸਿਮਰਨਿ ਕਰਨਿ ॥ ਕੋਈ ਮਾਲਾ ਹਥ ਲੈ ਬੈਠਾ ਕੋਈ ਨਕ
ਪਕੜਿ ਬੈਠਾ ਕੋਈ ਗਾਇਤ੍ਰੀ ਲਗਾ ਪੜਨਿ ਕੋਈ ਪੂਜਾ ਲਗਾ ਕਰਨਿ ॥
੭੫ (ੳ) ਆਪੋ ਆਪਣੀ ਲਗੇ ਸੇਵਾ ਕਰ/ਨਿ ॥ ਅਤੇ ਬਾਬੇ ਜੀ ਆਖਿਆ ਹਾਇ ਹਾਇ
ਹਿੰਦੂ ਨਰਕ ਜਾਦੇ ਹੈਨਿ ॥ ਤਾ ਉਨੀ ਆਖਿਆ ਪਰਮੇਸਰ ਜਪਦਿਆ ਭੀ

---

[1] ਸੂਰਜ ਉਦੈ ਹੋਣ ਦੀ ਥਾਂ, ਪੂਰਬ। [2] ਸੂਰਜ ਅਸਤ ਹੋਣ ਦੀ ਥਾਂ, ਪੱਛਮ।
[3] ਮਰ ਚੁਕੇ ਵੱਡੇ ਵਡੇਰੇ। [4] 'ਪਿਆਰਿਆ' (ਬ. ਸਿ. ਅ.)। [5] 'ਪਏ' (ਬ. ਸਿ. ਅ.)।

ਨਰਕ ਜਾਈਦਾ ਹੈ ॥ ਤਾ ਬਾਬੈ ਆਖਿਆ ਪਰਮੇਸਰ ਦਾ ਨਾਉ ਲੈਹੁ ਤਾ
ਕਿਉ ਨਰਕ ਜਾਹੋ ॥ ਤਾ ਉਨੀ ਆਖਿਆ ਜੀਉ ਪਰਮੇਸਰ ਦਾ ਨਾਉ ਲੈਦੇ
ਹਾ ॥ ਤਾ ਬਾਬੇ ਆਖਿਆ ਕਿਉਕਰਿ/ ਲੈਦੇ ਹਉ ॥ ਤੇਰਾ ਤਾ ਆਤਮਾ ੭੫ (ਅ)
ਕਾਬਲ ਤੇਲੁ ਵੇਚਣ ਗਇਆ ਹੈ ਤੂੰ ਨਾਉ ਕਿਉਕਰਿ ਲੈਦਾ ਸਹਿ ॥ ਕਿਸੈ
ਨੋ ਆਖਿਓਸੁ ਤੇਰਾ ਜੀਉ ਰੰਨਾ ਨਾਲਿ ਬੈਠਾ ਗਲਾ ਕਰਦਾ ਸੀ ॥ ਕਿਸੈ ਨੋ
ਆਖਿਆ ਤੂੰ ਫਲਾਨੀ ਥਾਇ ਫਿਰਦਾ ਸਹਿ ॥ ਜਿਥੈ ਜਿਥੈ ਉਨਾ ਦਾ
ਆਤਮਾ[1] ਭਰਮਦਾ ਸੀ ਤਿਥੋ ਤਿਥੋ ਦਾ ਨਾਉ ਲੈ/ ਦਿਤੋਨੁ ॥ ਤਾ ਉਨਾ ੭੬ (ੳ)
ਆਖਿਆ ਭਾਵੈ ਏਹੁ ਪਰਮੇਸਰ ਹੋਵੈ ॥ ਅਸੀ ਏਵੈ ਭੁਲੇ ਫਿਰਦੇ ਹਾ ॥
ਏਹੋ ਅਸਾਡਾ ਗੁਰੂ ॥ ਸਭੇ ਜੋ ਪੂਜਾ ਕਰਦੇ ਸੇ ਸਭਨੀ ਜਪਮਾਲਾ ਛਡੀਆ
ਆਇ ਪੈਰੀ ਲਗੇ ॥ ਜੋ ਤੂ ਪਰਮੇਸਰ ਹੈਂ ਅਸਾ ਨੋ ਆਪਣੀ ਚਰਣੀ ਲਾਇ ॥
ਅਸਾ ਨੋ ਆਪਣੇ ਸਿਖ ਕਰਿ ॥ ਤਾ ਬਾਬੇ ਆ/ਖਿਆ ਹਉ ਸਿਖ ਆਪ ਨਾਹੀ ੭੬ (ਅ)
ਹੋਆ ਹਉ ਗੁਰੂ ਕਿਸ ਦਾ ਹੋਵਾ ॥ ਤਾ ਉਨੀ ਆਖਿਆ ਜੀ ਅਸੀ ਤੁਧ ਨੋ
ਛਡਣੋ ਚੁਕੇ ਹਾ ॥ ਤੂੰ ਭਾਵੈ ਸੁ ਆਖੁ ॥ ਅਸਾਡਾ ਤੂੰ ਗੁਰੂ ਹੈ ॥ ਤਾ ਗੁਰੂ
ਬਾਬੇ ਪੈਰੀ ਪਾਏ ਉਨਾ ਨੋ ਸੰਤੋਖਣ ਲਗਾ ॥

[ਸੁਚ ਰਸੋਈ] ਤਿਚਰੁ ਤੀਕੁ ਰਸੋਈ ਹੋਈ ॥ ਉਨੀ ਆਖਿਆ ਜੀਉ
ਉਠੀਐ ॥ ਪਰਸਾਦੁ ਲੀਚੈ[2] ॥ ਬਾਬੇ ਆਖਿਆ ਅਸੀ ਪਰ/ਸਾਦਿ ਨਾਹੀ ਲੈਂਦੇ ॥ ੭੭ (ੳ)
ਉਨੀ ਆਖਿਆ ਪਰਮੇਸਰ ਦੇ ਅਰਥ ਪਰਸਾਦਿ ਲਈਐ ॥ ਬਾਬਾ ਜੀਉ ਉਠਿ
ਖੜਾ ਹੋਇਆ ॥ ਪਰਮੇਸਰ ਦਾ ਨਾਉ ਸੁਣਦੇ ਜਾਇ ਜੇਵਣ ਬੈਠੇ ॥ ਤਾ ਉਨੀ
ਚਉਕੇ ਵਿਚਿ ਕਾਰਾ ਕਢੀਆ ॥ ਤਾ ਗੁਰੂ ਬਾਬੇ ਆਖਿਆ ਚਉਕਾ ਤਾ ਭਿਟਾ ॥
ਤੁਸਾ ਕਾਰਾ ਕਿਉ ਕਢੀਆ ॥ ਤਾ ਉਨੀ ਆਖਿਆ ਅਸਾ ਆਪਣੇ ਅਗੇ ਚ/ਉਕਾ ੭੭ (ਅ)
ਪਵਾਇਆ ॥ ਅੰਨੁ ਕਰਾਇਆ ਚਉਕਾ ਭਿਟਣੁ ਨਾਹੀ ਦਿਤਾ ॥ ਤਾ ਬਾਬੇ
ਆਖਿਆ ਜਿਚਰੁ ਤੁਸੀ ਨਹ ਸੋ ਚੜੇ ਤਿਚਰੁ ਤੀਕੁ ਨਹ ਸਾ ਭਿਟਾ ॥ ਤਾ ਬਾਬੇ
ਆਖਿਆ ਤੁਸਾ ਨਾਲਿ ਨੀਚ ਚੜੇ ਹੈਨਿ ॥ ਉਨਾ ਆਖਿਆ ਜੀ ਅਸਾ ਨੋ ਦਿਸ
ਨਾਹੀ ਆਵਦੇ ॥ ਤਾ ਬਾਬੇ ਸਲੋਕ ਆਖਿਆ ॥ [ਸਲੋਕ ॥][3] ਕੁਬੁਧਿ ਡੂਮਣੀ
ਕੁਦਇਆ ਕਸਾਇਣ ਪਰ/ ਨਿੰਦਾ ਘਟ ਚੂਹੜੀ ਮੁਠੀ ਕ੍ਰੋਧ ਚੰਡਾਲ ॥ ਕਾਰੀ ਕਢੀ ੭੮ (ਅ)
ਕਿਆ ਥੀਐ ਜਾ ਚਾਰੇ ਬੈਠੀਆ ਨਾਲਿ ॥ ਤਾ ਬਾਬੇ ਆਖਿਆ ਦਿਨੀ ਚੜੀ ਚਉਕਾ
ਭਿਟਾ ॥ ਤਾ ਉਨੀ ਆਖਿਆ ਪਵਿਤ੍ਰ ਕਿਉਕਰਿ ਹੋਵੈ ॥ [ਤਾ ਬਾਬਾ ਫਿਰ ਸਲੋਕ

---

[1]'ਜੀਉ' (ਸ਼. ਸਿ. ਅ); [2]ਲਵੋ, ਛਕੋ। [3]ਇਹ ਸ਼ਲੋਕ ਸ੍ਰੀ ਗੁ: ਗ੍ਰੰ. ਸਾ. ਵਿਚ ਪੰਨਾ ੯੧ ਉਪਰ, ਸਿਰੀ ਰਾਗ ਵਿਚ, ਪ੍ਰਾਪਤ ਹੈ।

ਬੋਲਿਆ ॥ ਸਲੋਕ ॥][1] ਸਚੁ ਸੰਜਮ ਕਰਣੀ ਕਾਰਾ ਨਾਵਣ ਨਾਉ ਜਪੇਹੀ ॥
੭੮ (ਅ) ਨਾਨਕ ਅਗੈ ਊਤਮ ਸੇਈ ਜਿ ਪਾਪਾ ਪੰਦਿ ਨ ਦੇਹੀ ॥ ਤਾ ਬਾਬੇ ਆਖਿਆ/
ਇਤੁ ਸੰਜਮੁ ਚਉਕਾ ਸੁਚਾ ਹੋਦਾ ਹੈ ॥ ਤਾ ਉਨੀ ਉਤੈ ਥਾਇ ਜੰਜੇਊ ਲਾਹਿ
ਸਟੇ ॥ ਬਾਬੇ ਦੀ ਆਇ ਪੈਰੀ ਪਏ ॥ ਆਖਣ ਲਗੇ ਜੀ ਜਿਉ ਜਾਣਹਿ
ਤਿਉ ਅਸਾਡੀ ਗਤ ਕਰ ॥ ਅਸਾਡਾ ਜੀਉ ਤੇਰੇ ਹਥ ਵਿਚਿ ਹੈ ॥ ਜਿਉ
ਭਾਵੀ ਤਿਉ ਅਸਾਨੂ ਉਧਾਰ ॥ ਤਾ ਗੁਰੂ ਦੀ ਪੈਰੀ ਆਇ ਪਏ ॥ ਉਨਾ ਦੀ
੭੯ (ੳ) ਬਿਸਾਤ[2] ਜੀ ਸਭ ਲੁਟਾਇ ਦਿ/ਤੀ ਬਹੁਤੁ ਬਿਸਾਤ ਥੀ ॥ ਘੋੜੇ ਵਾਹਣੀਆ
ਖਰਚੀਆ ਸਭ ਲੁਟਾਇ ਦਿਤੀਆ ॥ ਉਹੁ ਬੈਰਾਗੁ ਰੂਪੁ ਹੋਏ । ਬਾਬੇ ਜੀ ਅਖੀ
ਮਿਹਰ ਦੀ ਨਦਰਿ ਕੀਨੀ ॥ ਜੋ ਉਹਿ ਪਰਮੇਸਰ ਦੇ ਨਾਉ ਨਾਲਿ ਮਸਤ
ਹੋਇ ਗਏ ॥ ਪਹਿਲੇ ਸਿਖ ਏਹੋ ਕੀਤੇ ॥ ਉਨਾ ਨੋ ਆਪਣੀ ਬਖਸ ਕਰਕੇ
੭੯ (ਅ) ਬਾਬਾ[3] ਅਗੇ ਚਲਿਆ ॥ ੧ ॥ ੯ ॥/ ਸਾਖੀ ਹੋਰੁ ਚਲੀ ॥

**[ਬਾਬਾ ਤ੍ਰਿਆ ਰਾਜ ਗਇਆ]** ਫੇਰਿ ਬਾਬਾ ਜੀ ਅਗਲਿਆ ਤੀਰਥਾ
ਨੋ ਚਲਿਆ ॥ ਗੰਗਾ ਗੁਦਾਵਰੀ ਗਇਆ ॥ ਪਿਰਾਗ ਬਨਾਰਸੀ ਗੋਮਤੀ
ਅਜੁਧਿਆ ਦੁਆਰਕਾ ਜਗੰਨਾਥ ਉੜੀਸਾ ਅਠਸਠ ਤੀਰਥ ਕੀਏ ॥ ਸਭਨਾ
ਕਾ ਫਲੁ ਲੀਆ ॥ ਖਿਸਨਾਨੁ ਕੀਆ ਸਭ ਧਰਤੀ ਦੇਖੀ ॥ ਗੁਰੂ ਪੂਰਾ ਬਾਬਾ
੮੦ (ੳ) ਜੀ ਸਮੁੰਦ੍ਰ ਕੇ/ ਸਿਰੇ ਉਸ ਧਰਤੀ ਜਾਇ ਨਿਕਲੇ ਜਹਾ ਪੁਰਖ ਨਾਹ ਸੀ
ਪਾਈਤਾ ॥ ਤਿਰੀਆ ਰਾਜੁ ਹੈ ਸਭ ਦੇਸ ਗਿਰਾਉ ਤ੍ਰੀਮਤੀਆ ਕਮਾਵਤੀਆ
ਹੈ ॥ ਪੁਰਖੁ ਨਾਹੀ ॥ ਤਾ ਮਰਦਾਨਾ ਬੋਲਿਆ ਬਾਬਾ ਜੀ ਏਸ ਦੇਸ ਤਾਈ
ਦੇਖੀਐ ॥ ਬਾਬੇ ਆਖਿਆ ਮਰਦਾਨਿਆ ਏਹੁ ਦੇਸ ਰੰਨਾ ਦਾ ਹਈ ॥ ਇਸੁ
੮੦ (ਅ) ਦੇਸੁ ਜਾ/ਣਾ ਭਲਾ ਨਾਹੀ ॥ ਤਾ ਮਰਦਾਨੇ ਆਖਿਆ ਜੀ ਆਖੇ ਤਾ ਦੇਖਿ
ਆਵਾ ਫੇਰ ਕਉਣ ਆਵਦਾ ਹੈ ਇਤਨੀ ਦੂਰਿ ॥ ਤਾ ਗੁਰੂ ਬਾਬੇ ਆਖਿਆ
ਜਾਹਿ ਜਿ ਤੇਰਾ ਜੀਉ ਹੈ ਤਾ ਦੇਖਿ ਆਉ ॥ ਮਰਦਾਨਾ ਰਬਾਬ ਲੈ ਕਰ
ਮੰਗਣ ਦੇ ਬਹਾਨੇ ਗਇਆ ॥ ਨਗਰ ਜਾਇ ਵੜਿਆ ॥ ਜਾ
੮੧ (ੳ) ਮਰਦਾਨਾ ਉਨਾ ਰੰਨਾ ਨੋ/ ਦਿਸਿ ਆਇਆ ਜਿਤਨੀਆ ਤੀਵੀਆ ਸੀਆ
ਸਭ ਬਲਿ ਬਲਿ ਕਰਿਕੇ ਝੁਬਿ ਪਈਆ ॥ ਪੁਰਖ ਉਥੈ ਅਲਭੁ ਸੀ ॥ ਉਨਾ
ਆਖਿਆ ਜੋ ਤੂ ਅੰਦਰਿ ਆਉ ॥ ਤਾ ਮਰਦਾਨੇ ਆਖਿਆ ਮਾਈ ਮੈ ਅੰਦਰਿ
ਨਾਹੀ ਆਵਦਾ । ਤਾ ਉਨੀ ਡਿਠਾ ਜੋ ਅੰਦਰਿ ਨਾਹੀ ਆਵਦਾ ਤਾ ਪਕੜਿ[4]

---

[1]ਇਹ ਪਾਠ ਮੂਲ ਹੱਥ-ਲਿਖਤ ਵਿਚੋਂ ਨਕਲ ਕਰਦਿਆਂ ਰਹ ਗਇਆ ਲਗਦਾ ਹੈ। ਸਿ. ਕੌ. ਲਾ. ਵਾਲੇ ਖਰੜੇ ਵਿਚ ਇਸ ਥਾਂ ਤੇ ਕੇਵਲ ਇਕ ਪਦ 'ਸਲੋਕ' ਹੀ ਦਿੱਤਾ ਹੈ। [2]ਧਨ, ਪੂੰਜੀ। [3]'ਸ੍ਰੀ ਪਾਰਬ੍ਰਹਮ ਗੁਰੂ ਬਾਬਾ ਜੀ' (ਸ਼. ਸਿ. ਅ.)। [4]'ਪਕ' (ਸ਼. ਸਿ. ਅ.)।

ਅੰਦਰ ਵਾੜਿਉਨੇ ॥ ਹਥ ਧਾਗਾ ਬੰ/ਨਿ ਗਈਆ ॥ ਧਾਗਾ ਉਨਾ ਦਾ ੯੧ (ਅ)
ਕਰੜੇ ਮੰਤ੍ਰ ਦਾ ਸੀ ॥ ਜੋ ਕੀਤਾ ਲੋੜਨਿ ਸੋ ਕਰਹਿ ਧਾਗੇ ਕੇ ਬਲਿ ॥ ਜਾ
ਮਰਦਾਨੇ ਦੇ ਹਥ ਧਾਗਾ ਬਧੋ ਨੇ ਤਾ ਛਤ੍ਰਾ ਹੋਇ ਗਇਆ ॥ ਰਬਾਬ ਅੰਦਰ
ਸਟ ਪਾਇਉਨੁ[1] ॥ ਮਰਦਾਨਾ ਛਤ੍ਰਾ ਕਰਕੇ ਬਧੋ ਨੇ ॥ ਬਾਬਾ ਜੀਉ ਵਾਟ
ਦੇਖੇ ਪਇਆ ॥ ਮਰਦਾਨਾ ਆਇਉ ਨਾਹੀ ॥ ਤਾ ਗੁਰੂ ਬਾਬੇ ਆਖਿ/ਆ ੯੨ (ੳ)
[2]ਆਪ ਨੂੰ ॥ ਮਿਹਰਵਾਨ[2] ਰਾਗ ਸੁਣਾਇਦਾ ਸੀ ਪਰਮੇਸਰ ਦਾ ਨਾਉ ਲੈਦਾ
ਸੀ ਸੋ ਭੀ ਕਿਤੈ ਬਾਇ ਗਇਆ ॥ ਭੀ[3] ਦੂਜਾ ਆਦਮੀ ਸੀ ਉ[ਹ] ਭੀ ਨ
ਆਇਉ ॥ ਗੁਰੂ ਬਾਬਾ ਉਠਿ ਕਰਿ ਨਗਰੀ ਆਇਆ ॥ ਆਵਦਾ ਆਵਦਾ
ਜਿਥੈ ਮਰਦਾਨਾ ਸੀ [4]ਤਿਸੈ ਜਾਹਗਾ[4] ਆਇਆ ॥ ਉਨਾ [ਜੋਰਾਂ][5] ਡਿਠਾ ਬਾਬੇ
ਨੋ ਸ/ਭ ਆਇ ਝੁਬੀਆ ॥ ਬਾਬੇ ਆਖਿਆ ਅਸਾਡਾ ਆਦਮੀ ਤੁਸਾਡੇ ਪਾਸਿ ਹੈ ੯੨ (ਅ)
ਤੁਸੀ ਦੇਹੁ ॥ ਉਨਾ ਆਖਿਆ ਏਥੈ ਕੋਈ ਨਾਹੀ ॥ ਮਰਦਾਨਾ ਜੋ ਛਤ੍ਰਾ ਹੋਆ
ਬਧਾ ਸੀ ਬਾਬੇ ਨੋ ਨਦਰੀ ਆਇਉਸੁ ॥ ਪਇਆ [6]ਖਹਰੂ ਖਹਰੂ[6] ਕਰੈ ਬੋਲਿ
ਨ ਸਕੈ ॥ ਛਤ੍ਰੇ ਦੀ ਬੋਲੀ ਪਇਆ ਭਿਕਾਵੈ ॥ ਬਾਬੇ ਡਿਠਾ ਏਹੁ ਮਰਦਾਨਾ
ਹੈ ॥ ਤਾ ਬਾਬੇ ਅਗੋ ਹ/ਥਿ ਕੀਆ ਜੋ ਧੀਰਾ ਹੋ ॥ ਤਾ ਬਾਬੇ ਉਨਾ ਰੰਨਾ ਨੋ ੯੩ (ੳ)
ਆਖਿਆ ਜੇ ਭਲਾ ਕਰੋ ਤਾ ਅਸਾਡਾ ਆਦਮੀ ਦੇਹੁ ॥ ਉਨਾ ਆਖਿਆ ਜੀਉ
ਆਦਮੀ ਕੇਹੁ ਤੂੰ ਅੰਦਰਿ ਆਉ[7] ਖਾਹਿ ਪੀਉ ਤੂੰ ਹੁਣਿ ਕਿਥੈ ਜਾਹਿਗਾ ॥
ਇਤਨਾ ਆਖਿਕੈ ਤਤਿ ਧਾਗਾ ਬਾਬੇ ਦੇ ਹਥ ਬੰਨਿ ਗਈਆ ॥ ਬਾਬਾ ਜੀਉ
ਪੂਰਨ ਪੁਰਖ ਉਸਦੇ ਨੇੜੇ ਕੀ ਆਵੈ ॥ ਜਾ ਉਨਾ ਧਾਗਾ ਬੰਨਾ/ ਤਾ ਕਿਛੁ ਨ ੯੩ (ਅ)
ਹੋਵੈ ॥ ਤਾ ਉਨਾ ਹੋਰੁ ਸਿਆਣੀਆ ਸਦਿ ਆਦੀਆ ॥ ਉਹੁ ਜੁ ਆਈਆ
ਸੋ ਸਿਰ ਮਾਰਿ ਰਹੀਆ ॥ ਤਾ ਬਾਬੇ ਆਖਿਆ ਅਸਾਡਾ ਆਦਮੀ ਦੇਹੁ ॥ ਤਾ ਉਨੀ
ਆਖਿਆ ਏਹੁ ਜੋ ਕੋਈ ਹੈ ਸੋ ਮਹਾ ਪੁਰਖੁ ਹੈ ਜਿਸ ਨੋ ਅਸਾਡਾ ਮੰਤ੍ਰ ਨਾਹੀ
ਚਲਦਾ ॥ ਤਾ ਬਾਬੇ ਜੀ ਕਹਿਆ ਜੇ ਭਲਾ ਕਰਹੁ ਤਾ ਅਸਾਡਾ ਆਦਮੀ
ਦੇਹੁ ॥ ਤਾ ਉਨਾ/ ਆਖਿਆ ਜਿਥੈ ਤੇਰਾ ਆਦਮੀ ਹੋਵੈ ਤਿਥੋ ਜਾਇ[8] ਲੈ ॥ ੯੪ (ੳ)
ਤਾ ਬਾਬੇ ਜੀ ਕਹਿਆ ਤੁਸੀ ਨਾਹੀ ਦੇਦੀਆ ॥ ਤਬ ਬਾਬੇ ਜੀ ਉਠਿ ਕਰਿ
ਮਰਦਾਨੇ ਦੇ ਹਥਹੁ ਧਾਗਾ ਖੋਲਿ ਸਟਾ ॥ ਮਰਦਾਨਾ ਫੇਰਿ ਆਦਮੀ ਹੋਇਆ ॥
ਤਾ ਉਨੀ ਆਖਿਆ ਏਹੁ ਮਾਣਸ ਨਾਹੀ ਏਹੁ ਜੁ ਕੋਈ ਹੈ ਪੁਰਖੁ ਹੈ ਸੋ

---

[1]'ਘਤਿਓਨ' (ਸ਼. ਸਿ. ਅ.) । [2]'ਧੰਨ ਮਿਹਰਵਾਨ' (ਸ਼. ਸਿ. ਅ.) । [3]'ਆਪੇ' (ਸ਼. ਸਿ. ਅ.) । [4]ਉਤੇ ਵੇਹੜੇ (ਸ਼. ਸਿ. ਅ) । [5]ਇੱਥੇ ਪਾਠ 'ਜੋਗ' ਸੀ, ਜੋ ਭੁੱਲ ਲਗਦੀ ਹੈ; ਸ਼. ਸਿ. ਅ. ਵਿਚ ਪਾਠ 'ਜਾਂ' ਹੈ ਅਤੇ ਕੰ. ਸਿ. ਵਿਚ ਜੋਰਾਂ (ਜੋਰੂਆਂ) । [6]'ਖਉਰੂ' (ਸ਼. ਸਿ. ਅ.) । [7]'ਚਲ' (ਸ਼. ਸਿ. ਅ.) । [8]'ਸੰਞਾਣ' (ਸ਼. ਸਿ. ਅ.) ।

੮੪ (ਅ) ਪਰਮੇਸਰੁ ਹੈ ਜਿਸ ਨੋ ਅਸਾਡਾ ਮੰਤ੍ਰ ਨਾਹੀ ਚਲ/ਦਾ ॥ ਇਹੁ ਐਨੁ ਖੁਦਾਇ
ਹੈ ॥ ਉਇ ਤ੍ਰੀਮਤੀ ਸਭ ਆਇ ਪੈਰੀ ਪਈਆ ॥ ਪੈਰਾ ਉਪਰਿ ਢਹਿ ਪਈਆ॥
ਰਿਦੈ ਵਿਚਿ ਉਨਾ ਅਰਦਾਸਿ ਕੀਤੀ ਜੀਉ ਅਸੀ ਪੁਰਖ ਦੇ ਲਈ[1] ਬਹੁਤੁ
ਦੁਖ [ਪਾਵਦੀਆਂ][2] ਹਾ ਅਸਾਡਾ ਏਹੁ ਦੁਖੁ ਨਿਵਰਤੁ ਕੀਚੈ ॥ ਤਬ ਬਾਬਾ ਜੀ
੮੫ (ੳ) ਅੰਤਰਿਜਾਮੀ ਏਹੁ ਅਰਦਾਸ ਸੁਣੀ ॥ ਬਾਬੇ ਜੀ ਉਨਾ ਨੋ ਅ/ਸੀਰਬਾਦ
ਦਿਤਾ ॥ ਉਨਾ ਨੋ ਸਾਤਿ ਆਈ ॥੧॥੯॥ ਸਾਖੀ ਹੋਰੁ ਚਲੀ ॥

**[ਸਾਖੀ ਰਾਕਸ ਨਾਲ ਹੋਈ]** ਬਾਬਾ ਜੀ ਉਥੋ ਰਵਿਆ ॥ ਅਗੋ ਜਾਦੇ ਜਾਦੇ
ਰਾਕਸਾ ਕੀ ਧਰਤੀ ਜਾਇ ਨਿਕਲੇ ॥ ਰਾਕਸ ਜੋ ਪਏ ਬਾਬੇ ਹੋਰਾ ਨੋ ਫੜਿ
ਲੈ ਗਏ ॥ ਅਗੈ ਕੜਾਹਾ ਚੜਿਆ ਹੈ ॥ ਬਾਬੇ ਨੂੰ ਕੜਾਹੇ ਵਿਚਿ ਸਟਿਉਨੇ
੮੫ (ਅ) ਆਗੇ ਤੇ ਕੜਾਹਾ ਠੰਢਾ ਹੋਇ/ ਗਇਆ ॥ ਉਇ ਲਗੇ ਅਗ ਜਲਾਵਣ
ਕੜਾਹੇ ਹੇਠਿ ਅਗ ਫੂਕਣ ਪਏ ॥ ਅਗ ਜਲੈ ਨਾਹੀ ॥ ਸਿਰਿ ਮਾਰਿ ਰਹੇ ॥
ਤਾ ਉਨਾ ਡਿਠਾ ਇਹੁ ਆਦਮੀ ਨਾਹੀ ॥ ਤਾ ਸਭੇ ਆਏ ਪੈਰੀ ਪਏ ॥
ਬਾਬੇ ਜੀ ਉਨਾ ਨੋ ਪਰਮੇਸਰ ਦਾ ਨਾਉ ਉਪਦੇਸਿਆ ॥ ਉਇ ਭੀ ਸਿਖ
ਹੋਏ ॥੧॥੧੦॥ ਸਾਖੀ ਹੋਰੁ ਚਲੀ ॥

੮੬ (ੳ) **[ਕਲਿਜੁਗ ਨਾਲ ਗੋਸਟਿ]** [3]ਸੇਤਬੰਧ ਰਾਮੇਸਰ/ ਕੀ ਧਰਤੀ ਅਰੁ
ਉਸ ਅੰਧਿਆਰੇ ਕੀ ਧਰਤੀ ਗਏ[3] ॥ ਬਾਬਾ ਜੀ ਉਥਹੁ ਭੀ ਰਵਿਆ ॥
ਆਵਦੇ ਆਵਦੇ ਸਮੁਦ੍ਰ ਕੀ ਛਾਲ[4] ਜਾਇ ਪਏ ॥ ਜਾਦੇ ਜਾਦੇ ਕਿਤੇ
ਕੰਢਿ ਜਾਇ ਨਿਕਲੇ ॥ ਅਗਹੁ ਦੇਖਨਿ ਤਾ ਕਿਆ ਦੇਖਨਿ ਜੁ ਇਕ ਵਡਾ
ਪਹਾੜੁ ਅਗਹੁ ਆਵਦਾ ਹੈ ॥ ਅਜੇਹਾ ਡਰਾਵਣ ਚਲਿਆ ਆਵਦਾ ਹੈ ॥
੮੬ (ਅ) ਤਾ ਮਰਦਾਨੇ ਆ/ਖਿਆ ਜੀ ਇਤਨਿਆ ਬਾਵਾ ਤੇ ਉਬਰੇ ਸੇ ਪਰੁ
ਏਹ ਜਿ ਕਾਈ ਬਲਾਇ ਆਵਦੀ ਹੈ ਸੁ ਇਸ ਬਾਵਹੁ ਨਾਹੀ ਉਬਰਦੇ ॥
ਗੁਰੂ ਆਖਿਆ ਮਰਦਾਨਿਆ ਏਹੁ ਕਿਹੁ ਨਾਹੀ ਤੂੰ ਓਦਰ ਨਾਹੀ ॥
[5]ਵਾਹਗੁਰੂ ਵਾਹਗੁਰੂ ਆਖੁ ਡਰੁ ਨਾਹੀ[5] ॥ ਜਾ ਦੇਖੈ ਤਾ ਕਿਆ ਦੇਖੈ
੮੭ (ੳ) ਪਹਾੜੁ ਆਵਦਾ ਸੀ ਸੋ ਨਿਵਰਤਦਾ ਚਲਿਆ ॥ ਜਾ ਨੇੜੇ/ ਆਇਆ
ਤਾ ਨਿਵਰਤ ਕਰਿ ਮਨੁਖ ਰੂਪ ਹੋਇ ਗਇਆ ॥ ਬਾਬੇ ਜੀ ਨੋ ਆਇ

---

[1]ਖਰੜੇ ਵਿਚ ਦਿੱਤਾ ਪਾਠ 'ਲਏ' ਗ਼ਲਤ ਪ੍ਰਤੀਤ ਹੁੰਦਾ ਹੈ; ਸ਼. ਸਿ. ਅ. ਵਿਚ ਪਾਠ 'ਦੇ ਵਾਸਤੇ' ਹੈ। 2ਮੂਲ ਖਰੜੇ ਵਿਚ ਪਾਠ 'ਪਾਵਦੇ' ਸੀ। ਸ਼. ਸਿ. ਅ. ਤੋਂ ਪਾਠ ਲੈ ਕੇ ਇਹ ਸੁਧਾਈ ਕੀਤੀ ਗਈ ਹੈ। [3]ਇਹ ਪਾਠ ਸ਼. ਸਿ. ਅ. ਵਾਲੀ ਪੋਥੀ ਵਿਚ ਨਹੀਂ ਹੈ। [4]ਸ਼. ਸਿ. ਅ. ਵਿਚ ਪਾਠ 'ਕਾਫਲ' ਹੈ। [5]. ਇਹ ਪਾਠ ਸ਼. ਸਿ. ਅ. ਵਾਲੀ ਪੋਥੀ ਵਿਚ ਨਹੀਂ ਹੈ।

ਮਿਲਿਆ ॥ [1]ਹਥ ਅਗਨ ਮੁਖ ਮਾਸ ਸਾਰੀ ਦੇਹ ਕਚ ਦੀ ਬਾਬਾ ਦੇਖਿ ਕੈ
ਹੈਰਾਨੁ ਹੋਇ ਰਹਿਆ ॥ ਏ ਪਾਰਬ੍ਰਹਮ ਦਿਸੈ ਰੂਪ ਆਦਮੀ ਦਾ ਅਤੈ ਦੇਹੀ
ਕਚ ਦੀ ਮੁਖ ਮਾਸ ਕਾ ਅਰੁ ਹਥ ਬੈਸੰਤਰ ਇਹੁ ਰੂਪ ਕਿਆ ਹੈ ॥ ਏ ਪਾਰ-
ਬ੍ਰਹਮ ਪਰਮੇ/ਸਰ ਏਹੁ ਜੁ ਹੈ ਸੁ ਕਿਆ ਹੈ[1] ॥ ਤਬ ਬਾਬਾ ਨਾਨਕ ਬੋਲਿਆ ੮੭ (ਅ)
ਜੋ ਹੇ ਪਰਮੇਸਰ ਕੇ ਪਿਆਰੇ ਤੂੰ ਕਉਣ ਹੈ ॥ ਤਬ ਕਲਿਜੁਗ ਕਹਿਆ ਜਿ
ਨਾਨਕ ਤੂ ਮੈਨੂ ਨਾਹੀ ਜਾਣਤਾ ॥ ਕਹੈ ਜੀ ਨਾਹੀ ਜਾਣਦਾ ॥ ਤਬ ਕਲਿਜੁਗ
ਕਹਿਆ ਏ ਨਾਨਕ ਹਉ ਕਲਿਜੁਗ ਹਾ ॥ ਤਬ ਬਾਬੇ ਨਾਨਕ ਨਮਸਕਾਰ
ਕੀਆ ॥ ਅਗੋ ਤੇ ਕਲਿਜੁਗ ਨਮਸਕਾਰ ਕੀਆ ॥ [2]ਤਬ ਕਲਿ/ਜੁਗ ਬੋਲਿਆ ਏ ੮੮ (ੳ)
ਨਾਨਕ ਤੂ ਬੜਾ ਭਗਤੁ ਹੈ ਹਉ ਤੁਧ ਨੋ ਮਿਲਣ ਆਇਆ ਹਾ ॥ ਤਬ ਬਾਬੇ
ਨਾਨਕ ਜੀ ਕਹਿਆ ਜਿ ਹਉ ਤੇਰੀ ਵਾੜੀ ਵਿਚਿ ਅੰਗੂਰੀ ਹਾ ਤੂ ਸਾਰ ਕਰੇ
ਨਾਹੀ ਤਾ ਕਉਣ ਕਰੇ ॥ ਤਬ ਕਲਿਜੁਗ ਕਹਿਆ ਹੇ ਨਾਨਕ ਤੂੰ ਜਿ ਅਗੇ
ਹੀ ਅਗੈ ਚਲਿਆ ਜਾਦਾ ਹੈ ਦਿਖਾ ਤੂ ਆਖੁ ਅਗਮ ਕਿਆ ਢੂਢਤਾ ਹੈ ॥
ਤਬ ਨਾਨਕ ਜੀ ਕਹਿਆ ਜਿ ਮੈ ਪਰਮੇ/ਸਰ ਢੂਢਦਾ ਜਾਦਾ ਹਾ[2] ॥ ਤਾ ਬਾਬੇ ੮੮ (ਅ)
ਕਹਿਆ ਤੇਰੀ ਕਉਣ ਪ੍ਰਕਿਰਤ ਹੈ ਅਤੇ ਤੇਰਾ ਕਵਨ ਅਮਰੁ[3] ਹੈ ॥ ਤਾ ਅਗਹੁ
ਕਲਿਜੁਗ ਬੋਲਿਆ ॥ ਸਲੋਕ ॥ ਸਤੀਆ ਸਤ ਕਰੈ ਸੋ[4] ਛੀਜੈ [5]ਤਪੁ ਘਰ[5] ਤਪੁ
ਨ ਹੋਈ ॥ ਜੇ ਕੋਈ ਨਾਉ ਲਏ ਬਦਨਾਵੀ[6] ਕਲਿ ਕੇ ਲਖਣ ਏਈ ॥ ੧ ॥
ਕਲਿਜੁਗ ਆਖਿਆ ਏਹੁ ਮੇਰੀ ਸਿਕਦਾਰੀ[7] ਹੈ ਸੰਸਾਰ ਉਤੇ ॥ ਤਾ ਫੇਰਿ
ਬਾ/ਬਾ ਬੋਲਿਆ ਜਿਸੁ ਸਿਕਦਾਰੀ ਤਿਸਹਿ ਖੁਆਰੀ ਚਾਕਰ ਕੇਹਾ ਡਰਣਾ ॥ ਜਾ ੮੯ (ੳ)
ਸਿਕਦਾਰੈ ਪਵਨਿ ਜੰਜੀਰੀ[8] ਤਾ ਚਾਕਰ ਹਥਹੁ ਮਰਣਾ ॥ ਬਾਬੇ ਕਹਿਆ
ਤੂੰ ਸਿਕਦਾਰ ਹੈ ਅਸੀ ਚਾਕਰ ਹਾ ॥ ਤੁਧੁ ਸਿਕਦਾਰੀ ਕਮਾਈ ਦਾ ਲੇਖਾ
ਦੇਣਾ ਹੈ ॥ ਜਾ ਤੂ ਲੇਖੇ ਨੋ ਫੜੀਅਹਿਗਾ ਤਾ ਹਵਾਲੇ ਚਾਕਰਾ ਦੇ ਹੋਇਗਾ ॥
ਤੁਧੁ ਥਾਵਹੁ ਹਿਸਾਬੁ ਅਸਾਹਾ[9] ਲੈਣਾ ਹੈ ॥ ਤਾ ਕਲਿਜੁਗ/ ਆਇ ਪੈਰੀ ੮੯ (ਅ)
ਪਇਆ ॥ ਹਥ ਜੋੜ ਖਲਾ ਹੋਇਆ ॥ ਤਾ ਬੋਲਿਆ ਜੀ ਮੇਰੀ ਅਰਦਾਸਿ
ਹੈ ॥ ਬਾਬੇ ਜੀ ਆਖਿਆ ਆਖੁ ਜਿ ਤੇਰੇ ਜੀ ਹੈ ॥ ਤਾ ਕਲਿਜੁਗ ਆਖਿਆ
ਜੀ ਹਉ ਜਿ ਤੇਰੇ ਪਾਸਿ ਆਇਆ ਹਾ ਸੁ ਇਤੇ ਵਾਸਤੇ ਆਇਆ ਹਾ ॥

---

[1]ਇਹ ਪਾਠ ਸ਼. ਸਿ ਅ. ਵਿਚ ਪ੍ਰਾਪਤ ਨਹੀਂ ਹੈ। [2]ਇਹ ਪਾਠ ਵੀ ਸ਼. ਸਿ. ਅ. ਵਿਚ ਨਹੀਂ ਹੈ। [3]'ਅਹਾਰੁ' (ਸ਼. ਸਿ. ਅ)। [4]'ਤਾ' (ਸ਼. ਸਿ. ਅ.)। [5]'ਤਪਿਆ' (ਸ਼. ਸਿ. ਅ.) [6]'ਬਦਨਾਮੀ' (ਸ਼. ਸਿ. ਅ.)। [7]'ਸਿਰਦਾਰੀ' (ਸ਼. ਸਿ. ਅ.)। [8]'ਮਾਮਲੇ' (ਸ਼. ਸਿ. ਅ.)। [9]'ਅਸਾਂ ਹੀ' (ਸ਼. ਸਿ. ਅ.)।

ਤੂ ਕਰਤੇ ਪੁਰਖ ਕਾ ਵਜੀਰ ਹੈ ॥ ਮੈ ਤੇਰੇ ਵਸਿ ਪਉਣਾ ਹੈ ॥ ਤੂ ਉਤ
੯੦ (ੳ) ਵੇਲੇ ਮੇਰਾ ਖਸਮਾਨਾ ਕਰੇ ॥ ਗੁਰੂ ਬਾਬੇ ਆਖਿਆ/ ਤੂੰ ਖਾਤਰ ਜਮਾ ਕਰਿ
ਤੇਰਾ ਖਸਮਾਨਾ ਕਰਾਗਾ ॥ ਤਾ ਕਲਿਜੁਗ ਆਖਿਆ ਮੇਰੇ ਮਨ ਕਿਉਕਰਿ
ਪਰਤੀਤਿ ਆਵੈ ॥ ਜੇ ਕਿਛੁ ਮੇਰੀ ਭੇਟ ਲਈਐ ਤਾ ਹਉ ਜਾਣਾ ॥ ਜੋ ਮੇਰਾ
ਖਸਮਾਨਾ ਹੋਗੁ ॥ ਤਾ ਗੁਰੂ ਬਾਬੇ ਆਖਿਆ ਅਸਾ ਸੁਖ ਛਡਿ ਦੁਖ ਤਕੜੇ
ਕੀਤੇ ਅਸਨਿ[1] ॥ ਸੋ ਅਸੀ ਪੇਸਕਸੀ ਝਲਣ ਨੂੰ ਨਾਹੀ ਕੀਤੇ ਅਸਾ ਭੇਟਿ ਕਿ
੯੦ (ਅ) ਕਰਣੀ ਹੈ ॥ ਤਾ ਕਲਿਜੁਗ ਆਖਿਆ ਜੀਉ ਮਾਣ/ਕ ਮੋਤੀ ਸੋਇਨਾ ਰੂਪਾ
ਹੀਰੇ ਨਾਲਿ ਬਣੇ ਹੋਏ ਘਰ ਉਗਵਣ ਆਥਵਣ ਦੀ ਪਾਤਿਸਾਹੀ ਭਲੀਆ
ਭਲੀਆ ਇਸਤਰੀਆ ਅਸਟ ਸਿਧਿ ਨਉ ਨਿਧਿ ਮੇਰੇ ਵਸਿ ਹੈਨਿ ਉਹ ਆਣਿ
ਪੇਸ ਕਰੀ ॥ ਇਤਨੀਆ ਵਸਤੂ ਵਿਚਹੁ ਕਿਛੁ ਲਈਐ ਜੋ ਮੇਰੇ ਆਤਮੇ
ਸੰਤੋਖ ਆਵੈ ॥ ਗੁਰੂ ਬਾਬੇ ਆਖਿਆ ਹਉ ਕਿਛੁ ਨਾਹੀ ਲੈਦਾ ॥ ਤਾ
੯੧ (ੳ) ਗੁਰੂ ਬਾਬੇ/ ਸਬਦੁ ਕੀਤਾ ॥ ਸਿਰੀ ਰਾਗੁ ਵਿਚਿ ॥ [2]ਮੋਤੀ ਤ ਮੰਦਰ
ਊਸਰਹਿ ਰਤਨੀ ਤ ਹੋਹਿ ਜੜਾਉ । ਕਸਤੂਰ ਕੁੰਗੂ ਅਗਰ ਚੰਦਨ
ਲੀਪ ਆਵੈ ਚਾਉ ॥ ਮਤ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ
ਆਵੈ ਨਾਉ ॥ ੧ ॥ ਹਰਿ ਬਿਨੁ ਜੀਉ ਜਲਿ ਬਲਿ ਜਾਉ ॥ ਮੈ ਆਪਣਾ
੯੧ (ਅ) ਗੁਰ ਪੂਛ ਦੇਖਿਆ ਅਵਰੁ ਨਾਹੀ ਥਾਉ ॥ ੧ ॥ ਰਹਾਉ/ ॥ ਧਰਤੀ ਤ
ਹੀਰੇ ਲਾਲ ਜੜਤੀ ਪਲੰਘ ਨਾਲ ਜੜਾਉ ॥ ਮੋਹਣੀ ਮੁਖ ਮਣੀ ਸੋਹੈ
ਕਰੇ ਰੰਗ ਪਸਾਉ ॥ ਮਤੁ ਦੇਖਿ ਭੂਲਾ ਵੀਸਰੋ ਤੇਰਾ ਚਿਤ ਨ ਆਵੈ ਨਾਉ
॥ ੨ ॥ ਸਿਧ ਹੋਵਾ ਸਿਧਿ ਲਾਈ ਰਿਧਿ ਆਖਾ ਆਉ ॥ ਗੁਪਤੁ ਪਰਗਟੁ ਹੋਇ
ਬੈਸਾ ਲੋਕ ਰਾਖੈ ਭਾਉ ॥ ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ
੯੨ (ੳ) ਨਾਉ/ ॥ ੩ ॥ ਸੁਲਤਾਨ ਹੋਵਾ ਮੇਲਿ ਲਸਕਰ ਤਖਤ ਰਾਖਾ ਪਾਉ ॥ ਹੁਕਮੁ
ਹਾਸਲ ਕਰੀ ਬੈਠਾ ਨਾਨਕ ਸਭ ਵਾਉ ॥ ਮਤੁ ਦੇਖਿ ਭੂਲਾ ਵੀਸਰੈ ਤੇਰਾ
ਚਿਤਿ ਨ ਆਵੈ ਨਾਉ ॥੪॥ ਜਾ ਬਾਬੇ ਜੀ ਏਹੁ ਸਬਦ ਆਖਿਆ ਤਾ ਕਲਿਜੁਗ
੯੨ (ਅ) ਬਾਬੇ ਦੇ ਪੈਰਾ ਉਤੇ ਢਹਿ ਪਇਆ ॥ ਤਾ ਕਲਿਜੁਗ ਬੋਲਿਆ ਜੀਉ/ ਮੇਰੇ
ਮਿਲਣੇ ਦਾ ਅਤੇ ਤੇਰਾ ਕਲਿਜੁਗ ਵਿਚ ਆਵਣ ਦਾ ਫਲੁ ਕਿਆ ਕਿ ਤੁਸਾ
ਕਿਛੁ ਅੰਗੀਕਾਰੁ ਨ ਕੀਤਾ ॥ ਤਾ ਮੇਰੇ ਉਪਰਿ ਤੂ ਗਜਬ ਹੋਇ ਜਾਦਾ[3] ਹੈ ॥
ਜੀਉ ਆਗੈ ਹੀ ਹਉ ਪਾਪੀ ਸਦੀਦਾ ਹਾ ਜੇ ਤੂੰ ਕਿਛੁ ਨ ਲਏਗਾ ਤਾ ਮੇਰਾ
੯੩ (ੳ) ਥਾਉ ਕੋਈ ਨਾਹੀ ॥ ਤਬ ਫੇਰਿ ਕਲਿਜੁਗ ਬੋਲਿਆ ਜਿ ਜੀਉ ਜਿ ਮੇਰੀ ਭੇ/ਟ

---

[1]'ਹਨ' (ਸ਼. ਸਿ. ਅ.)। [2]ਇਹ ਸ਼ਬਦ ਸ੍ਰੀ ਗੁ. ਗ੍ਰੰ. ਸਾ., ਪੰਨਾ ੧੪ ਉਤੇ ਪ੍ਰਾਪਤ ਹੈ। [3]'ਚਲਦਾ' (ਸ਼. ਸਿ. ਅ)।

ਕਿਛੁ ਨਾਹੀ ਲੀਚੀਦੀ[1] ਤਾ ਮੈਨੂ ਕਿਛੁ ਆਗਿਆ ਫੁਰਮਾਈਐ ॥ ਮੇਰੇ ਆਤਮੇ
ਸੰਤੋਖ ਆਵੈ ॥ ਤਾ ਗੁਰੂ ਬਾਬੇ ਏਹੁ ਆਗਿਆ ਕੀਤੀ ਜੋ ਕੋਈ ਤੁਧੁ ਵਿਚਿ
ਅਸਾਡਾ ਨਾਉ ਲਏ ਤਿਸਦਾ ਤੈ ਬੁਰਾ ਨਾਹੀ ਮੰਗਣਾ। ਤਾ ਕਲਿਜੁਗ
ਆਖਿਆ ਬਾਬਾ ਜੀਉ ਤੁਧ ਨੋ ਸਭ ਕਿਛੁ ਮਾਲੂਮ ਹੈ ਜੋ ਪਰਮੇਸਰ ਕੀ
ਆਗਿ/ਆ ਕਿਉਕਰਿ ਹੈ ॥ ਗੁਰੂ ਬਾਬੇ ਆਖਿਆ ਹਉ ਜਾਣਦਾ ਹਾ ॥ ਏਹ ੯੩ (ਅ)
ਗਲ ਏਵੈ ਹੈ। ਪਰ ਹਉ ਤੇਰਾ ਮਿਨਤਦਾਰ[2] ਹਾ ॥ ਅਗਹੁ ਕਲਿਜੁਗ
ਆਖਿਆ ਜੀਉ ਮੇਰੇ ਮਾਥੈ ਤੇ ॥ ਜੋ ਤੁਧ ਆਗਿਆ ਕੀਤੀ ਸੋ ਮੈ ਸਿਰ ਤੇ
ਕਰ ਮੰਨੀ ॥ ਜੋ ਕੋਈ ਤੇਰਾ ਨਾਉ ਲਏਗਾ ਤਿਸ ਦਾ ਹਉ ਬੁਰਾ ਨਾ
ਮੰਗਾਗਾ ॥ ਪਰੁ ਤੁਧੁ ਮੇਰਾ ਖਸਮਾਨਾ ਕ/ਰਣਾ ਦਰਗਾਹ ਵਿਚਿ ॥ ਬਾਬੇ ੯੪ (ੳ)
ਜੀ ਕਹਿਆ ਭਲਾ ਹੋਵੈ ॥ ਤਾ ਫੇਰਿ ਕਲਿਜੁਗ ਆਖਿਆ ਜੀ ਤੂ ਕਿਥੈ
ਚਲਿਆ ਜਾਦਾ ਹੈ ਐਦੋ ਅਗੈ ਹੋਰੁ ਪਰਮੇਸਰ ਕੋਈ ਨਾਹੀ ॥ ਜਿਥੈ ਤੂ
ਚਲਿਆ ਹੈ ॥ ਤਾ ਬਾਬੇ ਆਖਿਆ ਹਉ ਗੁਰੂ ਭਾਲਦਾ ਫਿਰਦਾ ਹਾ ॥
ਤਾ ਕਲਿਜੁਗ ਬੋਲਿਆ ਜੀਉ ਤੇਰਾ ਗੁਰੂ ਕਉਣ ਹੋਵੈ ॥ ਮੈ ਕਿਸੈ ਦੀ ਭਗਤ
ਰਹ/ਣ ਦੇਦਾ ਨਾਹੀ ॥ ਜਿ ਕੋਈ ਤੇਰਾ ਕੀਤਾ ਹੋਗੁ ਸੋਈ ਤੇਰਾ ਗੁਰੂ ॥ ਹੋਰੁ ੯੪ (ਅ)
ਤੇਰਾ ਗੁਰੂ ਕਉਣ ਹਇ ਸਕੈ ॥ ਜਾ ਕਲਿਜੁਗ ਏਹ ਗੋਸਟਿ ਕੀਤੀ ਤਾ ਬਾਬਾ
ਉਥਹੁ ਰਮਿਆ[3] ॥੧॥੧੧॥ ਸਾਖੀ ਹੋਰੁ ਚਲੀ ॥

**[ਸਜਣ ਠਗ ਨਿਸਤਾਰਾ]** ਬਾਬਾ ਜੀ ਆਵਦਾ ਆਵਦਾ ਜਾ ਵੇਖੈ ਤਾ
ਇਕ ਸਿਖ ਬੈਠਾ ਹੈ ॥ ਪਰ[4] ਧਰਮਸਾਲ ਚਲਾਇਦਾ ਹੈ ॥ ਪਾਣੀ ਦੇ ਘ/ੜੇ ਕੋਰੇ ੯੫ (ੳ)
ਧਰੇ ਹੈਨਿ ॥ ਜਿ ਕੋਈ ਆਵਦਾ ਹੈ ਸੋ ਪਾਣੀ ਪੀਵਦਾ ਹੈ ॥ ਸੁਪੇਦ ਕਪੜੇ ਗਲ
ਮਾਲਾ ਮਥੈ ਟਿਕਾ ਰਾਮ ਰਾਮ ਬੈਠਾ ਕਰਦਾ ਹੈ ॥ ਬਾਬਾ ਉਥਾਉ ਆਇ
ਨਿਕਲਿਆ ॥ ਤਾ ਉਨ ਆਖਿਆ ਆਈਐ ਜੀਉ ਬਹੀਐ ਜੀਉ ॥ ਬਾਬਾ ਜੀਉ
ਬੈਠਾ ॥ ਬਾਬੇ ਪੁਛਿਆ ਤੇਰਾ ਨਾਉ ਕਿਆ ਹੈ ॥ ਉਨ ਆਖਿਆ ਜੀਉ
ਮੇ/ਰਾ ਨਾਉ ਸਜਣੁ ਹੈ ॥ ਉਸ ਦੇ ਕਰਮ ਬਾਬੇ ਨੋ ਦਿਸਿ ਆਏ ॥ ਗੁਰੂ ਆਖਿਆ ੯੫ (ਅ)
ਤੇਰਾ ਨਾਉ ਸਜਣੁ ਹੈ ॥ ਆਖੈ ਜੀਉ ਸਜਣੁ ਹੈ ॥ ਉਥੈ ਸਬਦੁ ਹੋਆ ॥
ਰਾਗ ਸੂਹੀ ॥ [5]ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨਿ ॥
ਜਿਥੈ ਲੇਖਾ ਮੰਗੀਐ ਹਾਜਰੁ[6] ਖੜੇ ਦਿਸੰਨਿ ॥ ੧੧ ॥ ਰਹਾਉ ॥ ਉਜਲ ਕੈਹਾ
ਚਿਲਕਣਾ ਘੋਟਿਮ/ ਕਾਲੜੀ ਮਸੁ ॥ ਧੋਤਿਆ ਜੂਠਿ ਨ ਉਤਰੈ ਜੇ ਸਉ ੯੬ (ੳ)

---

[1] 'ਲਈਦਾ' (ਸ਼. ਸਿ. ਅ.)। [2] ਇਹਸਾਨਮੰਦ। [3] 'ਫਿਰਿਆ' (ਸ਼. ਸਿ. ਅ., ਬੇਦੀ)। [4] 'ਅਹੁ' (ਬੇਦੀ)। [5] ਸ਼ੁੱਧ ਪਾਠ ਤੇ ਠੀਕ ਪੰਕਤੀਕ੍ਰਮ ਸ੍ਰੀ ਗੁ. ਗ੍ਰੰ. ਸਾ. ਦੇ ਪੰਨਾ ੭੨੯ ਉਤੇ ਪ੍ਰਾਪਤ ਹੈ; ਪਾਠਾਂਤਰ: [6] 'ਤਿਥੈ'।

ਧੋਵਨਿ ਤਿਸੁ ॥ ਬਗਾ ਬਗੇ ਕਪੜੇ ਤੀਰਥ ਮੰਝਿ ਵਸੰਨਿ ॥ ਘੁਟਿ ਘੁਟਿ
ਜੀਆ ਖਾਵਣੇ ਬਗੇ ਨ ਕਹੀਅਨਿ ॥ ੨ ॥ ਕੋਠੇ ਮੰਡਪ ਮਾੜੀਆ ਪਾਸਹੁ
ਚਿਤਵੀਆਹ ॥ ਢਠੀਆ ਕੰਮਿ ਨ ਆਵਨੀ ਵਿਚਹੁ ਸਖਣੀਆਹ ॥ ੩ ॥
੯੬ (ਅ) ਸਿਮਲ ਰੁਖ ਸਰੀਰ [1]ਮਹਿ ਮੂ[1] ਜਨ ਦੇਖਿ ਭੁਲੰਨਿ ॥/ ਸੇ ਫਲ ਕੰਮਿ ਨ
ਆਵਨੀ ਤੇ ਗੁਣ ਮੈ ਤਨ ਹੰਨਿ ॥ ੪ ॥ ਅੰਧੁਲੇ ਭਾਰ ਉਠਾਇਆ ਡੂਗਰ
ਵਾਟਰੀ[2] ਬਹੁਤੁ ਅਖੀ ਲੋੜੀ ਨ ਲਹੁ[3] ਹਉ ਚੜਿ ਲੰਘ ਜਿਤੁ[4] ॥ ੫ ॥
ਚਾਕਰੀਆ ਚੰਗਿਆਈਆ ਅਵਰੁ ਸਿਆਣਪ ਕਿਤੁ ॥ ਨਾਨਕ ਨਾਮੁ
ਸਮਾਲਿਤੂ ਬਧਾ ਛੁਟਹਿ ਜਿਤੁ ॥ ੬ ॥ ੧ ॥ ਜਾ ਬਾਬੇ ਏਹੁ ਸਬਦੁ
੯੭ (ੳ) ਆਖਿਆ/ ਤਾ ਉਹਿ ਉਠਿ ਪੈਰੀ ਲਗਾ ॥ ਤਾ ਬੋਲਿਆ ਜੀ ਜੋ ਤੂ
ਆਖਦਾ ਹੈ ਤੇ ਮੈ ਵਿਚਿ ਏਹੋ ਕਰਮ ਹੈਨਿ ॥ ਮੇਰੇ ਕਿਵੈ ਪਾਪ
ਕਟੀਅਨਿ ਤਾ ਭਲਾ ਹੋਵੈ ॥ ਗੁਰੂ ਬਾਬੇ ਆਖਿਆ ਹਉ ਜੁ ਆਇਦਾ ਹਾ
ਸੁ ਤੇਰੇ ਪਾਪ ਕਟਣ ਆਇਆ ਹਾ ॥ ਏਹ ਜੋ ਤੂੰ ਕਰਮ ਕਮਾਵਦਾ ਹੈ ਸੋ
੯੭ (ਅ) ਛਡਿ ॥ ਤਾ ਉਨਾ ਆਖਿਆ ਜੀ ਹਉ ਵਡੇ ਪਾਪ ਕਮਾਵਦਾ ਹਾ/ ॥ ਅਤੇ
ਹੋਰੁ ਭੀ ਕਰਦਾ ਜਾਦਾ ਹਾ ॥ ਅਤੇ ਤੇਰੇ ਦਰਸਨ ਤੇ ਮੇਰਾ ਆਤਮਾ ਟਿਕਦਾ
ਹੈ ॥ ਨਹੀ ਤਾ ਮੈ ਫਾਹੀ ਲਈ ਬੈਠਾ ਹਾ ॥ ਤੂ ਮੇਰੇ ਕਰਮ ਵੇਖਿ ਕਿ ਹਾਲ
ਹੈ ॥ ਬਾਬੇ ਦੀ ਬਾਹ ਪਕੜਿ ਕਰ ਲੈ ਗਇਆ ॥ ਅਗੈ ਪਕਾ ਕੋਟੁ ਹੈ ॥
[5]ਭਲੀਆ ਵਾਈ ਹੈਨਿ[5] ॥ ਤਿਸ ਵਿਚਿ ॥ ਅਤੇ ਭਲੀਆ ਭਲੀਆ ਇਸਤ੍ਰੀਆ
੯੮ (ੳ) ਹੈਨਿ ॥ ਬਸਤੀ ਦੇਖਿ ਕਰਿ ਲੋਕ ਆ/ਇ ਉਤਰਦਾ ਹੈ ॥ ਜੋ ਆਇ ਉਤਰੈ
ਸੋ ਅੰਦਰਿ ਹੀ ਮਾਰੀਐ ॥ ਮਾਰ ਕਰ ਭੋਹਰਾ ਵਿਚਿ ਸਟ ਪਾਈਐ ॥ ਭੋਹਰੇ
ਮੜਿਆ ਨਾਲਿ ਭਰੀਦੇ ਜਾਨਿ ॥ ਬਾਬੇ ਨੋ ਏਹੋ ਕਰਮ ਦੇਖਾਲਿਅਨੁ ॥
ਆਖਣ ਲਗਾ ਜੀ ਹਉ ਏਹ ਕਰਮ ਕਰਦਾ ਹਾ ॥ ਪਰੁ ਜੀ ਤੇਰੇ ਦਰਸਨ
੯੮ (ਅ) ਸਾਥਿ ਮੇਰਾ ਆਤਮਾ ਹੋਰੁ ਹੋਇ ਗਇਆ ਹੈ ॥ ਬਾਬੇ ਆਖਿਆ ਹੁਣ ਤੇਰਾ/
ਜੀਉ ਕਿਆ ਆਖਦਾ ਹੈ ॥ ਤਾ ਉਨਿ ਆਖਿਆ ਮੇਰਾ ਜੀਉ ਤੇਰੇ ਦਰਸਨ
ਅਜੇਹਾ ਹੈ ਜੋ ਘਰ ਬਾਰ ਪੁਤ ਧੀਆ ਸਭ ਕਿਹੁ ਜਹਰ ਲਗਦੇ ਹੈ ॥ ਗੁਰੂ
ਬਾਬੇ ਆਖਿਆ ਜਿ ਤੇਰਾ ਜੀਉ ਇਉ ਹੈ ਤਾ ਏਹੁ ਘਰ ਢਾਹਿ ॥ ਹੋਰ ਘਰ
ਉਸਾਰਿ ਜਿਥੈ ਖੂਨ ਕਰਦਾ ਸਹਿ ਤਿਥੈ ਧਰਮਸਾਲ ਕਰਿ ॥ ਲੋਕ ਸੁਖ
੯੯ (ੳ) ਪਾਇਨਿ ॥ ਜਿਥੈ ਪਾਪ ਕਰ/ਦਾ ਸਹ ਤਿਥੈ ਧਰਮ ਕਰਿ ॥ ਅਤੇ ਪੁੰਨ ਕਰਿ ॥

---

[1]ਗੁਰਬਾਣੀ ਨਾਲ ਪਾਠ-ਭੇਦ : ਮੈ ਮੈ, [2]ਵਾਟ, [3]ਲਹਾ, [4]ਕਿਤੁ ।
[5]ਇਹ ਪਾਠ ਸ. ਜਿ. ਅ. ਵਿਚ ਪ੍ਰਾਪਤ ਨਹੀਂ ਹੈ ।

ਜਿ ਤੇਰੇ ਸਾਥੀ ਹੈਨਿ ਤਿਨਾ ਨੋ ਪਰਮੇਸਰ ਜਪਾਇ ॥ ਤੇਰੀ ਗਤਿ ਹੋਵੈ ॥
ਜਾ ਬਾਬੇ ਏਹ ਗਲ ਆਖੀ ਤਾ ਉਹ ਆਇ ਪੈਰੀ ਪਇਆ ॥ ਹਥ ਜੋੜਿ
ਖੜਾ ਹੋਇਆ ॥ ਆਖਣ ਲਗਾ ॥ ਜੀ ਮੇਰਾ ਨਿਸਤਾਰਾ ਕੀਚੈ ॥ ਤਬ ਬਾਬੇ
ਉਸਦੇ ਮਥੇ ਤੇ ਆਪਣਾ ਚਰਣ ਧਰਿਆ ਆ/ਗਿਆ ਹੋਈ ਜਾਹਿ ਤੂ ਮੁਕਤ ੯੯ (ਅ)
ਕੀਤੋ ॥ ਉਨ ਕਿ ਕੀਤਾ ਜਿ ਬਾਬੇ ਆਗਿਆ ਕੀਤੀ ਸੋ ਕੰਮੁ ਕੀਤਾ ॥ ਕੋਟੁ
ਢਾਹਿਉਨ ਘਰ ਢਾਹਿਉਨ ਹੋਰ ਧਰਮਸਾਲਾ ਕੀਤੀਸੁ ॥ ਭਲੇ ਕਰਮ ਲਗਾ
ਕਮਾਵਣ ॥ ਨਾਮੁ ਦਾਨੁ ਇਸਨਾਨੁ ਜਿਉ ਬਾਬੇ ਜੀਉ ਦਸਿਆ ਉਤੈ ਜੁਗਤਿ
ਲਗਾ ਰਹਣ ॥ ਤਾ ਬਾਬੇ ਜੀ ਪਹਿਲੀ ਧਰਮ/ਸਾਲ ਉਹਾ ਬਧੀ ॥ ਸੋ ੧੦੦ (ੳ)
ਧਰਮਸਾਲ ਬੰਧਿ ਕਰਿ ਉਥਹੁ ਅਗੈ ਚਲਿਆ ॥੧॥੧੨॥ ਸਾਖੀ ਹੋਰੁ ਚਲੀ ॥

**[ਬਾਬੇ ਦੀ ਪ੍ਰਸਿਧੀ]** ਬਾਬੇ ਕੀ ਚਾਲ ਮਨਸਾ ਕੀ ਜਿਧਰ ਗਇਆ
ਚਾਹੀਐ ਤਿਧਰ ਜਾਈਐ ॥ ਧਿਆਨ ਕੀਚੈ ਉਤੇ ਜਾਹਗਾ ਜਾਇ ਖੜਿਆ
ਹੋਈਏ ॥ ਅਤੈ ਏਤ ਜੁਗਤਿ ਮਰਦਾਨਾ ਡੂਮਿ ਨਾਲਿ ਰਖੀ/ਐ ॥ ਜਿਥੈ ਆਵਨਿ ੧੦੦ (ਅ)
ਕਿਤੈ ਦੇਸ ਤਿਥੈ ਕੋਈ ਫਕੀਰ ਕੈ ਡੂਮਿ ਕੈ ਮੰਗਤਾ ਹੋਵੈ ਸੋ ਬਾਬੇ
ਜੀ ਨੋ ਦੇਖਿ ਕਰਿ ਕਿਛੁ ਮੰਗਣ ਆਇ ਖੜਾ ਹੋਵੈ ॥ ਤਾ ਬਾਬਾ ਜੀਉ
ਆਗਿਆ ਕਰੇ ॥ ਜਾਹਿ ਫਲਾਣੇ ਰੁਖ ਹੇਠਿ ਕਿਹੁ ਧਰਿਆ ਹਈ ਸੋ ਜਾਇ
ਲੈ ॥ ਉਹੁ ਜਿ ਲੈ ਜਾਨਿ ਸਿ ਆਖਨ ਬਾਬਾ ਵਡਾ ਬੁਜੁਰਗਵਾਰੁ[1] ਹੈ
ਪਰਮੇਸ/ਰ ਕੀ ਦਰਗਾਹ ਕਾ ਮਲੁ[2] ਹੈ ॥ ਨਉ ਨਿਧੀ ਅਰੁ ਕਰਾਮਾਤ ਉਸਦੇ ੧੦੧ (ੳ)
ਅਗੇ ਹਥ ਜੋੜੇ ਖੜੀ ਹੈ ॥ ਵਾਹੁ ਵਾਹੁ ਤੇਰੀ ਕਮਾਈ ਕਬੂਲ ਪਈ
ਹੈ ॥ ਦੁਆਈ ਦੇਦੇ ਜਾਨਿ ॥ ਸਭ ਲੋਕ ਹੈਰਾਨੁ ਰਹਨੁ ਕਹਨਿ ਵਡਾ
ਫਕੀਰੁ ਹੈ ਵਡਾ ਭਗਤੁ ਹੈ ਵਡਾ ਤਪਸੀ ਹੈ ॥ ਜੇਹੀ ਖੂਬੀ ਬਾਬੇ ਜੀ ਨੋ
ਦੇਨਿ ਤੇਹੀ ਬਣੈ ॥ ਪਰਮੇਸਰ ਕੀ/ ਦਰਗਾਹ ਮਹਿ ਕਬੂਲ ਪਈ ਹੈ ਕਲਿਜੁਗ ੧੦੧ (ਅ)
ਮਹਿ ਐਸਾ ਕੋਈ ਭਗਤ ਨਾਹੀ ਹੂਆ ਵਡਾ ਸਾਹਬ ਕਾ ਪਿਆਰਾ ਹੈ ॥ ਜੋ
ਬਾਬਾ ਮੁਹ ਤੇ ਕਹੈ ਸੋ ਹੋਵੈ ॥ ਜੋ ਕੋਈ ਕਿਤੈ ਅਰਥ ਆਵੈ ਤਿਸ ਕੀ ਉਤੈ
ਜੁਗਤਿ ਮਨਸਾ ਪੂਰੀ ਕੀਚੈ ॥ ਸਹਰ ਵਿਚਿ ਵਡਾ ਗੁਲਗੁਲਾ[3] ਉਠਿ
ਗਇਆ ॥ ਜਿ ਨਾਨਕ ਵੇਦੀ ਐਸਾ ਪਰਮੇਸਰ ਕਾ ਪਿ/ਆਰਾ ਹੈ ॥ ਬਹੁਤੁ ੧੦੨ (ੳ)
ਲੋਕ ਜੁੜਿ ਗਇਆ ॥ ਸੇਵਾ ਬਹੁਤੁ ਲਗੀ ਹੋਵਣ ॥

**[ਸਾਖੀ ਮੁਨਾਫਕ ਦੇਸ ਦੀ]** ॥ ਤਬ ਬਾਬੇ ਜੀ ਓਥਹੁ ਟੁਬੀ ਮਾਰੀ ॥
ਹੋਰਤੁ ਵਿਲਾਇਤੁ[4] ਜਾਇ ਨਿਕਲੇ ॥ ਜਿਧਰ ਖੁਸੀ ਆਵੈ ਤਿਧਰ ਜਾਨਿ ॥
ਇਕਤੁ ਵਿਲਾਇਤੁ ਜੋ ਗਏ ਉਥੈ ਪਰਮੇਸਰ ਕਾ ਨਾਉ ਕੋਈ ਨ ਜਾਣੈ ॥

---

[1]ਵਡਿਆਈ ਵਾਲਾ । [2]ਪਹਲਵਾਨ । [3]ਸ਼ੋਰ, ਪ੍ਰਸਿਧੀ । [4]ਦੇਸ ।

੧੦੨ (ਅ) ਜਿ ਪਰਮੇਸਰ ਕਉਣ ਹੈ ॥ ਮੁਨਾਫਕ[1] ਦੇਸ ਉਥੈ ਬਾਬਾ ਨਾਨਕ ਜਾਇ/
ਨਿਕਲਿਆ ॥ ਉਥੈ ਮੀਹਾ ਉਪਰਿ ਖੇਤੀ ਸੀ ॥ ਜਾ ਮੀਹ ਪਵੈ ਤਾ ਖੇਤੀ
ਜੰਮੈ ॥ ਉਥੈ ਰਯਤਿ[2] ਜੋ ਸੀ ਜਦਿ ਮੀਹੁ ਲੋੜੀਐ ਤਦਿ ਰਾਜੇ ਪਾਸਿ
ਜਾਇ ਖੜੇ ਹੋਵਨਿ ॥ ਜੋ ਮੀਹੁ ਮਿਲੈ ॥ ਰਾਜਾ ਆਖੈ ਜਾਹੁ ਮੀਹੁ
ਦਿਤਾ ॥ ਤਦੋ ਮੀਹੁ ਵਸੈ ॥ ਇਤੁ ਜੁਗਤਿ ਉਹੁ ਦੇਸ ਵਸਦਾ ਸਾ ॥
੧੦੩ (ੳ) ਬਾਬਾ ਜੀ ਦੇਖੈ ਤਾ ਪਰਮੇਸ/ਰ ਨੋ ਨਾਹੀ ਕੋਈ ਜਾਣਦਾ ਰਾਜੇ ਹੀ ਨੂ
ਜਾਣਦੇ ਹੈਨਿ ॥ ਬਾਬ ਉਥੈ ਜਾਇ ਬੈਠਾ ਵਸਦੀ ਤੇ ਬਾਹਰਿ ਕੋਹਾ ਦੂਹਾ
ਤੇ ॥ ਇਕੁ ਖੇਤੁ ਸੀ ਉਥੈ ਬਾਬਾ ਧੂਆ ਘਤਿ ਬੈਠਾ ॥ ਨਾਲਿ ਬਾਬੇ ਦੇ
ਫਕੀਰ ਦਸ ਬਾਰਹ ਲੰਗੋਟੂ ਬੰਦ ॥ ਜਾਇ ਉਜਾੜੀ ਧੂਆ ਘਤਿ ਬੈਠੇ ॥
੧੦੩ (ਅ) ਫਕੀਰ ਮੁਰੀਦ ਬਾਬੇ ਕੇ ਨਾਲੇ ਰਹਨਿ ॥ ਜ/ਬ ਉਤ ਦੇਸ ਆਏ ਤਬ ਮੀਹੁ
ਵਸਣ ਤੇ ਰਹਿ ਗਇਆ ॥ ਰਯਤਿ ਖਲਕ[3] ਰਾਜੇ ਪਾਸਿ ਜਾਇ ਖੜੇ
ਹੋਏ ॥ ਜੀ ਮੀਹੁ ਨਾਹੀ ਵਸਦਾ ॥ ਰਾਜੇ ਆਖਿਆ ਬਰਸੇਗਾ ॥ ਉਹ
ਫਿਰਿ ਗਏ ॥ ਜਦ ਦਿਨ ਪੰਜ ਸਤ ਗੁਦਰੇ ਤਾ ਰਯਤ ਫੇਰਿ ਜਾਇ ਖੜੀ
੧੦੪ (ੳ) ਹੋਈ ॥ ਰਾਜੇ ਪਾਸਿ ॥ ਜੀਉ ਮੀਹੁ ਨਾਹੀ ਵਸਦਾ ॥ ਰਾਜੇ ਕਹਿਆ/ ਜਾਹੁ
ਵਸੈਗਾ ॥ ਹੋਰੁ ਦਿਨ ਦਸ ਬਾਰਹ ਗੁਦਰੇ ਮੀਹੁ ਨਾ ਵੁਠਾ ॥ ਰਯਤਿ ਫੇਰਿ
ਰਾਜੇ ਪਾਸਿ ਜਾਇ ਖੜੀ ਹੋਈ ॥ ਰਯਤਿ ਆਖਿਆ ਜੀਉ ਮੀਹੁ ਨਾਹੀ
ਵਸਦਾ ॥ ਰਾਜੇ ਕਹਿਆ ਭਾਈ ਲੋਕਹੁ ਹਉ ਆਪਣੈ ਜੇਹਾ ਬਹੁਤੇਰਾ ਜੋਰੁ
ਕੀਤਾ ਮੀਹੁ ਨਾਹੀ ਵਸਦਾ ਹਉ ਕਿਆ ਕਰੀ ॥ ਜਦ ਰਾਜੇ ਏਹੁ ਜਬਾਬੁ
੧੦੪ (ਅ) ਦਿਤਾ ਤਬ ਰਯ/ਤਿ ਬੇਮੁਹਤਾਜ[4] ਹੋਇ ਬੈਠੀ ॥ ਇਕ ਜੋ ਥਾ ਸੋ ਬਾਬੇ ਪਾਸਿ
ਆਇ ਝੁਰਿਆ ॥ [5]ਜਿਸ ਦੇ ਖੇਤ ਵਿਚਿ ਬਾਬਾ ਧੂਆ ਪਾਇ ਬੈਠਾ ਸੀ
ਉਹੁ ਬਾਬੇ ਜੀ ਪਾਸਿ ਨਿਤ ਆਇ ਬਹਦਾ ਸੀ ॥ ਬਾਬੇ ਜੀ ਉਸੁ ਬਾਵਹੁ
ਗਲ ਪੁਛੀ ॥ ਆਖੁ ਕਿਉਕਰਿ ਗੁਦਰਦੀ ਹੈ ॥ ਬਾਬਾ ਜੀਉ ਸਭਨਾ ਗਲਾ
੧੦੫ (ੳ) ਦਾ ਜਾਣੋਈ ਪਰ ਉ/ਸ ਦਾ ਜੀਉ ਧਰਾਈਐ ॥ ਪਰੁ ਉਸ ਪਾਸਹੁ ਰਾਜੇ ਦੀ
ਖਬਰ ਪੁਛੀਐ[5] ॥ ਇਕ ਦਿਨ ਬਾਬੇ ਪਾਸਿ ਬੈਠ ਕੇ ਉਹੁ ਝੁਰਿਆ ॥ ਕਹਣ
ਲਗਾ ਬਾਬਾ ਜੀਉ ਵਡਾ ਕਹਰੁ ਹੋਇਆ ॥ ਬਾਬੇ ਕਹਿਆ ਕਿ ਹੋਇਆ ॥
ਬਾਬਾ ਜੀਉ ਨਗਰੀ ਸਾਰੀ ਉਜੜਿ[6] ਹੋਈ ॥ ਮੀਹੁ ਨਾਹੀ ਬਰਸਤਾ ॥
੧੦੫ (ਅ) ਬਾਬੇ ਕਹਿਆ ਇਤੇ ਰਾਹੀ ਮੀਹੁ ਨਾਹੀ ਵਰਸਦਾ ਇਕੋ ਹੋ/ਰਨੀ ਭੀ ਫਸਲੀ

---

[1]ਨਾਸਤਿਕ, ਰੱਬ ਤੋਂ ਮੁਨਕਿਰ । [2]ਪਰਜਾ । [3]ਖਲਕਤ, ਸ੍ਰਿਸ਼ਟੀ, ਲੋਕ ।
[4]'ਬੇ-ਉਮੈਦ' (ਸ਼. ਸਿ. ਅ) । [5] 'ਜਿਸ ਦੇ......ਪੁਛੀਐ' ਤਕ ਦਾ ਪਾਠ ਸ਼. ਸਿ. ਅ. ਵਿਚ ਨਹੀਂ ਹੈ । [6]'ਉਜਾੜ' (ਸ਼. ਸਿ. ਅ.); 'ਉਜਾੜਿ' (ਬੇਦੀ) ।

ਨਾਹੀ ਵਰਸਦਾ ॥ ਕਹੈ ਜੀ ਇਤੇ ਰਾਹੀ ਨਾਹੀ ਹੋਰੁਨੀ ਫਸਲੀ ਵਰਸਦਾ ॥
ਬਾਬੇ ਕਹਿਆ ਅਗੇ ਕਉਣ ਵਰਸਾਇਦਾ ਸੀ ॥ ਆਖੈ ਜੀ ਰਾਜਾ ॥ ਬਾਬੇ
ਕਹਿਆ ਹੁਣ ਭੀ ਰਾਜੇ ਪਾਸ ਕਹੋ ॥ ਤਾ ਉਨ ਆਖਿਆ ਜਾਇ[1] ਜਾਇ ਰਹੇ
ਕਿਛੁ ਨਾਹੀ ਹੋਦਾ ॥ ਕਿਆ ਜਾਣੀਐ ਕਿਆ ਬਾਟ ਪੜੀ ॥ ਗੁਰੂ ਬਾਬੇ
ਆਖਿਆ ਜੋ ਹੁਣ ਪ/ਰਮੇਸਰ ਸਿਮਰਹੁ ਤਾ ਮੀਹੁ ਵਰਸੈ ॥ ਤਾ ਉਨਿ ੧੦੬ (ੳ)
ਆਖਿਆ ਜੀ ਪਰਮੇਸਰ ਕਿਤੁ ਜਾਹਗਾ ਬਸਦਾ ਹੈ ॥ ਗੁਰੂ ਹਸ ਕਰਿ
ਕਹਿਆ ਪਰਮੇਸਰ ਕੀ ਸਭ ਸ੍ਰਿਸਟ ਹੈ ਰਹਦਾ ਸਭਨੀ ਥਾਈ ਹੈ ॥
ਸਭਨਾ ਘਟਾ ਵਿਚਿ ਹੈ ਸਭਨਾ ਲੋਆ ਵਿਚਿ ਹੈ ॥ ਜਿਥੈ ਜਿਥੈ ਆਰਾਧੀਐ
ਤਿਥੈ ਤਿਥੈ ਹਾਜਰ ਹੈ ॥ ਤਾ ਉਨਿ ਆਖਿਆ ਜੀ ਈਹਾ ਕੋਈ ਨਾਹੀ
ਜਾਣ/ਦਾ ਜੋ ਪਰਮੇਸਰ ਕਉਣ ਹੈ ॥ ਤੇਰੇ ਮੁਖ ਤੇ ਅਬ ਸੁਣਿਆ ਹੈ ॥ ੧੦੬ (ਅ)
ਜੋ ਪਰਮੇਸਰ ਕੋਈ ਹੈ ॥ ਗੁਰੂ ਬਾਬੇ ਆਖਿਆ ਜੇ ਕੋਈ ਹੁਣਿ ਪਰਮੇਸਰ
ਥੇ ਮੀਹੁ ਮੰਗੈ ਤਾ ਬਰਸੈ ਨਾਹੀ ਤਾ ਮੀਹੁ ਕਹੀ ਨਾਹੀ ॥ ਤਾ ਉਨ
ਕਹਿਆ ਜੀ ਬਿਨਾ ਦੇਖੇ ਕਿਉਕਰਿ ਜਾਣੀਐ ਪਰਮੇਸਰ ਕੋਈ ਹੈ ॥
ਗੁਰੂ ਬਾਬੇ ਆਖਿਆ ਦੇਖਣ ਗੋਚਰਾ ਨਾਹੀ ॥ ਤਾ ਉ/ਨ ਆਖਿਆ ੧੦੭ (ੳ)
ਕਿਉਕਰਿ ਜਾਣੀਐ ॥ ਗੁਰੂ ਬਾਬੇ ਆਖਿਆ ਕੁਦਰਤ ਤੇ ਜਾਣੀਐ ॥ ਤਾ
ਉਨ ਆਖਿਆ ਕੁਦਰਤ ਕਿਆ ਹੋਦੀ ਹੈ ॥ ਗੁਰੂ ਬਾਬੇ ਆਖਿਆ ਬਚਾ
ਕੁਦਰਤਿ ਏਹੁ ਤੇਰਾ ਖੇਤੁ ਹੈ ਤੂ ਹਲੁ ਫੇਰਿ ਜਿਮੀ ਜੋਤਿ ਬੀਜੁ ਪਾਇ ॥
ਦਿਖਾ ਉਗਵੈਗੀ ਕਿ ਨਾ ਉਗਵੈਗੀ ॥ ਜੇ ਉਗਵਹਿ ਤਾ ਜਾਣਹਿ ਕਿ
ਨਾ ਕੋਈ ਪਰਮੇਸਰ ਹੈ ॥ ਤਾ ਉ/ਨ ਆਖਿਆ ਜੀ ਬਿਨਾ ਜਿਮੀ ੧੦੭ (ਅ)
ਭਿੰਨੀ[2] ਤੇ ਹਲੁ ਕਿਉਕਰਿ ਲਗਦਾ ਹੈ । ਗੁਰੂ ਆਖਿਆ ਲਗੈਗਾ ਤੂ ਹਲ
ਆਣਿ ਵਾਹਿ ॥ ਓਹੁ ਪੈਰੀ ਪਉਦੇ ਘਰਿ ਆਇਆ ॥ ਘਰਿ ਆਇ ਕੈ
ਵਸਦੀ ਤੇ ਗਲ ਕੀਤੀ ॥ ਸੁਣਹੁ ਭਾਈ ਲੋਕਹੁ ਏਕ ਪਰਮੇਸਰ ਕਾ ਪਿਆਰਾ
ਹੈ ਕਹਤਾ ਹੈ ਤੁਮ ਪਰਮੇਸਰ ਕਾ ਨਾਉ ਲੈ ਕਰਿ ਹਲੁ ਫੇਰਹੁ ਬੀਜੁ
ਬੋ/ਵਹੁ ਖੇਤੀ ਜੰਮੈਗੀ ॥ ਜਦਿ ਉਨਿ ਏਹ ਗਲ ਕਹੀ ਤਾ ਵਸਦੀ ਦੇ ਲੋਕ ੧੦੮ (ੳ)
ਉਸਨੋ [3]ਹਾਛਿ ਹਾਛਿ[3] ਕਰਿ ਪਏ ॥ ਕਹਣ ਲਗੇ ਬਾਵਰੇ ਕਹੀ ਮੀਹ
ਬਗੈਰ ਭੀ ਖੇਤੀ ਹੋਤੀ ਹੈ ॥ ਉਹੁ ਫੇਰਿ ਬਾਬੇ ਪਾਸਿ ਆਇਆ ॥ ਅਜੀ
ਲੋਕ ਕਹਤੇ ਹੈ ਕਹੀ ਮੀਹ ਬਗੈਰ ਖੇਤੀ ਹੋਤੀ ਹੈ ॥ ਜਬ ਖੇਤੀ ਨਾ
ਜੰਮੈਗੀ ਤਬ ਬੁਰੀ ਬਾ/ਤ ਹੋਵੈਗੀ ॥ ਗੁਰੂ ਆਖਿਆ ਦਉੜੁ ਹਲੁ ਲੈ ੧੦੮ (ਅ)

---

[1]'ਅਜੀ' (ਸ਼. ਸਿ. ਅ.) । [2]ਭਿੰਜੀ । [3]ਘ੍ਰਿਣਾ ਬੋਧਕ ਪਦ ਹੈ, 'ਦੁਰਦੁਰ'।

ਆਉ ਤੇਰੀ ਖੇਤੀ ਦੇ ਅਸੀ ਜਾਮਨ[1] ॥ ਉਹ ਜੁ ਗਇਆ ਸੁ ਹਲੁ ਲੈ
ਆਇਆ ॥ ਬਾਬੇ ਆਗਿਆ ਕੀਤੀ ਬਚਾ ਇਕੁ ਜਣਾ ਅਗੈ ਬੀਜਦੇ ਜਾਹੁ ਇਕ
ਜਣਾ ਪਿਛੈ ਹਲੁ ਫੇਰਦੇ ਜਾਹੁ ॥ ਉਨਾ ਏਵੈ ਕੀਤਾ ਜਿਉ ਆਗਿਆ ਹੋਈ ॥
੧੦੯ (ੳ) ਉਸਦੀ ਰੀਸ ਹੋਰ ਆਇ ਪੈ/ਰੀ ਪਏ ॥ ਉਨਾ ਨੋ ਭੀ [2][ਆਗਿਆ ਹੋਈ ਬਚਾ
ਤੁਸੀ ਭੀ][2] ਹਲੁ [3][ਜੋਤੇ ਖੇਤੀ][3] ਬੀਜਹੁ ॥ ਜੋ ਆਵੈ ਬਾਬੇ ਪਾਸਿ ਤਿਸ ਨੋ
ਏਵੈ ਆਗਿਆ ਹੋਵੈ ॥ ਜਿਤਨਾ ਪਿੰਡ ਗਿਰਾਉ ਸੀ ਤਿਤੜੇ ਹੀ ਹਲੁ ਫਿਰਿ
ਬੀਜੁ ਖੜੇ ਹੋਏ ॥ ਲਗੇ ਬਾਬੇ ਜੀਉ ਦੀ ਸੇਵਾ ਕਰਹਿ ॥ ਬਾਬੇ ਆਗਿਆ
ਕੀਤੀ ਬਚਾ ਪਰਮੇਸਰ ਨੋ ਸਿਮਰੋ ॥ ਸਭ ਲਗੇ ਗੁਰੂ ਗੁਰੂ ਕਰਹਿ ॥ ਜਦ
੧੦੯ (ਅ) ਕਿਤੜੇ ਕੁ ਦਿਨ ਗੁਦ/ਰੇ ਤਾ ਖੇਤੀਆ ਉਗਵਿ ਆਈਆ ॥ ਰਾਜੇ ਏਹ ਬਾਤ
ਸੁਣਿ ਪਾਈ ॥ ਰਾਜਾ ਭੀ ਤੇ ਹੋਰੁ ਭੀ ਸਭ ਆਇ ਬਾਬੇ ਜੀ ਦੇ ਪੈਰੀ ਪਏ ॥
ਸਭਨਾ ਨੋ ਆਗਿਆ ਹੋਈ ॥ ਬਚਾ ਖੇਤੀ ਬੀਜਹੁ ॥ ਅਤੇ ਪਰਮੇਸਰ
ਸਿਮਰਹੁ ॥ ਪਰਮੇਸਰ ਦੀ ਆਗਿਆ ਤੇ ਖੇਤੀ ਭਲੀ ਜੰਮੀ ॥ ਬਾਬੇ ਦੀ
੧੧੦ (ੳ) ਆਗਿਆ ਹੋਈ ਬਚਾ ਵ/ਢੋ ॥ ਅਤੇ ਬੂਟਾ ਬੂਟਾ ਪਟ ਦੇਖਹੁ ॥ ਬੂਟੇ ਹੇਠਿ ਦਿਖਾ
ਕੀ ਹੈ ॥ ਜਾ ਬੂਟਾ ਪਟਿ ਦੇਖਨਿ ਤਾ ਹੇਠਿ ਜੀਵਦੇ ਅੰਗਿਆਰ ਹੈਨਿ ॥
ਸਭ ਹੈਰਾਨ ਹੋਇ ਰਹੇ ॥ ਵਾਹਗੁਰੂ ਤੇਰੀ ਕੁਦਰਤ ॥ ਰਾਜਾ ਭੀ ਆਇ ਪੈਰੀ
ਪਇਆ ॥ ਸਿਖ ਹੋਇਆ ਸਭ ਨਗਰੀ ਸਿਖ ਹੋਈ ॥ ਗਿਰਾਇ ਗਿਰਾਇ
੧੧੦ (ਅ) ਧਰਮਸਾਲ ਬਧੀ ॥ ਸਭਨਾ ਨੋ ਬਾਣੀ/ ਦਾਨੁ ਕੀਤੀ ॥ ਸਭ ਲਗੇ ਗੁਰੂ ਗੁਰੂ
ਕਰਹਿ ॥ ਉਸ ਦੇਸੁ ਦਾ ਨਾਉ ਬਾਬੇ ਜੀ ਸੁਆਲਿਆ ਦੇਸ ਰਖਿਆ ॥ ਨਾਮੁ
ਦਾਨੁ ਇਸਨਾਨੁ ਦ੍ਰਿੜਾਇਆ ॥ ਜਬ ਬਾਬੇ ਏਹੁ ਦਾਨੁ ਕੀਤਾ ਤਬ ਸਭ ਨਗਰੀ
ਅਸਚਰਜ ਰੂਪ ਹੋਇ ਰਹੀ ॥ ਤਾ ਬਾਬਾ ਜੀ ਉਥਹੁ ਰਮਿਆ ॥ ਉਸ
੧੧੧ (ੳ) ਨਗਰੀ ਦੇ ਲੋਕ ਹਾਇ ਹਾਇ ਕਰਦੇ/ ਰਹੇ ॥ ਇਹੋ ਆਖਨਿ ਅਸਾ ਸੇਵਾ
ਨਾ ਕਰਿ ਜਾਤੀ ॥ ਦਰਸਨ ਭੀ ਰਜ ਕਰਿ ਨ ਕੀਆ ॥ ਹਾਇ ਹਾਇ
ਕਰਦੇ ਰਹੇ ॥ ਬਾਬਾ ਜੀ ਸੁਮੇਰ ਕੀ ਧਰਤਿ ਜਾਇ ਨਿਕਲੇ ॥ ੧ ॥ ੧੩ ॥
ਸਾਖੀ ਹੋਰੁ ਚਲੀ।

**[ਸਿਧ ਗੋਸਟਿ ਸੁਮੇਰ ਪਰਬਤ ਤੇ ਹੋਈ]** ਬਾਬਾ ਜੀਉ ਸੁਮੇਰ ਪਰਬਤ
ਜਾਇ ਚੜੇ ॥ ਤਬ ਆਗੈ ਸਿਧ ਬੈਠੇ ਥੇ ॥ ਸ੍ਰੀ ਗੋਰਖ ਨਾਥ ਰਾਜਾ
੧੧੧ (ਅ) ਭਰਥਰੀ ਈ/ਸਰ ਨਾਥੁ ਚਰਪਟ ਨਾਥੁ ਰਾਜਾ ਗੋਪੀ ਚੰਦੁ ਏਹੁ ਸਭੇ
ਬੈਠੇ ਥੇ ॥ ਬਾਬਾ ਜੀ ਉਹਾ ਜਾਇ ਚੜਿਆ ॥ ਉਹੁ [ਜਗਹ][4] ਗਏ ਥੇ ਜਹਾ

---

[1] ਜ਼ਿਮੀਦਾਰ।

[2-3] ਮੂਲ ਪੋਥੀ ਵਿਚੋਂ ਰਹ ਗਏ ਇਹ ਪਦ ਸ਼. ਸਿ. ਅ. ਤੋਂ ਲੈ ਕੇ ਪਾਏ ਹਨ।

[4] ਮੂਲ ਹ. ਲਿ. ਵਿਚ ਪਾਠ 'ਜਹਾ' ਸੀ; ਸੁਧਾਈ ਸਿ. ਹੈ. ਲਾ. ਤੋਂ ਕੀਤੀ ਹੈ।

ਆਦਮੀ ਕਾ ਕਾਮ ਨਾਹੀ ਜਾਵਣੇ ਕਾ ॥ ਬਾਬਾ ਜੀਉ ਉਹਾ ਜਾਇ ਚੜੇ ॥
ਜਬ ਬਾਬਾ ਜਾਇ ਚੜਿਆ ਤਾ ਗੋਰਖ ਬੋਲਿਆ ॥ ਏਹੁ ਕਉਣ ਜੋ ਈਹਾ
ਆਇ ਪਹੁਚਿਆ ॥ ਤ/ਬ ਚੇਲਾ ਬੋਲਿਆ ਏਹ ਨਾਨਕ ਵੇਦੀ ਹੈ ਭਗਤੁ ੧੧੨ (ੳ)
ਹੈ ॥ ਵਿਆਹ[1] ਨਦੀ ਸੁਲਤਾਨਪੁਰ ਹੇਠਿ ਵਹੰਦੀ ਹੈ ॥ [2][ਉਥੋ ਇਸ ਦੇ ਘਰ
ਹੈਨਿ][2] ਏਹੁ ਨਾਨਕ ਹੈ ॥ ਬਾਬੇ ਕਹਿਆ ਏਹੁ ਸਿਧ ਹੈਨਿ ॥ ਇਸ ਏਹ ਗਲ
ਆਖਣੀ ਨਹ ਸੀਆ ॥ ਤਬ ਗੋਰਖ ਬੋਲਿਆ ਤੇਰਾ ਕੰਮੁ ਨਾਹੀ ਇਸ ਕਉ
ਪੂਛਣ ਕਾ ॥ ਤਬ ਗੋਰਖ ਬੋਲਿਆ ਨਾਨਕ ਤੂੰ ਕਿਥਹੁ ਆਇਓ ॥ ਤਾ ਗੁਰੂ/ ੧੧੨ (ਅ)
ਬਾਬੇ ਆਖਿਆ ਜੀਉ ਆਸਾ ਅੰਦੇਸਾ ਵਿਚਹੁ ਆਇਆ ਹਾ ॥ ਫੇਰ ਗੋਰਖ
ਨਾਥ ਬੋਲਿਆ ॥ ਆਸੇ ਅੰਦੇਸੇ ਵਿਚਿ ਕਿਉਕਰ ਰਹੀਦਾ ਹੈ ॥ ਗੁਰੂ ਬਾਬੇ
ਆਖਿਆ ਆਸੇ ਅੰਦੇਸੇ ਵਿਚ ਇਉ ਰਹੀਦਾ ਹੈ ॥ ਜਿਉ ਜਲ ਉਪਰਿ
ਮੁਰਗਾਈ[3] ਰਹਦੀ ਹੈ ॥ ਤਬ ਗੋਰਖ ਨਾਥ ਬੋਲਿਆ ਨਾਨਕ ਸੰਸਾਰ ਵਿਚ
ਕਿ/ਆ ਵਰਤਦਾ ਹੈ ॥ ਉਥੈ ਗੁਰੂ ਬਾਬਾ ਸਲੋਕ ਬੋਲਿਆ ॥ ਸਲੋਕ ॥ [4]ਸਚੁ ੧੧੩ (ੳ)
ਕਾਲੁ ਕੂੜ ਵਰਤਿਆ ਕਲ ਕਾਲਖ ਬੇਤਾਲ ॥ ਬੀਉ ਬੀਜ ਪਤਿ ਲੈ ਗਏ ਅਬ
ਕਿਆ ਉਗਵੈ ਦਾਲ ॥ ਜੇ ਇਕ ਹੋਇ ਤ ਉਗਵੈ ਰੁਤੀ ਹੂ ਰੁਤਿ ਹੋਇ ॥
ਨਾਨਕ ਪਾਹੈ ਬਾਹਰਾ ਕੋਰੈ ਰੰਗੁ ਨ ਸੋਇ ॥ ਭੈ ਵਿਚ ਖੁੰਬ ਚੜਾਈਐ ਸਰਮ
ਪਾ/ਹ ਤਨ ਹੋਇ ॥ ਨਾਨਕ ਭਗਤੀ ਜੇ ਰਪੈ ਰੰਗ ਚਲੂਲੈ ਹੋਇ ॥੧॥ ਸਲੋਕ॥ ੧੧੩ (ਅ)
[5]ਕਲਿ ਕਾਤੀ ਰਾਜੇ ਕਸਾਈ ਧਰਮੁ ਪੰਖ ਕਰ ਉਡਰਿਆ ॥ ਕੂੜ ਅਮਾਵਸ
ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ ॥ ਹਉ ਭਾਲਿ ਵਿਕੁੰਨੀ ਹੋਈ ॥
ਅੰਧੇਰੈ ਰਾਹ ਨ ਕੋਈ ॥ ਵਿਚ ਹਉਮੈ ਕਰਿ ਦੁਖ ਰੋਈ ॥ ਕਹੁ ਨਾਨਕ
ਕਿਨਿ ਬਿਧਿ ਗ/ਤਿ ਹੋਈ ॥ ੧ ॥ [ਸਲੋਕ ॥] [6]ਸਤੀ ਪਾਪੁ ਕਰਿ ਸਤੁ ੧੧੪ (ੳ)
ਕਮਾਹਿ ॥ ਗੁਰ ਦੀਖਿਆ ਘਰ ਦੇਵਣਿ ਜਾਹਿ ॥ ਇਸਤ੍ਰੀ ਪੁਰਖੈ ਖਟਿਐ
ਭਾਉ ॥ ਭਾਵੈ ਆਵਉ ਭਾਵੈ ਜਾਉ ॥ ਸਾਸਤੁ ਬੇਦੁ ਨ ਮੰਨੈ ਕੋਇ ॥ ਆਪੋ
ਆਪੀ ਪੂਜਾ ਹੋਇ ॥ ਕਾਜੀ ਹੋਇ ਕੈ ਬਹੈ ਨਿਆਇ ॥ ਫੇਰੇ ਤਸਬੀ ਕਰੇ

---

[1]'ਬੇਈ'। [2]ਉਤਾਰਾ ਕਰਨ ਵਾਲੇ ਪਾਸੋਂ ਨਕਲ ਵਿਚ ਰਹ ਗਏ ਇਹ ਪਦ ਸ਼. ਸਿ. ਅ. ਵਿੱਚੋਂ ਲੈ ਕੇ ਪਾਏ ਹਨ। 'ਬੇਈ' ਵਿਚ ਵੀ ਇਹ ਪਦ ਪ੍ਰਾਪਤ ਹਨ, ਪਰ 'ਉਥੋ' ਦੀ ਬਜਾਇ ਪਾਠ 'ਊਹਾ' ਹੈ। [3]ਮੁਰਗਾਬੀ; ਜਲ ਉਪਰ ਨਿਵਾਸ ਰਖਣ ਵਾਲਾ ਪੰਛੀ। [4]ਇਹ ਸਲੋਕ ਆਸਾ ਦੀ ਵਾਰ ਵਿੱਚੋਂ ਹੈ (ਦੇਖੋ ਸ੍ਰੀ ਗੁ. ਗ੍ਰੰ. ਸਾ., ਪੰਨਾ ੪੬੮)। [5]ਇਹ ਸਲੋਕ ਵਾਰ ਮਾਝ ਕੀ ਵਿੱਚੋਂ ਹੈ (ਦੇਖੋ, ਸ੍ਰੀ ਗੁ. ਗ੍ਰੰ. ਸਾ., ਪੰਨਾ ੧੪੫)। [6]ਇਹ ਸਲੋਕ ਰਾਮਕਲੀ ਕੀ ਵਾਰ ਵਿੱਚੋਂ ਹੈ (ਦੇਖੋ ਸ੍ਰੀ ਗੁ. ਗ੍ਰੰ. ਸਾ., ਪੰਨਾ ੯੫੧)।

੧੧੪ (ਅ) ਖੁਦਾਇ ॥ ਵਢੀ ਲੈ ਕੇ ਹਕੁ ਗਵਾਏ ॥ ਜੇ ਕੋ ਪੁ/ਛੈ ਤਾ ਪੜਿ ਸੁਣਾਏ ॥
ਤੁਰਕ ਮੰਤ ਕੰਨਾਂ ਰਿਦੇ ਸਮਾਇ ॥ ਲੋਕ ਮੁਹਾਵਹਿ ਚਾੜੀ ਖਾਇ ॥ ਚਉਕਾ
ਦੇ ਕੇ ਸੁਚਾ ਹੋਇ ॥ ਐਸਾ ਹਿੰਦੂ ਦੇਖਹੁ[2] ਕੋਇ ॥ ਜੋਗੀ ਗਿਰਹੀ ਜਟਾ
ਬਿਭੂਤ ॥ ਆਗੈ ਪਾਛੈ ਰੋਵਹਿ ਪੂਤ ॥ ਜੋਗੁ ਨ ਪਾਇਆ ਜੁਗਤਿ ਗਵਾਈ॥
ਕਿਤ ਕਾਰਣਿ ਸਿਰਿ ਛਾਈ ਪਾਈ ॥ ਨਾਨਕ ਕਲ ਕਾ ਏਹੁ ਪਰਵਾਣੁ ॥
੧੧੫ (ੳ) ਆਪੇ/ ਆਖਣੁ ਆਪੇ ਜਾਣੁ ॥ ੧ ॥ ਬਾਬੇ ਕਹਿਆ ਸ੍ਰੀ ਗੋਰਖ ਨਾਥ ਜੀ
ਐਸੀ ਕਲ ਆਈ ਹੈ ॥ ਅਰੁ ਤੂੰ ਸਭ ਕਿਛੁ ਜਾਣਤਾ ਹੈ ॥ ਤੁਹੀ ਕਹਣ
ਵਾਲਾ ਹੈ ॥ ਤੁਹੀ ਸਮਝਣ ਵਾਲਾ ਹੈ ॥ ਬਾਬੇ ਕਹਿਆ ਕਿਸ ਕਉ ਪੂਛਤਾ
ਹੈ ॥ ਸ੍ਰੀ ਗੋਰਖ ਨਾਥ ਆਤਮੈ ਧਿਆਨ ਧਰਿ ਕਰ ਰਾਜੇ ਭਰਥਰੀ ਕਉ
੧੧੫ (ਅ) ਆਗਿਆ ਕਰੀ ॥ ਤੂੰ ਨਾਨਕ ਕਉ ਉ/ਪਦੇਸ ਕੇ ਦਰਸਨੁ[3] ਦਿਵਾਇ ॥
ਐਸਾ ਪੁਰਖ ਮੇਰੇ ਜੋਗ ਮਹਿ ਹੋਇ ਤਉ ਮੇਰੇ ਜੋਗ ਕੀ ਮਹਿਮਾ ਅਧਿਕ
ਹੋਇ ॥ ਤਬ ਰਾਜੇ ਭਰਥਰੀ ਸ੍ਰੀ ਗੋਰਖ ਨਾਥ ਕੀ ਆਗਿਆ ਲੈ ਕਰ
ਬਾਬੇ ਨਾਨਕ ਕਉ ਪੂਛਤਾ ਹੈ ॥ ਹੇ ਨਾਨਕ ਸ੍ਰੀ ਗੋਰਖ ਨਾਥ ਭਰਥਰੀ
ਗੋਪੀ ਚੰਦ ਮਛਿੰਦ੍ਰ ਨਾਥ ਈਸਰ ਨਾਥ ਜੈਸੇ ਇਸਿ ਪਦਵੀ ਕਉ ਪਹੁੰਚੇ
੧੧੬ (ੳ) /ਹੈ ਤੈਸੇ ਤੂ ਭੀ ਪਹੁਚ 'ਸ੍ਰੀ ਗੋਰਖ ਨਾਥ ਜੈਸਾ ਗੁਰੂ ਨ ਹੋਇਗਾ'[4] ॥ ਭਰਥਰੀ
ਕਹਿਆ ਹੇ ਸ੍ਰੀ ਨਾਨਕ ਤੂ ਸ੍ਰੀ ਗੋਰਖ ਨਾਥ ਕੇ ਹਾਥ [ਤੇ] ਦਰਸਨੁ ਲੇਹਿ ॥
ਤਬ ਬਾਬਾ ਨਾਨਕ ਬੋਲਿਆ ਹੇ ਰਾਜਾ ਭਰਥਰੀ ਜਿਤੁ ਸੇਵਾ ਜਿਤੁ ਧਿਆਨ
ਜਿਤੁ ਭਗਤੁ ਜਿਤੁ ਸੰਜਮ ਤੁਮ ਜੋਗ ਕਉ ਪਹੁਚੇ ਹੋ ਉਹੁ ਉਪਦੇਸ ਮੇਰੇ
੧੧੬ (ਅ) /ਤਾਈ ਸੁਨਾਵਹੁ ॥ ਜੋ ਕਵਨ ਜੁਗਤਿ ਸਿਉ ਤੁਮ ਜੋਗ ਕਉ ਪਹੁਚੇ ਹੋ ॥
ਤਬ ਬਡਾ ਚੇਲਾ ਸ੍ਰੀ ਗੋਰਖ ਨਾਥ ਕਾ ਈਸਰ ਨਾਥ ਥਾ ॥ ਸ੍ਰੀ ਈਸਰ
ਨਾਥ ਗ੍ਰਿਹਸਤੀ ਥਾ ॥ ਜਿਤੁ ਮਾਰਗ ਗ੍ਰਿਹਸਥ ਮਹਿ ਜੋਗ ਕਮਾਵਤਾ ਥਾ
ਸੋ ਮਾਰਗ ਕਹਤਾ ਹੈ ॥ ਸਲੋਕ ॥ [5]ਸੋ ਗਿਰਹੀ ਜੋ ਨਿਗ੍ਰਹੁ ਕਰੈ ॥ ਜਪੁ
੧੧੭ (ੳ) ਤਪੁ ਸੰਜਮੁ ਭੀਖਿਆ/ ਕਰੈ ॥ ਪੁੰਨ ਦਾਨੁ ਕਾ ਕਰੈ ਸਰੀਰ ॥ ਸੋ ਗਿਰਹੀ

---

[1]ਮੂਲ ਹੱਥ-ਲਿਖਤ ਵਿਚ ਇਸ ਥਾਂ ਪਾਠ 'ਕਿਨ' ਆਇਆ ਹੈ ਜੋ ਸਪਸ਼ਟ ਭਾਂਤ ਭੁੱਲ ਹੈ। ਦਰੁਸਤੀ ਸ਼. ਸਿ. ਅ. ਤੋਂ ਕੀਤੀ ਹੈ।

[2]ਗੁਰਬਾਣੀ ਵਿਚ ਪਾਠ 'ਵੇਖਹੁ' ਹੈ।

[3]ਭਾਵ, ਚੇਲਾ ਬਣਾਓ।

[4]ਇਹ ਪਦ ਸ਼. ਸਿ. ਅ. ਵਿਚ ਪ੍ਰਾਪਤ ਨਹੀਂ ਹਨ।

[5]ਇਹ ਪਦ ਜੋ ਮੂਲ ਪੋਥੀ ਵਿੱਚੋਂ ਰਹ ਗਇਆ ਲਗਦਾ ਹੈ ਸਿ. ਰੈ. ਲਾ. ਵਾਲੇ ਨੁਸਖੇ ਤੋਂ ਲੈ ਕੇ ਪਾਇਆ ਹੈ।

[6]ਇਹ ਅਤੇ ਇਸ ਸਾਖੀ ਵਿਚ ਆਏ ਅਗਲੇ ਸਾਰੇ ਸਲੋਕ ਰਾਮਕਲੀ ਕੀ ਵਾਰ ਵਿੱਚੋਂ ਹਨ। (ਦੇਖੋ, ਸ੍ਰੀ ਗੁ. ਗ੍ਰੰ. ਸਾ., ਪੰਨਾ ੯੫੨-੫੩)।

ਗੰਗਾ ਕਾ ਨੀਰ ॥ ਬੋਲੈ ਈਸਰ ਸਤਿ ਸਰੂਪ ॥ ਪਰਮ ਤਤ ਮਹਿ ਰੇਖ ਨ
ਰੂਪ ॥ ੧ ॥ ਏਹ ਈਸਰ ਨਾਥ ਬੋਲਿਆ ॥ ਅਬ ਸ੍ਰੀ ਗੋਰਖ ਨਾਥ ਅਵਧੂਤੀ
ਥਾ ਅਵਧੂਤੀ ਮਾਰਗ ਬਤਾਵਤਾ ਹੈ ॥ ਸਲੋਕ ॥ ਸੋ ਅਵਧੂਤੀ ਜੋ ਧੂਪੈ ਆਪੁ ॥
ਭੀਖਿਆ ਭੋਜਨੁ ਕਰੈ ਸੰਤਾਪੁ ॥/ ਅਉਹਟ ਪਟਣ ਮਹਿ ਭਿਖਿਆ ਕਰੈ ॥ ੧੧੭ (ਅ)
ਸੋ ਅਵਧੂਤੀ ਸਿਵਪੁਰੀ ਚੜੈ ॥ ਬੋਲੈ ਗੋਰਖ ਸਤ ਸਰੂਪੁ ॥ ਪਰਮ ਤਤ ਮਹਿ
ਰੇਖ ਨ ਰੂਪ ॥ ੨ ॥ ਏਹ ਸ੍ਰੀ ਗੋਰਖ ਨਾਥ ਬੋਲਿਆ ਜੋ ਇਸ ਮਾਰਗ
ਅਉਧੂਤੀ ਹੋਇ ਸੋ ਜੋਗ ਕਉ ਪਾਵੈ ॥ ਗੋਪੀ ਚੰਦੁ ਉਦਾਸੀ ਥਾ ਉਹੁ ਉਦਾਸ
ਮਾਰਗ ਕਹਤਾ ਹੈ ॥ ਸਲੋਕ ॥ ਸੋ ਉ/ਦਾਸੀ ਜਿ ਪਾਲੈ ਉਦਾਸੁ ॥ ਅਰਧ ੧੧੮ (ੳ)
ਉਰਧ ਕਰੈ ਨਿਰੰਜਨ ਵਾਸੁ ॥ ਚੰਦੁ ਸੂਰਜ ਕੀ ਪਾਏ ਗੰਢਿ ॥ ਤਿਸੁ ਉਦਾਸੀ
ਕਾ ਪੜੈ ਨ ਕੰਧੁ ॥ ਬੋਲੈ ਗੋਪੀ ਚੰਦੁ ਸਤ ਸਰੂਪ ॥ ਪਰਮ ਤਤ ਮਹ ਰੇਖ ਨ
ਰੂਪ ॥ ੩ ॥ ਚਰਪਟ ਨਾਥ ਪਾਖੰਡ ਮਾਰਗ ਰਹਤਾ ਥਾ ॥ ਅਬ ਚਰਪਟ
ਨਾਥ ਬੋਲਿਆ ॥ ਸੋ ਪਾਖੰਡੀ ਜਿ ਕਾਇਆ ਪ/ਖਾਲੈ ॥ ਕਾਇਆ ੧੧੮ (ਅ)
ਕੀ ਅਗਨਿ ਬ੍ਰਹਮ ਪਰ ਜਾਲੈ ॥ ਸੁਪਨੈ ਬਿੰਦੁ ਨ ਦੇਈ ਝਰਣਾ ॥ ਤਿਸੁ
ਪਾਖੰਡੀ ਕਾ ਜਰਾ ਨ ਮਰਣਾ ॥ ਬੋਲੈ ਚਰਪਟ ਸਤ ਸਰੂਪ ॥ ਪਰਮ ਤਤ
ਮਹਿ ਰੇਖ ਨ ਰੂਪ ॥ ੪ ॥ ਜੋ ਇਹੁ ਪਾਖੰਡ ਮਾਰਗ ਕਮਾਇ ਸੋ ਜੋਗ
ਕਉ ਪਹੁਚੈ ॥ ਰਾਜਾ ਭਰਥਰੀ ਬੈਰਾਗੀ ਥਾ ॥ ਉਹੁ ਬੈਰਾਗੁ ਜੁਗ/ਤਿ ੧੧੯ (ੳ)
ਜੋਗ ਕਉ ਪਹੁਚਾ ਥਾ ॥ ਸੁ ਕਹਤਾ ਹੈ ॥ ਸਲੋਕ ॥ ਸੋ ਬੈਰਾਗੀ ਜਿ
ਉਲਟੈ ਬ੍ਰਹਮੁ ॥ ਗਗਨ ਮੰਡਲ ਮਹਿ ਰੋਪੈ ਥੰਮੁ ॥ ਅਹਿਨਿਸਿ ਅੰਤਰਿ
ਰਹੈ ਧਿਆਨ ॥ ਤੇ ਬੈਰਾਗੀ ਸਤ ਸਮਾਨ ॥ ਬੋਲੈ ਭਰਥਰ ਸਤ ਸਰੂਪ ॥
ਪਰਮ ਤਤ ਮਹਿ ਰੇਖ ਨ ਰੂਪ ॥ ੫ ॥ ਰਾਜੇ ਭਰਥਰੀ ਕਹਿਆ ਜੋ ਇਸ
ਮਾਰਗ ਬੈ/ਰਾਗੀ ਹੋਇ ਸੋ ਬੈਰਾਗ ਕਉ ਪਹੁਚੈ ॥ ਤਬ ਸ੍ਰੀ ਗੁਰੂ ਦੇਉ ਬਾਬਾ ੧੧੯ (ਅ)
ਨਾਨਕ ਜੀ ਬੋਲਿਆ ॥ ਕਿਉ ਮਰੈ ਮੰਦਾ ਕਿਉ ਜੀਵੈ ਜੁਗਤਿ ॥ ਕੰਨ
ਪੜਾਇ ਕਿਆ ਖਾਜੈ ਭੁਗਤ ॥ ਆਸਤ ਨਾਸਤ ਏਕੋ ਨਾਉ ॥ ਕਉਣ ਸੁ
ਅਖਰ ਜਿਤੁ ਰਹੈ ਹਿਆਉ ॥ ਧੂਪ ਛਾਉ[1] ਜੇ ਸਮ ਕਰ ਸਹੈ ॥ ਤਉ[2]
ਨਾਨਕ ਆਖੈ ਗੁਰ ਕੋ ਕਹੈ/ ॥ ਛਿਅ ਵਰਤਾਰੇ ਵਰਤਹਿ ਪੂਤਾ[3] ॥ ੧੨੦ (ੳ)
ਨਾ ਸੰਸਾਰੀ ਨਾ ਅਉਧੂਤਾ[4] ਨਿਰੰਕਾਰ ਜੋ ਰਹੈ ਸਮਾਇ ॥ ਕਾਹੇ ਭੀਖਿਆ
ਮੰਗਣ ਜਾਇ ॥ ਬੋਲੈ ਨਾਨਕੁ ਸਤ ਸਰੂਪ ॥ ਪਰਮ ਤਤ ਮਹਿ ਰੇਖ ਨਾ
ਰੂਪ ॥ ੬ ॥ ਜਬ ਬਾਬਾ ਜੀ ਬੋਲਿਆ ਤਬ ਸਿਧਿ ਪਤੀਆਇ ਗਏ ॥ ਏਹੁ
ਜੁ ਬੋਲਦਾ ਹੈ ਸੁ ਉਚੈ[5] ਘਰ ਬੋਲ/ਦਾ ਹੈ ॥ ਤਬ ਫਿਰਿ ਰਾਜੇ ਭਰਥਰੀ ੧੨੦ (ਅ)

---

ਗੁਰਬਾਣੀ ਨਾਲੋਂ ਪਾਠ-ਭੇਦ : [1]ਛਾਵ, [2]ਤਾ, [3]ਪੂਤ, [4]ਅਉਧੂਤ । [5]'ਜਚ ਦੇ' (ਸ.ਸਿ.ਅ.) ।

ਕਹਿਆ ਨਾਨਕ ਜੀ ਸ੍ਰੀ ਗੋਰਖ ਨਾਥ ਕਾ ਪੰਥੁ ਬਡਾ ਹੈ ਤੂੰ ਦਰਸਨ
ਲੇਹਿ ॥ ਤਬ ਸ੍ਰੀ ਬਾਬਾ ਨਾਨਕ ਜੀ ਬੋਲਿਆ ॥ ਮੈ ਦਰਸਨੁ ਲੀਆ ਹੈ ॥
ਤਬ ਉਨ ਕਹਿਆ ਜੁ ਕਿਆ ਦਰਸਨ ਲੀਆ ਹੈ ॥ ਤਬ ਬਾਬੇ ਜੀ ਕਹਿਆ
੧੨੧ (ੳ) ਸੁਨਾਵਤਾ ਹੈ ॥ ਸਬਦੁ ਹੋਆ ॥ ਰਾਗੁ ਆਸਾ ॥ /[1]ਗੁਰ ਕਾ ਸਬਦੁ ਮਨੈ
ਮਹਿ ਮੁੰਦ੍ਰਾ ਖਿੰਥਾ ਖਿਮਾ ਹਢਾਵਉ ॥ ਜੋ ਕਿਛੁ ਕਰੈ ਭਲ ਕਰਿ ਮਾਨਉ
ਸਹਜ ਜੋਗ ਨਿਧਿ ਪਾਵਉ ॥ ਬਾਬਾ ਜੁਗਤਾ ਜੀਉ ਜੁਗਹ ਜੁਗ ਜੋਗੀ
ਪਰਮ ਤੰਤ ਮਹਿ ਜੋਗੰ ॥ ਅੰਮ੍ਰਿਤ ਨਾਮ ਨਿਰੰਜਨ ਪਾਇਆ ਗਿਆਨ
ਕਾਇਆ ਰਸ ਭੋਗੰ ॥ ੧ ॥ ਰਹਾਉ ॥ ਸਿਵ ਨਗਰੀ ਮਹਿ ਆਸਣ ਬੈਸਉ
੧੨੧ (ਅ) ਕਲ/ਪ ਤਿਆਗੀ ਬਾਦੰ ॥ ਸਿੰਙੀ ਸਬਦੁ ਸਦਾ ਧੁਨਿ ਸੋਹੈ ਅਹਿਨਿਸਿ
ਪੂਰੈ ਨਾਦੰ ॥ ੨ ॥ ਪਤਿ ਵੀਚਾਰ ਗਿਆਨ ਮਤਿ ਡੰਡਾ ਵਰਤਮਾਨ ਬਿਭੂਤੰ ॥
ਹਰਿ ਕੀਰਤਿ ਰਹਿਰਾਸ ਹਮਾਰੀ ਗੁਰਮੁਖ ਪੰਥ ਅਤੀਤੰ ॥ ੩ ॥ ਸਗਲੀ
ਜੋਤਿ ਹਮਾਰੀ ਸੰਮਿਆ ਨਾਨਾ ਵਰਨ ਅਨੇਕੰ ॥ ਕਹੁ ਨਾਨਕ ਸੁਣਿ ਭਰਥਰਿ
੧੨੨ (ੳ) ਜੋਗੀ ਪਾਰਬ੍ਰਹ/ਮ ਲਿਵ ਏਕੰ ॥ ੪ ॥ ੧ ॥ ਜਬ ਬਾਬੇ ਏਹੁ ਸਬਦੁ ਕਹਿਆ
ਤਬ ਸਿਧਾ ਕਹਿਆ ਏਹੁ ਪੂਰਾ ਭਗਤੁ ਹੈ ॥ ਏਸ ਨੋ ਕਹਣੇ ਕੀ ਬਾਤ
ਨਾਹੀ ॥ ਏਹੁ ਪਹੁਚਿਆ ਹੈ ॥ ਜਦ ਏਹ ਗੋਸਟਿ ਹੋਇ ਪਹੁਚੀ ਤਬ ਸਿਧਾ
ਮਹਿ ਪਿਆਲਾ ਆਇਆ ॥ ਸੁਰਾਪਾਨ[2] ਕਾ ਚਲਣੇ ਲਾਗਾ ॥ ਤਬ ਰਾਜੇ
੧੨੨ (ਅ) ਭਰਥਰੀ ਬਾਬੇ ਨਾਨਕ ਜੀ ਕੇ ਅਗੇ/ ਲੇ ਪਿਆਲਾ ਧਰਿਆ ॥ ਕਹਣ
ਲਗਾ ਜੀ ਇਹ ਪੀਜੀਐ ॥ ਤਬ ਬਾਬੇ ਜੀ ਕਹਿਆ ਮੈ ਪੀਆ ਹੈ ॥ ਤਬ
ਰਾਜੇ ਭਰਥਰੀ ਕਹਿਆ ॥ ਨਾਨਕ ਤੂੰ ਤਾ ਬਹੁਤ ਦਿਨਾ ਕਾ ਹਮਾਰੇ ਸਾਥਿ
ਰਹਦਾ ਹੈ ਤੈ ਕਹਾ ਤੇ ਪੀਆ ॥ ਤਬ ਬਾਬਾ ਨਾਨਕ ਬੋਲਿਆ ਰਾਜੇ ਭਰਥਰੀ
੧੨੩ (ੳ) ਸਾਥਿ ॥ ਹੈ ਰਾਜਾ ਸੋ ਪਿਆਲਾ ਪੀਆ ਜਿਸ ਕਾ ਖੁਮਾਰ[3] ਕਬ/ਹੂ ਨਾਹੀ
ਉਤਰਤਾ ॥ ਤਬ ਰਾਜਾ ਭਰਥਰੀ ਬੋਲਿਆ ਉਹ ਸੁਰਾਪਾਨ ਕਉਣ ਹੈ
ਜਿਸ ਕਾ ਖੁਮਾਰ ਨਾਹੀ ਉਤਰਤਾ ॥ ਉਸ ਮਹਿ ਕਿਆ ਪੜਤਾ ਹੈ ॥ ਤਬ
[੧੨੩ (ਅ) ਸ੍ਰੀ ਗੁਰ ਦੇਉ ਬਾਬਾ ਨਾਨਕ ਜੀ ਬੋਲਿਆ [4]ਸੁਰਾਪਾਨ ਕੀ ਆਦਿ
ਖਾਲੀ ਹੈ ।] ਬਤਾਵਤਾ ਹੈ[4] ॥ ਰਾਗੁ ਆਸਾ ॥ [5]ਗੁੜੁ ਕਰਿ ਗਿਆਨੁ ਧਿਆਨੁ ਕਰਿ ਧਾਵੈ
੧੨੪ (ੳ) ਕਰਿ ਕਰਣੀ ਕਸੁ ਪਾ/ਈਐ ॥ ਭਾਠੀ ਭਵਨਾ[6] ਪ੍ਰੇਮ ਕਾ ਪੋਚਾ ਇਤੁ ਰਸ
ਅਮਿਉ ਚੁਆਈਐ ॥ ਬਾਬਾ ਮਨ ਮਤਵਾਰੋ ਨਾਮੁ ਰਸੁ ਪੀਵੈ ਸਹਜ ਰੰਗਿ

---

[1]ਇਹ ਸ਼ਬਦ ਸ੍ਰੀ ਗੁ. ਗ੍ਰੰ. ਸਾ., ਪੰਨਾ ੩੫੯-੬੦ ਉਤੇ ਪ੍ਰਾਪਤ ਹੈ । [2]ਸ਼ਰਾਬ ।
[3]ਨਸ਼ਾ । ਬੰਦੀ ਵਿਚ ਪਾਠ "ਖੇਖ" ਹੈ । [4]ਇਹ ਵਾਕ ਸ਼. ਜਿ. ਅ. ਵਿਚ ਪ੍ਰਾਪਤ ਨਹੀਂ ਹੈ । [5]ਇਹ ਸ਼ਬਦ ਸ੍ਰੀ ਗੁ. ਗ੍ਰੰ. ਸਾ., ਪੰਨਾ ੩੬੦ ਉਪਰ ਪ੍ਰਾਪਤ ਹੈ । ਪਾਠ-ਭੇਦ ਇਸ ਪ੍ਰਕਾਰ ਹੈ : [6]ਭਵਨੁ ।

ਰਚਿ ਰਹਿਆ ॥ ਅਹਿਨਿਸ ਬਨੀ ਪ੍ਰੇਮ ਲਿਵ ਲਾਗੀ ਸਬਦੁ ਅਨਾਹਦੁ
ਗਹਿਆ ॥ ੧ ॥ ਰਹਾਉ ॥ ਪੂਰਾ ਸਚੁ[1] ਪਿਆਲਾ ਸਹਜੇ ਤਿਸਹਿ ਪੀਆਏ
ਜਾ ਕਉ ਨਦਰਿ ਕਰੇ ॥ ਅੰਮ੍ਰਿਤ ਕਾ ਵਾ/ਪਾਰੀ ਹੋਵੈ ਕਿਆ ਮਦ ਛੂਛੈ[2] ੧੨੪ (ਅ)
ਭਾਉ ਧਰੇ ॥ ੨ ॥ ਗੁਰ ਕੀ ਸਾਖੀ ਅੰਮ੍ਰਿਤ ਬਾਣੀ ਪੀਵਤ ਹੀ ਪਰਵਾਣ
ਭਇਆ ॥ ਦਰ ਦਰਸਨ ਕਾ ਪ੍ਰੀਤਮੁ ਹੋਵੈ ਮੁਕਤਿ ਬੈਕੁੰਠੈ ਕਰੈ ਕਿਆ ॥ ੩ ॥
ਸਿਫਤੀ ਰਤਾ ਸਦਾ ਬੈਰਾਗੀ ਜੂਐ ਜਨਮੁ ਨ ਹਾਰੈ ॥ ਕਹੁ ਨਾਨਕ ਸੁਣਿ
ਭਰਥਰ ਜੋਗੀ ਖੀਵਾ ਅੰਮ੍ਰਿਤ ਧਾਰੈ ॥ ੪ ॥ ੧ ॥ ਜਬ ਏਹੁ ਸਬ/ਦੁ ਹੂਆ ੧੨੫ (ੳ)
ਤਬ ਸਿਧਹੁ ਆਦੇਸੁ ਕਰਿਆ ਕਹਣ ਲਾਗੇ ਧੰਨ ਨਾਨਕ ਆਦੇਸੁ ਹੈ ॥
ਜਿਸ ਕਉ ਏਹੁ ਸਬਦੁ ਪ੍ਰਾਪਤਿ ਹੂਆ ਹੈ ਧੰਨ ਤੂੰ ॥ ਤਬ ਗੋਰਖ ਨਾਥ
ਬੋਲਿਆ ਏ ਨਾਨਕ ਕਛੁ ਤੂੰ ਮਾਗ ॥ ਜੋ ਚਾਹੀਤਾ ਹੈ ਸੋ ਮਾਗਿ ਲੇਹ ॥ ਤਬ
ਸ੍ਰੀ ਗੁਰੂ ਬਾਬਾ ਮੰਗਤਾ ਹੈ ॥ [3]ਥਾਪਿਆ ਨ ਜਾਇ ਕੀਤਾ ਨਾ ਹੋਇ ॥ ਆ/ਪੇ ੧੨੫ (ਅ)
ਆਪਿ ਨਿਰੰਜਨ ਸੋਇ ॥ ਜਿਨਿ ਸੇਵਿਆ ਤਿਨ ਪਾਇਆ ਮਾਨੁ ॥ ਨਾਨਕ
ਗਾਵੀਐ ਗੁਣੀ ਨਿਧਾਨ ॥ ਗਾਵੀਐ ਸੁਣੀਐ ਮਨਿ ਰਖੀਐ ਭਾਉ ॥ ਦੁਖ
ਪਰਹਰ ਸੁਖ ਘਰ ਲੈ ਜਾਹੁ[4] ॥ ਗੁਰਮੁਖ ਨਾਦੰ ਗੁਰਮੁਖ ਵੇਦੰ ਗੁਰਮੁਖ
ਰਹਿਆ ਸਮਾਈ ॥ ਗੁਰ ਈਸਰ ਗੁਰ ਗੋਰਖ ਬਰਮਾ ਗੁਰ ਪਾਰਬਤੀ/ ਮਾਈ ॥ ੧੨੬ (ੳ)
ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ ॥ ਗੁਰਾ ਇਕ ਦੇਹਿ
ਬੁਝਾਈ ॥ ਸਭਨਾ ਜੀਆ ਕਾ ਇਕ ਦਾਤਾ ਸੋ ਮੈ ਵਿਸਰਿ ਨ ਜਾਈ ॥ ੧ ॥
ਗੁਰੂ ਨਾਨਕ ਆਖਿਆ ਜੀ ਹਉ ਏਹੁ ਮੰਗਦਾ ਹਾ ॥ ਸ੍ਰੀ ਗੋਰਖ ਨਾਥ
ਕਹਿਆ ਜੀ ਏਹੁ ਵਸਤੁ ਤੁਧੈ ਪਾਸਿ ਹੈ ॥ ਫਿਰਿ ਸ੍ਰੀ ਗੋਰਖ ਨਾਥ ਕਹਿਆ
ਬਾਬੇ/ ਜੀ ਕੋ ਬਾਬਾ ਜੀ ਸਿਧਿ ਮਿਲੇ ਕਾ ਅਰੁ ਮਹਾਪੁਰਖ ਮਿਲੇ ਕਾ ਕਿਆ ੧੨੬ (ਅ)
ਫਲੁ ਹੈ ਜੋ ਭਾਵੈ ਕੈਸਾ ਪਾਪੀ ਹੋਇ ਸੋ ਮੁਕਤਿ ਹੋਇ ॥ ਅਰੁ ਰਾਜਪਾਟ
ਚਾਹੀਐ ਸੋ ਪਰਾਪਤਿ ਹੋਇ ॥ ਇਕੈ ਆਰਜਾ ਵਡੀ ਹੋਇ ॥ ਸਿਧ ਮਿਲੇ
ਕਾ ਏਹੁ ਫਲੁ ਹੈ ॥ ਇਤਨੀਆ ਬਸਤੂ ਮਹਿ ਤੇਰੈ ਜੀਅ ਆਵੈ ਸੋ ਤੂ ਲੇਹਿ ॥
ਸ੍ਰੀ ਗੋ/ਰਖ ਨਾਥ ਕਹਿਆ ਬਾਬੇ ਜੀ ਕੋ ਇਤਨੀ ਵਸਤੂ ਵਿਚਹੁ ਜੋ ੧੨੭ (ੳ)
ਚਾਹੀਐ ਸੋ ਲੇਹਿ ॥ ਗੁਰੂ ਬਾਬੇ ਕਹਿਆ ਗੋਰਖ ਨਾਥ ਮੁਝ ਕਉ ਕਿਛੁ
ਨਾਹੀ ਚਾਹੀਤਾ ਅਰੁ ਮਾਗਤਾ ਹਾ ਸੋ ਦੇਹੋ ॥ ਪਉੜੀ ॥ [5]ਜੇ ਜੁਗ ਚਾਰੇ
ਆਰਜਾ ਹੋਰ ਦਸੂਣੀ ਹੋਇ ॥ ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭ

---

ਗੁਰਬਾਣੀ ਨਾਲ ਪਾਠਾਂਤਰ : [1]ਜਾਚੁ, [2]ਛੂਛੈ । [3]ਜਪੁਜੀ ਸਾਹਿਬ ਵਿਚੋਂ ਪੰਜਵੀਂ
ਪਉੜੀ ਹੈ। ਪਾਠਾਂਤਰ : [4]ਜਾਇ। ਇਹ ਪਉੜੀ 'ਬੇਦੀ' ਵਿਚ ਪ੍ਰਾਪਤ ਨਹੀਂ ਹੈ।
[5]ਜਪੁਜੀ ਸਾਹਿਬ ਵਿਚੋਂ ਛੇਵੀਂ ਪਉੜੀ ਹੈ।

੧੨੭ (ਅ) ਕੋਇ ॥ ਚੰਗਾ ਨਾ/ਉ ਰਖਾਇ ਕੈ ਜਸੁ ਕੀਰਤਿ ਜਗ ਲੇਇ ॥ ਜੇ ਤਿਸੁ
ਨਦਰਿ ਨ ਆਵਈ ਤਾ ਵਾਤ ਨ ਪੁਛੈ ਕੇਇ ॥ ਕੀਟਾ ਅੰਦਰਿ ਕੀਟੁ ਕਰਿ
ਦੋਸੀ ਦੋਸੁ ਧਰੇਇ ॥ ਨਾਨਕ ਨਿਰਗੁਣ ਗੁਣ ਕਰੇ ਗੁਣਵੰਤਿਆ ਗੁਣ ਦੇਇ ॥
ਤੇਹਾ ਕੋਇ ਨ ਸੁਝਈ ਜਿ ਤਿਸੁ ਗੁਣ ਕੋਇ ਕਰੇਇ ॥ ੧ ॥ ਤਬ ਬਾਬੇ
੧੨੮ (ੳ) ਨਾਨਕ ਕਹਿਆ ਸ੍ਰੀ ਗੋਰ/ਖ ਨਾਥ ਜੀ ॥ ਹਉ ਏਹ ਵਸਤੁ ਮੰਗਦਾ ਹਾ ਜੋ
ਪਰਮੇਸਰ ਨ ਵਿਸਰੈ ਅਰੁ ਰਾਜ ਪਾਟ ਵਡਿਆਈ ਸਭ ਵਸਤੁ ਮਿਥਿਆ
ਹੈਨਿ ॥ ਮੈਨੂੰ ਆਪਣਾ ਅਸੀਰਬਾਦ ਦੇਹਿ ਜੋ ਪਰਮੇਸਰ ਨਾ ਵਿਸਰੈ ਅਰੁ
ਗੁਰ ਪੂਰਾ ਮਿਲੈ ॥ ਸ੍ਰੀ ਗੋਰਖ ਨਾਥ ਹਥ ਜੋੜਿ ਕਰਿ ਅਸੀਰਬਾਦ ਦੀਆ ॥
੧੨੮ (ਅ) ਤੇਰੀ ਭਗਤ ਅਖੰਡ ਹੋਇ/ ਕਲੀ ਕਾਲ ਮਹਿ ॥ ਤੇਰੇ ਸਮਾਨ ਭਗਤ ਕੋਈ
ਨ ਹੋਇਗਾ ॥ ਅਰੁ ਗੁਰੂ ਜੋ ਹੋਇਗਾ ਸੋ ਤੇਰੇ ਹੀ ਘਰ ਤੇ ਹੋਇਆ ॥ ਤੇਰਾ
ਗੁਰੂ ਹੋਰੁ ਕੋਈ ਹੋਇ ਨ ਸਕੈਗਾ ॥ ਤੇਰੇ ਹੀ ਘਰ ਤੇ ਤੇਰਾ ਗੁਰੂ ਹੋਇਗਾ
॥ ੧ ॥ ੧੪ ॥ ਸਾਖੀ ਹੋਰ ਚਲੀ ॥

[ਬਾਬਾ ਮੱਕੇ ਗਇਆ] ਬਾਬਾ ਜੀਉ ਜਦ ਸੁਮੇਰ ਚੜਿਆ ਤਾ ਏਹੁ
੧੨੯ (ੳ) ਧਰਤੀ/ ਪਾਣੀ ਵਿਚਿ ਇਉ ਨਦਰਿ ਆਵੈ ਜੈਸੇ ਸਾਵਣ ਕੇ ਮਹੀਨੇ ਦਰਿਆਉ
'ਉਛਲਤਾ ਹੈ' ਅਰੁ ਉਰਵਾਰੁ ਪਾਰ ਨਦਰਿ ਨਾਹੀ ਪੜਤਾ[2] ॥ ਅਰੁ
ਦਰੀਆਉ ਵਿਚਿ ਬੇੜੀ ਫਿਰਤੀ ਹੈ ਤਿਉ ਧਰਤੀ ਨਦਰਿ ਆਵੈ ॥ ਤਬ
ਬਾਬਾ ਜੀ ਮਕੇ ਕੀ ਉਜਾੜਿ[3] ਜਾਇ ਨਿਕਲੇ ॥ 'ਰਾਹ ਵਿਚਿ ਕਿਤਨੇ ਕੁ ਫਕੀਰ
੧੨੯ (ਅ) ਮਿਲੇ ਤਾ ਉਨਾ ਪੁ/ਛਿਆ ਤੇਰਾ ਨਾਉ ਕਿਆ ਹੈ ॥ ਤਾ ਬਾਬੇ ਕਹਿਆ ਜੀ
ਮੇਰਾ ਨਾਉ ਨਾਨਕ ਹੈ ਜਬ ਉਨਾ ਕਹਿਆ ਹਿੰਦੂ ਹੈ ਕਿ ਮੁਸਲਮਾਨ ਹੈ ॥
ਬਾਬੇ ਕਹਿਆ ਜੀ ਹਿੰਦੂ ਹਾ ॥ ਜਾ ਬਾਬੇ ਹਿੰਦੂ ਕਹਿਆ ਤਾ ਓਇ ਹਟਿ
ਖੜੇ ਹੋਏ ॥ ਤਬ ਓਇ ਬੋਲੇ ਨਾਨਕ ਏਹੁ ਰਾਹ ਹਿੰਦੂਆ ਕਾ ਨਾਹੀ ॥ ਬਾਬੇ
੧੩੦ (ੳ) ਨਾ/ਨਕ ਕਹਿਆ ਕਿਉ ਜੀਉ ਹਿੰਦੂਆ ਕਾ ਰਾਹੁ ਕਿਉ ਨਾਹੀ ॥ ਤਾ
ਓਨੀ ਆਖਿਆ ਇਸ ਦੇਸ ਮਹਿ ਸਈਅਦਾਂ[4] ਕੀ ਪਾਤਿਸਾਹੀ ਹੈ ਓਇ
ਹਿੰਦੂ ਕਉ ਮਾਰਿ ਡਾਰਿਤੇ ਹੈ ॥ ਜਾਣੇ ਦੇਤੇ ਨਾਹੀ ॥ ਹਮ ਡਰਤੇ ਹੈ ਤੂ
ਹਮਾਰੇ ਸਾਥਿ ਨ ਚਲੁ ॥ ਜੁਦਾ ਜਾਹਿ ॥ ਬਾਬੇ ਕਹਿਆ ਭਲਾ ਜੀਉ ਹਮ
੧੩੦ (ਅ) ਮਕੇ ਕੀ ਜਾਰਤ ਕ/ਉ ਚਲੇ ਥੇ ਜਉ ਖੁਦਾਇ ਲੇ ਜਾਇਗਾ ਤਾ ਜਾਹਿਗੇ

---

[1]'ਨਦਰਿ ਆਵੇ' (ਸ਼. ਸਿ. ਅ.)। [2]'ਆਉਂਦਾ' (ਸ਼. ਸਿ. ਅ.)। [3]'ਓੜ'(=ਓਰ) (ਵੇਦੀ ਅਤੇ ਸ਼. ਸਿ. ਅ.)। [4]ਸੱਯਦ, ਚੁਣਿਆ ਹੋਇਆ, ਬੀਬੀ ਫ਼ਾਤਿਮਾ ਅਤੇ ਹਜ਼ਰਤ ਅਲੀ ਦੀ ਔਲਾਦ ਲਈ ਵਰਤਿਆ ਜਾਂਦਾ ਪਦ ਹੈ। ਮੁਸਲਮਾਨਾਂ ਵਿਚ ਸੱਯਦ ਬੜੀ ਇੱਜ਼ਤ ਦੀ ਨਿਗਾਹ ਨਾਲ ਵੇਖੇ ਜਾਂਦੇ ਹਨ।

ਤੁਮ ਜਾਹੁ ॥ ਜਬ ਬਾਬੇ ਜੀ ਇਉ ਕਹਿਆ ਤਬ ਓਇ ਚਲੇ ਬਾਬੇ ਨੋ ਛਡਿ
ਕਰਿ ॥ ਤਬ ਬਾਬਾ ਨਾਨਕ ਬੈਠਿ ਰਹਿਆ ॥ ਬਰਸ ਦਿਨ ਪਿਛੈ ਓਇ ਫਕੀਰ
ਜਾ ਪਹੁਚੇ ॥ ਜਾ ਓਇ ਫਕੀਰ ਜਾਇ ਦੇਖਨਿ ਤਾ ਬਾਬਾ ਜੀਉ ਅਗੈ ਹੀ
ਬੈਠਾ ਹੈ ॥ ਓਇ ਫਕੀ/ਰ ਹੈਰਾਨੁ ਹੋਇ ਰਹੇ ॥ ਓਇ ਲਗੇ ਕਹਿਣ ਏ ੧੩੧ (ੳ)
ਖੁਦਾਇ ਹਮ ਏਹੁ ਪਿਛੈ ਛਡਿਆ ਥਾ ਏਹੁ ਅਗੈ ਹੀ ਆਇ ਨਿਕਲਿਆ
ਏਹੁ ਕਿਆ ਤਮਾਸਾ ਹੋਤਾ ਹੈ ॥ ਏ ਖੁਦਾਇ ਬਡੀ ਹੈਰਾਨਗੀ ਹੈ ॥ ਤਾ ਫੇਰਿ
ਓਨਾ ਫਕੀਰਾ ਮਕੇ ਕੇ ਜੋ ਲੋਗ ਥੇ ਤਿਨਾ ਨੂੰ ਪੁਛਿਆ ਜੋ ਭਾਈ ਲੋਗਹੁ
ਇਹੁ ਫਕੀਰ ਇਥੈ ਕਿ/ਦੋਕਣਾ ਕੁ ਹੈ ॥ ਤਬ ਉਨਾ ਲੋਕਾ ਆਖਿਆ ਇਸ ੧੩੧ (ਅ)
ਫਕੀਰ ਕਉ ਈਹਾ [ਆਏ] ਬਰਸ ਦਿਨ ਹੂਆ ਹੈ ॥ ਤਬ ਉਨਾ ਫਕੀਰਾ
ਕਹਿਆ ਏ ਖੁਦਾਇ ਹਿੰਦੂ ਕਉ ਇਤਨੀ ਪਹੁਚਿ ॥ ਬਲਿਹਾਰ ਕੀਏ ਇਸ ਤੇਰੀ
ਇਨਾਇਤ[1] ਕਉ ॥ ਜੁ ਇਤਨੀ ਪਹੁਚਿ ਤੈਂ ਨੇ ਹਿੰਦੂ ਕਉ ਦੀਨੀ ਹੈ ॥ ਤਬ
ਉਨਹੁ ਰਾਹ ਕੀਆ ਗ/ਲਾ ਕਰਿ ਸੁਣਾਈਆ ॥ ਉਨੋ ਲੋਕਾ ਕਉ ਜੋ ਮਕੇ ਕੇ ੧੩੨ (ੳ)
ਲੋਕ ਥੇ ਤਿਨਾ ਕਹਿਆ [2]ਏਹੁ ਹਿੰਦੂ ਨਾਹੀ ਏਹੁ ਦਾਨਸੁਮੰਦ ਹੈ[2] ਨਿਵਾਜੁਪੇਸ[3]
ਹੈ ਈਹਾ ਜਿਤਨੇ ਲੋਗ ਹੈ ਸਭ ਇਸੀ ਕੇ ਪਿਛੈ ਨਿਮਾਜ ਕਰਤੇ ਹੈ ॥ ਸਭਨਾ
ਕੇ ਆਗੈ ਏਹੀ ਨਿਮਾਜ ਕਰਤਾ ਹੈ ॥ ਤਾ ਉਨਹੁ ਫਕੀਰਹੁ ਕਹਿਆ ਹਮ
ਕਉ ਈਵੇ ਹੀ ਕ/ਹਤਾ ਥਾ ਜੋ ਮੈ ਹਿੰਦੂ ਹੋ ॥ ਤਦ ਉਨਹੁ ਕਹਿਆ ੧੩੨ (ਅ)
ਏਹੁ ਮੁਸਲਮਾਨੁ ਹੈ ਤਬ ਐਸੀ ਪਹੁਚ ਹੈ ॥ ਹਮ ਹੈਰਾਨ ਥੇ ਹਿੰਦੂ ਕਉ
ਇਤਨੀ ਪਹੁਚਿ ਕਹਾ ਤੇ ਹੁਈ ॥ ਬਰਸ ਦਿਨ ਬਾਬਾ ਮਕੇ ਰਹਿਆ ॥
ਉਹਾ ਸਬਦੁ ਹੋਆ ॥ ਰਾਗੁ ਬਸੰਤੁ ॥ [4]ਨਉ ਸਤੁ ਚਉਦਹ ਤੀਨ ਚਾਰਿ
ਕਰਿ ਮਹਲਤਿ ਰਾਸਿ ਬ/ਹਾਲੀ ॥ ਚਾਰੇ ਦੀਵੇ ਚਹੁ ਹਥ ਦੀਏ ਏਕਾ ਏਕੀ ੧੩੩ (ੳ)
ਵਾਰੀ ॥ ੧ ॥ ਮਿਹਰਵਾਨ ਮਧਸੂਦਨ ਮਾਧੋ ਐਸੀ ਸਕਤਿ ਤੁਮਾਰੀ ॥ ੧ ॥
ਰਹਾਉ ॥ ਘਰਿ ਘਰਿ ਲਸਕਰ ਪਾਵਕੁ ਤੇਰਾ ਧਰਮ ਕਰੇ ਸਿਕਦਾਰੀ ॥
ਧਰਤੀ ਦੇਗ ਮਿਲੈ ਇਕ ਵੇਰਾ ਭਾਗੁ ਤੇਰਾ ਭੰਡਾਰੀ ॥੨॥ ਨਾ ਸਾਬੂਰੀ[5] ਹੋਵੈ
ਫਿਰਿ ਮੰਗੈ ਨਾਰਦ ਕਰੇ ਖੁਆਰੀ ॥ ਲਬੁ ਅੰਧੇ/ਰਾ ਬੰਦੀਖਾਨਾ ਅਉਗਣ ਪੈਰ ੧੩੩ (ਅ)
ਲੁਹਾਰੀ ॥੩॥ ਪੂੰਜੀ ਮਾਰਿ ਪਵੈ ਨਿਤ ਮੁਦਗਰ ਪਾਪ ਕਰੇ ਕੁਟਵਾਰੀ॥ ਭਾਵੈ
ਚੰਗਾ ਭਾਵੈ ਮੰਦਾ ਜੈਸੀ ਨਦਰਿ ਤੁਮਾਰੀ ॥ ੪ ॥ ਆਦਿ ਪੁਰਖ ਕਉ

---

[1]ਮਿਹਰਬਾਨੀ । [2]'ਇਹ ਹਿੰਦੂ...ਦਾਨਸੁਮੰਦ ਹੈ' ਤਕ ਦਾ ਪਾਠ ਜ. ਸਿ. ਅ. ਵਿਚ ਪ੍ਰਾਪਤ ਨਹੀਂ ਹੈ । [3]ਨਿਮਾਜ ਪੜ੍ਹਨ ਦਾ ਨੇਮੀ । [4]ਇਹ ਸ਼ਬਦ ਸ੍ਰੀ ਗੁ. ਗ੍ਰੰ. ਸਾ., ਪੰਨਾ ੧੧੯੦, ਉਪਰ ਪ੍ਰਾਪਤ ਹੈ । ਪਾਠਾਂਤਰ ਇਸ ਪ੍ਰਕਾਰ ਹੈ :
[5]ਨਾ-ਸਾਬੂਰ ।

ਅਲਹੁ ਕਹੀਐ ਸੇਖਾ ਆਈ ਵਾਰੀ ॥ ਦੇਵਲ ਦੇਵਤਿਆ ਕਰੁ ਲਾਗਾ ਐਸੀ
੧੩੪ (ੳ) ਕੀਰਤਿ ਚਾਲੀ ॥੫॥ ਕੂਜਾ ਬਾਂ/ਗ ਨਿਵਾਜ ਮੁਸਲਾ ਨੀਲ ਰੂਪ ਬਨਵਾਰੀ ॥
ਘਰਿ ਘਰਿ ਮੀਆ ਸਭਨਾ ਜੀਆ ਬੋਲੀ ਅਵਰ ਤੁਮਾਰੀ ॥ ੬ ॥ ਜੇ ਤੂ ਮੀਰ
ਮਹੀਪਤਿ ਸਾਹਿਬੁ ਕੁਦਰਤਿ ਕਉਣ ਹਮਾਰੀ ॥ ਚਾਰੇ ਕੁੰਟ ਸਲਾਮ ਕਰਹਿ[1] ॥
ਘਰਿ ਘਰਿ ਸਿਫਤਿ ਤੁਮਾਰੀ ॥੭॥ ਤੀਰਥ ਸਿੰਮ੍ਰਿਤਿ ਪੁੰਨ ਦਾਨੁ ਕਿਛੁ ਲਾਹਾ
੧੩੪ (ਅ) ਮਿਲੈ ਦਿਹਾੜੀ ॥ ਨਾਨਕ ਨਾਮੁ/ ਮਿਲੈ ਵਡਿਆਈ [2]ਮੇ ਏਕਾ[2] ਘੜੀ
ਸਮਾਲੀ ॥੮॥੧॥ ਆਗੈ ਜਿਤਨੇ ਲੋਕ ਸੇ ਸਭ ਆਇ ਪੈਰੀ ਪਏ ਸਭ ਸੇਵਕ
ਹੋਏ ॥ ਤਾ ਮਕਾ ਮਦੀਨਾ ਸਭ ਮੁਲਕ ਦੇਖਿ ਕੈ ਸਭ ਦੇਸ ਦੇਖਿ ਕੈ ਬਾਰਵੈ
ਬਰਸ ਬਾਬਾ ਜੀ ਫਿਰਿ ਤਲਵੰਡੀ ਆਇਆ ॥ ਜਿਦੋਕਣਾ ਬਾਬਾ ਜੀ
੧੩੫ (ੳ) ਸੁਲਤਾਨਪੁਰੋ ਡੇਰਾ ਲੁ/ਟਾਇ ਨਿਕਲਿਆ ਸੀ ਬਾਰਵੈ ਬਰਸ ਫਿਰਿ
ਤਲਵੰਡੀ ਆਇਆ ॥ ਦੁਇ ਵਰੇ ਸੁਲਤਾਨਪੁਰ ਚਾਕਰੀ ਕੀਤੀ [3][ਦਉਲਤ
ਖਾਨ ਦੀ ॥ ਬਾਰਹ ਬਰਸ][3] ਉਦਾਸੀ ਕੀਤੀ ॥ ਫੇਰਿ ਘਰੀ ਆਇਆ
॥ ੧ ॥ ੧੫ ॥ ਸਾਖੀ ਹੋਰੁ ਚਲੀ ॥

[ਮਾਤਾ ਪਿਤਾ ਨਾਲ ਮੇਲ] ਤਲਵੰਡੀ ਰਾਇ ਭੋਏ ਭਟੀ ਕੀ ਬਾਬਾ
੧੩੫ (ਅ) ਨਾਨਕ ਆਇ ਬੈਠਾ ॥ ਕੋਹਾ ਦੁਹ ਤਿਹੁ ਉਤੇ '[4]ਸਾਧੜ ਬਾਰ[4]'/ ਵਿਚਿ ॥
ਤਾ ਮਰਦਾਨਾ ਡੂਮਿ ਬੋਲਿਆ ਜਿ ਹੁਕਮੁ ਹੋਵੈ ਤਾ ਘਰ ਵਲੋ ਫਿਰਿ ਆਵਾ
ਵਿਖਾ ਮਾਣੂ[5] ਮੁਏ ਗਏ ਕਿ ਹਾਲੁ ਹੋਆ ਓਨਾ ਦਾ ॥ ਗੁਰੂ ਬਾਬੇ ਆਖਿਆ
ਮਰਦਾਨਿਆ ਜੇ ਤੇਰੇ ਮਾਣੂ ਮਰਹਿ ਤਾ ਸੰਸਾਰ ਨੋ ਕਿਉਕਰਿ ਪਾਲਹਿਗੋ ॥
੧੩੬ (ੳ) ਜਾਹਿ ਜੇ ਤੇਰੇ ਜੀਉ ਹੈ ਤਾ ਮਿਲਿ ਆਉ ॥ ਪਰ ਮੇਰਾ/ ਨਾਉ ਲਈ ਨਾਹੀ ॥
ਜੇ ਕੋਈ ਆਇ ਪੁਛੀਗਾ ਜਿ ਨਾਨਕ ਦੀ ਕਾਈ ਖਬਰ ਤਾ ਈਵੈ ਆਖੇ ਹਉ
ਜਾਣਦਾ ਨਾਹੀ ਜਿਦੋਕਣਾ ਸੁਲਤਾਨਪੁਰਹੁ ਡੇਰਾ ਲੁਟਾਇ ਨਿਕਲਿਆ
ਤਿਦੋਕਣਾ ਮੈ ਉਸਦਾ ਨਾਉ ਜਪਦਾ ਫਿਰਦਾ ਹਾ ॥ ਕਿਹੁ ਨ ਜਾਪੀ ਜਿ
੧੩੬ (ਅ) ਕਿਥੈ ਗਇਆ ਈਵੈ ਆਖੇ ॥ ਪੈਰੀ/ ਪਇ ਕੈ ਮਰਦਾਨਾ ਘਰਿ ਆਇਆ ॥
ਲੋਕ ਮਿਲਿ ਗਇਆ ਮਰਦਾਨੇ ਦੁਆਲੇ ॥ ਲੋਕ ਲਗੇ ਆਖਣ ਏਹੁ
ਮਰਦਾਨਾ ਡੂਮਿ ਆਇਆ ਜਿ ਨਾਨਕ ਨਾਲਿ ਗਇਆ ਸਾ ॥ ਸਭ ਆਇ
ਪੈਰੀ ਪਉਣ ॥ ਏਉ ਜਾਣਨਿ[6] ਇਹੁ ਮਰਦਾਨਾ ਡੂਮਿ ਹੈ ॥ ਪਰ ਬਾਬੇ ਦੇ

---

ਗੁਰਬਾਣੀ ਨਾਲ ਪਾਠਾਂਤਰ : [1]ਕਰਹਿਗੇ, [2]ਮੈਕਾ । [3]ਇਹ ਪਦ ਅਸਾਂ ਸਿ.ਹੈ. ਲਾ. ਵਾਲੇ ਖਰੜੇ ਤੋਂ ਲੈ ਕੇ ਪਾਏ ਹਨ; ਮੂਲ ਹੱਥ-ਲਿਖਤ ਵਿਚ ਨਕਲ ਕਰਦੇ ਸਮੇਂ ਰਹਿ ਗਏ ਲਗਦੇ ਹਨ; 'ਬੇਦੀ' ਵਿਚ ਪਾਠ 'ਚਉਦਵੇਂ ਬਰਸ ਫੇਰ' ਹੈ । [4]ਇਹ ਪਦ ਸ.ਸਿ.ਅ. ਵਿਚ ਨਹੀਂ ਹੈ, ਅਰਥ ਸਾਂਦਲ ਬਾਰ ਹੈ । [5]ਮਨੁੱਖ । [6]ਮੂਲ ਹੱਥ-ਲਿਖਤ ਵਿਚ ਪਾਠ 'ਜਨਿ' ਸੀ । ਸੁਧਾਈ ਸਿ. ਹੈ. ਲਾ. ਵਾਲੇ ਨੁਸਖੇ ਤੋਂ ਕੀਤੀ ਹੈ।

ਨਾਲਿ ਦਾ ਪਰਤਾਪ ॥ ਓਸ ਦਾ ਸਾਇਆ ਸਿਹੈ/ ਤੇ ॥ ਸਭ ਸੰਸਾਰ ਆਇ ੧੩੭ (ੳ)
ਪੈਰੀ ਪਵੈ ॥ ਮਰਦਾਨਾ ਛੇੜੀ ਛੇੜੀ ਘਰ ਬਾਰ ਦੇਖ ਦਾਦੇ ਕਾਲੂ ਦੇ
ਆਇਆ ॥ ਮਾਤਾ ਦਾਦੀ ਦੇਖ[1] ਕੈ ਗਲਿ ਚਮੜੀਆ ॥ ਮਾਤਾ ਆਖਿਆ
ਮਰਦਾਨਿਆ ਕਾਈ ਨਾਨਕ ਦੀ ਖਬਰ ਆਖਿ ॥ ਹੋਰੂ ਭੀ ਆਇ ਪੁਛਨਿ
ਕਿਥਾਉ ਨਾਨਕ ਦੀ ਖਬਰ ॥ ਮਰਦਾਨੇ ਆਖਿ/ਆ ਜੀ ਜਿਦੇਕਣਾ ੧੩੭ (ਅ)
ਸੁਲਤਾਨਪੁਰੋ ਡੇਰਾ ਲੁਟਾਇ ਨਿਕਲਿਆ ਸੀ ਤਿਦੇਕਣਾ ਕਿਹੁ ਨ ਜਾਪੀ ਕਿਥੈ
ਗਇਆ ॥ ਹਉ ਭੀ ਉਸਦਾ ਨਾਉ ਜਪਦਾ ਫਿਰਿਦਾ ਹਾ ॥ ਉਹ ਕਿਥਾਉ
ਹੈ ਸੁ ਉਹੋ ਜਾਣੈ ॥ ਮਰਦਾਨਾ ਰਤੀ ਕੁ ਗਲਿ ਕਰਦਾ ਕਿਨੈ ਡਿਠਾ ਕਿਨੈ ਨ
ਡਿਠਾ ॥ ਉਥਹੁ ਮਰਦਾਨਾ ਫਿਰਿ ਨਿਕਲਿਆ ॥ ਬਾਬੇ/ ਦੀ ਮਾਤਾ ੧੩੮ (ੳ)
ਆਖਿਆ ਏਹੁ ਜੁ ਬਤਦੇ ਫਿਰਿ ਨਿਕਲਿਆ ਸੌ ਏਹੁ ਖਾਲੀ ਨਾਹੀ ॥ ਮਾਤਾ
ਕਿਛੁ ਮਿਠਿਆਈ ਕਿਛੁ ਮੇਵਾ ਕਿਛੁ ਕਪੜੇ ਗੰਢ ਬਨਦੀਆ[2] ਚਲੀ ॥
ਗਿਰਾਉ ਦਾ ਬਹਾਨਾ ਕਰਿਕੇ ਜਿਧਰ ਮਰਦਾਨਾ ਨਿਕਲਿਆ ਸੀ ਉਤੈ ਰਾਹਿ
ਪਉਦੀਆ[3] ਚਲੀ ॥ ਆਵਦੀ ਆਵਦੀ ਅਗਾਹਾ ਆਈ ਤਲਵੰਡੀਅਹੁ ਪਰੇ
ਕੋਹ ਦੁਇ ਅਢਾ/ਈਆ ਦੀ ਉਜਾੜ ਸੀ ਤਿਸੁ ਵਿਚਿ ਬਾਬਾ ਬੈਠਾ ਸੀ ॥ ਤਾ ਪਰ ੧੩੮ (ਅ)
ਜਾਣੀਐ ਜਾ ਬਾਬੇ ਨਾਨਕ ਮਾਤਾ ਨਦਰੀ ਆਈ ॥ ਬਾਬਾ ਜੀ ਦੇਖੈ ਤਾ ਮਾਤਾ
ਆਵਦੀ ਹੈ ॥ ਗੁਰੂ ਬਾਬੇ ਆਖਿਆ ਮਰਦਾਨਿਆ ਮਾਤਾ ਆਵਦੀ ਹੈ ॥ ਤਾ
ਮਾਤਾ ਨਜੀਕ ਆਈ ॥ ਬਾਬਾ ਜੀ ਉਠਿ ਕਰਿ ਪਰਦਖਣਾ ਦੇ ਕਰਿ ਖੜਾ ਹੋਇ
ਰਹਿਆ ਪੈਰੀ ਪੈ ਕੇ ॥ ਮਾਤਾ/ ਆਇ ਕਰਿ ਸਿਰਿ ਚੁੰਮਿਆ ਗੁਰੂ ਨਾਨਕ ਦਾ ॥ ੧੩੯ (ੳ)
ਅਤੈ ਲਗੀ ਆਖਣ ਹਉ ਵਾਰੀ ਹਉ ਵਾਰੀ ਬੇਟਾ ॥ ਹਉ ਵਾਰੀ ਤੁਧੁ ਵਿਟਹੁ
ਹਉ ਵਾਰੀ ਬੇਟਾ ॥ ਹਉ ਕੁਰਬਾਣ ਕੁਰਬਾਣ ਕੀਤੀ ਬੇਟਾ ॥ ਹਉ ਬਲਿਹਾਰ
ਬਲਿਹਾਰ ਕੀਤੀ ਬੇਟਾ ਤੇਰੇ ਦਰਸਨ ਵਿਟਹੁ ॥ ਹਉ ਨਿਹਾਲੁ ਕੀਤੀ ਜੋ ਤਉ
ਆਪਣਾ ਦਰਸਨੁ/ ਦਿਤਾ ਬੇਟਾ ॥ ਤੇਰਿਆ ਪੈਰਾ ਵਿਟਹੁ ਵਾਰੀ ਬੇਟਾ ॥ ੧੩੯ (ਅ)
ਏਨਾ ਜਟਾ ਵਿਟਹੁ ਵਾਰੀ ਬੇਟਾ ॥ ਤੇਰੇ ਖਿਲਕਿਆ ਵਿਟਹੁ ਵਾਰੀ ਬੇਟਾ ॥
ਜਿਥੈ ਜਿਥੈ ਤੂੰ ਫਿਰਿਦਾ ਸਹਿ ਤਿਨਾ ਥਾਵਾ ਵਿਟਹੁ ਵਾਰੀ ਬੇਟਾ ॥
ਤੁਧ ਨਿਹਾਲ ਕੀਤੀ ਮੇਰੇ ਨਾਨਕਾ ॥ ਤਾ ਗੁਰੂ ਬਾਬਾ ਤ੍ਰੈਲੋਕ ਨਾਥ ਪਰੁ
ਮਾਤਾ ਦੇ ਮਿਲਣੇ ਨਾਲਿ ਗਦੁ ਗਦੁ ਹੋਇ ਗਇਆ/ ਤਾ ਸਬਦੁ ਲੈ ਉਠਿਆ ॥ ੧੪੦ (ੳ)
ਰਾਗ ਵਡਹੰਸੁ[4] ॥ ਹਉ ਵਾਰੀ ਵੰਞਾ ਤੈਂ[5] ਸਾਹਬ ਕੇ ਨਾਵੈ ॥ ੧ ॥ ਰਹਾਉ ॥

---

[1]'ਡਿਠਾਇ' (ਬੇਦੀ)। [2]ਸ਼ੁੱਧ ਰੂਪ 'ਬੰਨ੍ਹਦਿਆ' ਹੈ। ਸਿ. ਰੈ. ਲਾ. ਵਾਲੇ ਖਰੜੇ ਵਿਚ ਵੀ ਪਾਠ 'ਬੰਨਦੀਆਂ' ਹੈ। [3]ਸ਼ੁੱਧ ਰੂਪ 'ਪਉਂਦਿਆਂ' ਹੋਣਾ ਚਾਹੀਦਾ ਹੈ। [4]ਦੇਖੋ ਸ੍ਰੀ ਗੁ. ਗ੍ਰੰ. ਸਾ., ਪੰਨਾ ੫੫੭। ਮੁਖ ਪਾਠਾਂਤਰ ਇਸ ਤਰ੍ਹਾਂ ਹੈ : [5]ਘੰਨੀਐ ਵੰਞਾ ਤਉ।

ਅਮਲੀ ਅਮਲੁ ਨਾ ਅੰਬੜੈ ਮਛੀ ਨੀਰ ਨ ਹੋਇ ॥ ਜੋ ਰਤੇ ਸਹ ਆਪਣੈ
ਤਿਨ ਭਾਵੈ ਸਭ ਕੋਇ ॥ ੧ ॥ ਸਾਹਿਬ ਸਫਲਿਓ ਰੁਖੜਾ ਅੰਮ੍ਰਿਤ ਜਾ ਕਾ
੧੪੦ (ਅ) ਨਾਉ ॥ ਜਿਨ ਪੀਆ ਸੇ ਤ੍ਰਿਪਤ ਭਏ ਹ/ਉ ਤਿਨ ਕੁਰਬਾਣੈ[1] ਜਾਉ ॥ ੨ ॥
ਮੈ ਕੀ ਨਦਰਿ ਨਾ ਆਵਈ ਵਸਹਿ ਹਭੀਆ ਨਾਲ ॥ ਤਿਖਾ ਤਿਹਾਇਆ
ਕਿਉ ਲਹੈ ਜਾ ਸਰ ਭੀਤਰਿ ਪਾਲਿ ॥੩॥ ਨਾਨਕ ਤੇਰਾ ਬਾਣੀਆ ਤੂ ਸਾਹਿਬ
ਮੈ ਰਾਸਿ ॥ ਮਨ ਤੇ ਧੋਖਾ ਤਾ ਲਹੈ ਜਾ ਸਿਫਤਿ ਕਰੀ ਅਰਦਾਸਿ ॥੪॥ ੧ ॥
੧੪੧ (ੳ) ਤਾ ਮਾਤਾ ਕਢਿ ਕਰਿ ਮਠਿ/ਆਈ ਮੇਵੇ ਆਗੇ ਰਖੇ ॥ ਕਹਿਣ ਲਗੀ ਖਾਹਿ
ਮੇਰਾ ਬੇਟਾ ॥ ਹਉ ਵਾਰੀ ਤੁਧ ਵਿਟਹੁ ਤੂ ਖਾਹਿ ਮੇਰਾ ਜੀਉ ਖੁਸੀ ਹੋਵੈ ॥
ਤਾ ਬਾਬਾ ਜੀਉ ਬੋਲਿਆ ਮਾਤਾ ਹਉ ਰਜਾ ਹਾ ॥ ਮੈਨੂ ਕਿਛੁ ਨਾਹੀ ਭਾਵਦਾ ॥
ਤਾ ਮਾਤਾ ਆਖਿਆ ਬੇਟਾ ਤੂੰ ਕਿਤੁ ਖਾਧੈ ਰਜਾ ਹੈ ॥ ਜਾ ਏਹੁ ਤੁਧੁ ਨਾਹੀ
੧੪੧ (ਅ) ਭਾਵਦਾ ॥ ਤਾ ਬਾਬਾ ਜੀ ਸਬ/ਦੁ ਬੋਲਿਆ ਸਿਰੀ ਰਾਗੁ ਵਿਚਿ ॥ [2]ਸਭ ਰਸ
ਮਿਠੇ ਮੰਨਿਅਹਿ ਸੁਣਿਐ ਸਾਲੋਣੇ ॥ ਖਟ ਤੁਰਸੀ ਮੁਖ ਬੋਲਣਾ ਮਾਰਣ ਨਾਦ
ਕੀਏ ॥ ਛਤੀਹ ਅੰਮ੍ਰਿਤ ਭਾਉ ਏਕ ਜਾ ਕਉ ਨਦਰਿ ਕਰੇਇ ॥੧॥ ਮਾਤਾ[3]
ਹੋਰੁ ਖਾਣਾ ਖੁਸੀ ਖੁਆਰੁ ॥ ਜਿਤ ਖਾਧੇ ਤਨ ਪੀੜੀਐ ਮਨ ਮਹਿ ਚਲਹਿ
੧੪੨ (ੳ) ਵਿਕਾਰ ॥ ੧ ॥ ਰਹਾਉ ॥ ਤਾ ਮਾਤਾ/ ਕਹਿਆ ਬੇਟਾ ॥ ਏਹ ਖਿਲਕਾ ਬਕਲ
ਦਾ ਉਤਾਰ ॥ ਏਹ ਕਪੜੇ ਪੈਨ ॥ ਫਿਰ ਬਾਬੇ ਆਖਿਆ ॥ [4]ਪੈਨਣੁ ਰਤਾ[4]
ਮਨੁ ਰਤਾ ਸੁਪੇਦੀ ਸਚੁ[5] ਦਾਨੁ ਨੀਲੀ ਸਿਆਹੀ ਕਦਾ ਕਰਣੀ ਪਹਰਣੁ ਪੈਰੁ
ਧਿਆਨੁ ॥ ਕਮਰ ਬੰਦ ਸੰਤੋਖ ਕਾ ਧਨ ਜੋਬਨੁ ਤੇਰਾ ਨਾਮੁ ॥ ੨ ॥ ਮਾਤਾ[6]
੧੪੨ (ਅ) ਹੋਰੁ ਪੈਨਣੁ ਖੁਸੀ ਖੁਆਰ ॥ ਜਿਤੁ ਪੈਧੇ ਤਨੁ ਪੀੜੀਐ/ ਮਨ ਮਹਿ ਚਲਹਿ
ਬਿਕਾਰ ॥ ੧ ॥ ਰਹਾਉ ॥ ਫਿਰਿ ਦਾਦੇ ਕਾਲੂ ਨੋ ਖਬਰਿ ਹੋਈ ॥ ਚੜਦੇ
ਘੋੜੇ ਦਾਦਾ ਕਾਲੂ ਦਉੜਿਆ ॥ ਜਿਥੇ ਬਾਬਾ ਬੈਠਾ ਥਾ ਤਿਥੈ ਆਇਆ ॥
ਬਾਬਾ ਜੀ ਉਠਿ ਕਰਿ ਪਰਦਖਣਾ ਦੇ ਕਰਿ ਪੈਰੀ ਪਇਆ ਖਲਾ ਹੋਇ ਰਹਿਆ ॥
੧੪੩ (ੳ) ਦਾਦਾ ਕਾਲੂ ਹਾਹਾ ਬਿਲੀਪਾਤ[7] ਲਗਾ ਕਰਣਿ ॥ ਦਾਦੇ ਕਹਿ/ਆ ਜੀਉ
ਘੋੜੇ ਚੜੀਐ ਅਤੇ ਘਰ ਚਲੀਐ ॥ ਅਸਾ ਫੇਰਿ ਨਵੇ ਉਸਾਰੇ ਹੈਨਿ ਇਕੇਰਾ
ਘਰ ਦਿਸੰਨਿ ॥ ਬਾਬੇ ਕਹਿਆ ਏ ਘੋੜੇ ਮੇਰੇ ਕੰਮਿ ਨਾਹੀ ਆਵਦੇ ॥ ਤਾ ਦਾਦੇ
ਕਾਲੂ ਆਖਿਆ ਹੋਰ ਘੋੜੇ ਕੇਹੜੇ ਹੈਨਿ ॥ ਜਿਨੀ ਤੂੰ ਚੜਿਆ ਹੈ ॥ ਏਹ ਘੋੜੇ

---

ਗੁਰਬਾਣੀ ਨਾਲੋਂ ਪਾਠਾਂਤਰ : [1]ਬਲਿਹਾਰੈ । [2]ਇਸ ਸ਼ਬਦ ਦੀ ਇਹ ਪਉੜੀ ਅਤੇ ਅਗਲੀਆਂ ਤਿੰਨੇ ਪਉੜੀਆਂ ਸ੍ਰੀ ਗੁ. ਗ੍ਰੰ. ਸਾ., ਪੰਨਾ ੧੬-੧੭ ਉਤੇ ਪ੍ਰਾਪਤ ਹਨ । ਪਾਠਾਂਤਰ : [3]ਬਾਬਾ, [4]ਰਤਾ ਪੈਨਣ, [5]ਸਤੁ, [6]ਬਾਬਾ । [7]ਚੀਕ ਪੁਕਾਰ ।

ਤੈਨੂ ਖੁਸੀ ਨਾਹੀ ਆਵਦੇ ॥ ਤਾ ਬਾਬਾ ਬੋਲਿਆ ਏਹ ਘੋੜੇ ਹੈਨਿ ॥/ ਘੋੜੇ ੧੪੩ (ਅ)
ਪਾਖਰ ਸੁਇਨੇ ਸਾਖਤ ਬੂਝਣ ਤੇਰੀ ਵਾਟ ॥ ਤਰਕਸ ਤੀਰ ਕਮਾਨ ਸਾਂਗ
ਤੇਗਬੰਦ ਗੁਣ ਧਾਤ ॥ ਵਾਜਾ ਨੇਜਾ ਪਤਿ ਸਿਉ ਪਰਗਟੁ ਕਰਮ ਤੇਰਾ
ਮੇਰੀ ਜਾਤਿ ॥੧॥ ਬਾਬਾ ਹੋਰ ਚੜਿਣਾ ਖੁਸੀ ਖੁਆਰ ॥ ਜਿਤ ਚੜਿਆ ਤਨੁ
ਪੀੜੀਐ ਮਨ ਮਹਿ ਚਲਹਿ ਵਿਕਾਰ ॥ ੧ । ਰਹਾਉ ॥ ਤਾ ਦਾਦੇ ਆਖਿਆ
ਜੀ ਏਕੇਰਾ/ ਘਰਿ ਦਿਸਨਿ ॥ ਅਸਾ ਭਲੇ ਉਸਾਰੇ ਹੈਨਿ ॥ ਚਿਰਾ ਪਿਛੋ ੧੪੪ (ੳ)
ਪਰਮੇਸਰ ਆਦੇ ਹੋ ਤੇਰਾ ਪਰਵਾਰੁ ਹੈ ਇਕੇਰਾ ਪਰਵਾਰ ਨੋ ਵੀ ਮਿਲਿ ॥
ਅਤੇ ਘਰ ਭੀ ਵੇਖੁ ਨਵੇ ਉਸਾਰੇ ਹੈਨਿ ॥ ਮਾਉ ਭੀ ਆਖਿਆ ਅਸਾਡਾ
ਜੀਉ ਥਾਇ ਹੋਵੈ ॥ ਦਾਦੇ ਆਖਿਆ ਹਉ ਜੁ ਆਇਆ ਹਾ ਸੁ
ਤੁਧੈ ਨੋ ਲੈਣਿ ਆਇਆ ਹਾ ॥ ਮੇਰੇ ਤੂੰ ਨਾਲਿ ਚ/ਲੁ ॥ ਬਾਬਾ ਜੀਉ ੧੪੪ (ਅ)
ਬੋਲਿਆ ॥ ਘਰ ਮੰਦਰ ਖੁਸੀਆਂ ਨਾਮ ਕੀ ਨਦਰਿ ਤੇਰੀ ਪਰਵਾਰ ॥
ਹੁਕਮੁ ਸੋਈ ਤੁਧੁ ਭਾਵਸੀ ਹੋਰੁ ਆਖਣ ਬਹੁਤੁ ਅਪਾਰ ॥ ਨਾਨਕ ਸਚਾ
ਪਾਤਿਸਾਹੁ ਪੂਛਿ ਨ ਕਰੇ ਬੀਚਾਰ ॥ ੪ ॥ ਬਾਬਾ ਹੋਰੁ ਸਉਣਾ ਖੁਸੀ
ਖੁਆਰੁ ॥ ਜਿਤੁ ਸੁਤੈ ਤਨੁ ਪੀੜੀਐ ਮਨ ਮਹਿ ਚਲਹ ਬਿਕਾਰ ॥[1]੧॥ ੧੪੫ (ੳ)
ਰਹਾਉ ॥ ਤਾ ਫਿਰਿ ਬਾਬਾ ਜੀ ਬੋਲਿਆ ਮਾਤਾ ਜੀ ਅਸੀ ਤੁਹਾਡੇ ਹੀ
ਪਾਸਿ ਹਾ ॥ ਹੁਣਿ ਤਾ ਅਸਾ ਨੋ ਖੁਸੀ ਕਰਹੁ ॥ ਤਾ ਮਾਤਾ ਆਖਿਆ ਜੀ ਮੇਰੇ
ਮਨ ਸੰਤੋਖ ਕਿਉਕਰਿ ਆਵੈਗਾ ॥ ਜੀ ਤੂੰ ਆਇ ਕਰਿ ਫਿਰਿ ਜਾਹਿਗਾ ॥
ਤਾ ਬਾਬੇ ਕਹਿਆ ਮਾਤਾ ਮੇਰੇ ਵਚਨ ਕਰਿਕੈ ਤੇਰੈ ਅਤੇ ਦਾਦੇ ਕਾਲੂ ਦੇ
ਮਨ ਸੰਤੋਖ ਆਵੈਗਾ ॥ ਬਾਬੈ ਦੇ ਇਤਨੇ ਕਹ/ਣੇ ਨਾਲਿ ਮਾਤਾ ਨੋ ਅਤੇ ੧੪੫ (ਅ)
ਦਾਦੇ ਕਾਲੂ ਨੋ ਸੰਤੋਖ ਆਇ ਗਇਆ ॥ ਬਾਬਾ ਜੀ ਫਿਰਿ ਓਥਹੁ ਰਮਿਆ
॥ ੧ ॥ ੧੬ ॥ ਸਾਖੀ ਪੂਰੀ ਹੋਈ ॥ ਅਗੋ ਹੋਰੁ ਸਾਖੀ ਚਲੀ ॥

[ਸੇਖ ਬ੍ਰਹਮ ਨਾਲ ਗੋਸਟਿ] ਸ੍ਰੀ ਗੁਰੂ ਬਾਬਾ ਜੀ ਓਥਹੁ ਰਮਿਆ
ਰਾਵੀ ਦੇ ਉਰਵਾਰ ਅਤੇ ਵਿਆਹ ਦੇ ਅਧ ਵਿਚਿਦੋ ਮਾਝੇ ਦੇ ਵਿਚਦੋ ਜੰਗਲ
ਜੰਗਲ ਉਤਿ ਰਾਹਿ ਪਠਾਣਾ ਦੇ ਗਿਰਾਉ ਸੇ ਤਿਨਾ / ਵਿਚਿ ਬਾਬਾ ਨਾਨਕ ੧੪੬ (ੳ)
ਜੀ ਆਇਆ ॥ ਕੋਹ ਦੁਹ ਤਿਹਾ ਦੀ ਉਜਾੜਿ ਸੀ ॥ ਤਿਸੁ ਵਿਚ ਪਠਾਣਾ
ਦਾ ਪੀਰ ਸੀ ਬਾਬਾ ਫਰੀਦ ॥ ਫਰੀਦ ਦੇ ਤਖਤੇ ਸੇਖ ਬਿਰਾਹਮ ਬਾਲਾ
ਰਾਜਾ ॥ ਉਸਦਾ ਮੁਰੀਦ ਲਕੜੀਆ ਚੁਨਣ ਗਇਆ ਥਾ ਕਾਮਲ ਦਰਵੇਸ
ਖਬਰਦਾਰ ਖੁਦਾਇ ਦਾ ਪਿਆਰਾ ॥ ਪੀਰ ਦੇ ਹੁਕਮੁ ਨਾਲਿ ਲਕੜੀਆ
ਚੁਨਣਿ ਗਇਆ ਥਾ ॥ ਉਤਿ / ਉਜਾੜਿ ਬਾਬਾ ਜੀ ਬੈਠਾ ਥਾ ॥ ਮਰਦਾਨਾ ੧੪੬ (ਅ)

---

[1]ਗੁਰਬਾਣੀ ਨਾਲੋਂ ਪਾਠ. ਭੇਦ : ਖੁਸੀ।

ਰਬਾਬ ਵਜਾਇਦਾ ਸੀ ॥ ਮਰਦਾਨੇ ਸਲੋਕ ਦਿਤਾ ॥ [1]ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭਿ ਤੂੰ ॥ ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂੰ ॥ ੧ ॥ ਜਾ ਏਹੁ ਸਲੋਕ ਮਰਦਾਨੇ ਦਿਤਾ ਤਾ ਓਹੁ ਲਕੜੀਆ ਚੁਣਦਾ ਸੀ ॥ ਸੋ
੧੪੭ (ੳ) ਲਕੜੀਆ[2] ਛੋਡਿ ਕਰਿ ਆਇ ਬਾਬੇ ਥੇ[3] ਸਿਰੁ ਨਿਵਾਇਓਸੁ ॥/ ਅਤੇ ਪੈਰਾ ਸਿਧਾ[4] ਹਥ ਕਰਿਕੈ ਬੈਠਿ ਗਇਆ ॥ ਬੈਠਿ ਕਰਿ ਬਾਬੇ ਜੀ ਦਾ ਦਰਸਨੁ ਕੀਤੋਸੁ ॥ ਦਰਸਨ ਦੇਖਿ ਕਰ ਬਹੁਤੁ ਖੁਸਹਾਲੁ ਹੋਇਆ ॥ ਕਹਣ ਲਗਾ ਵਾਹੁ ਖੁਦਾਇ ਜਿਨਿ ਇਹੁ ਦਿਦਾਰੁ ਦਿਖਾਇਆ ॥ ਵਡਾ ਖੁਦਾਇ ਹੈ ॥ ਤਾ ਭੀ ਆਖਿਓਸ ਬਾਬਾ ਜੀ ਇਸ ਰਬਾਬੀ ਕੂੰ ਹੁਕਮੁ ਥੀਵੈ ਜਿ ਮੈ ਕੂੰ ਵਤਿ
੧੪੭ (ਅ) ਬੈਤ ਸੁਣਾਏ ॥/ ਜੋ ਦਿਤਾ ਆਹਾਸੁ ॥ ਤਾ ਬਾਬੇ ਜੀ ਮਰਦਾਨੇ ਨੋ ਕਹਿਆ ॥ ਤਾ ਮਰਦਾਨੇ ਵਤਿ ਆਖਿਆ ਤਾ ਓਨਿ ਫਕੀਰ ਆਖਿਆ ਜੀ ਮੈਕੂੰ ਇਹੁ ਬੈਤ ਸਿਖਾਲੀਐ ॥ ਮਰਦਾਨੈ ਉਸ ਨੋ[5] ਸਿਖਾਇਆ ॥ ਓਹੁ ਲਕੜੀਆ ਲੈਦੋ ਪੀਰ ਕੋਲ ਆਇਆ ॥ ਲਕੜੀਆ ਰਖ ਕਰਿ ਪੀਰ ਪਾਸਿ [ਆਇ][6] ਬੈਠਾ ॥
੧੪੮ (ੳ) ਬੈਠ ਕਰਿ ਬੋਲਿਆ ਪੀਰ ਸਲਾਮਤਿ ਹਿਕੁ ਵਡਾ/ ਖੁਦਾਇ ਦਾ ਪਿਆਰਾ ਮੈਨੂ ਮਿਲਿਆ ॥ ਤਿਸ ਦੀ ਕੀਮਤਿ ਕਿਛੁ ਨਾਹੀ ਕਹੀ ਵੇਦੀ[7] ॥ ਪੀਰ ਪੁਛਿਆ ਬਚਾ ਕਿਥੇ ਮਿਲਿਓ ॥ ਤਾ ਓਨਿ ਆਖਿਆ ਪੀਰ ਸਲਾਮਤਿ ॥ ਮੈ ਲਕੜੀਆ ਚੁਨਣ ਗਇਆ ਆਹਾ ਸੁ ਜਾ ਡਿਖਾ ਤਾ ਇਕੁ ਰਬਾਬੁ ਵਜਾਇਦਾ ਹੈ ਅਤੇ ਇਕੁ ਵਡਾ ਅਉਲੀਆ ਬੈਠਾ ਹੈ॥ ਨਾਨਕ ਨਾਉ ਹੈਸੁ ॥ ਆਪਣੇ
੧੪੮ (ਅ) ਬੈ/ਤ ਆਖਦਾ ਹੈ ॥ ਤਾ ਪੀਰ ਆਖਿਆ ਜਿ ਬਚਾ ਕੋਈ ਬੈਤ ਤਉ ਭੀ ਸਿਖਿਆ ਤਿਹ[8] ਕਣੋ ॥ ਤਾ ਉਸੁ ਆਖਿਆ ਜੀਵੈ ਪੀਰੁ ॥ ਇਕ ਬੈਤ ਮੈਕੂੰ ਭੀ ਹਾਸਲੁ ਥੀਆ ਉਹ ਕਣੋ ॥ ਪੀਰ ਆਖਿਆ ਡਿਖਾ ਆਲਾਇ ॥ ਡਿਖਾ ਕੇਹਾ ਬੈਤੁ ਹੈ ॥ ਤਾ ਉਨਿ ਆਖਿਆ ॥ ਆਪੇ ਪਟੀ ਕਲਮੁ ਆਪਿ ਉਪਰਿ
੧੪੯ (ੳ) ਲੇਖੁ ਭਿ ਤੂੰ ॥ ਇਕੋ ਕਹੀਐ ਨਾਨਕਾ/ ਦੂਜਾ ਕਾਹੇ ਕੂੰ ॥੧॥ ਤਾ ਪੀਰੁ ਬੋਲਿਆ ਬਚਾ ਕਿਹੁ ਸਮਝਿਓ ਇਹਦਾ ਬਿਆਨੁ ॥ ਤਾ ਮੁਰੀਦ ਆਖਿਆ ਜੀ ਕਿਹੁ ਸਮਝਾਵਹੁ ਇਹਦਾ ਬਿਆਨੁ॥ ਪੀਰ ਆਖਿਆ ਬਚਾ ਜਿਸਦਾ ਏਹ ਆਖਿਆ ਹੈ ਸੁ ਖੁਦਾਇ [9]ਕੂੰ ਅਮੜਿਆ[9] ਹੈ ॥ ਪਰੁ ਚਲੁ ਮੈਕੂੰ [10]ਘਿਨੁ ਜੁਲੁ[10]

---

[1]ਇਹ ਸਲੋਕ ਵਾਰ ਮਲਾਰ ਕੀ ਵਿੱਚੋਂ ਹੈ ; (ਵੇਖੋ ਸ੍ਰੀ ਗੁ. ਗ੍ਰੰ. ਸਾ , ਪੰਨਾ ੧੨੯੧ ।
[2]ਇਹ ਪਦ ਸਿ. ਰੈ. ਲਾ. ਵਾਲੇ ਉਤਾਰੇ ਵਿਚ ਪ੍ਰਾਪਤ ਨਹੀਂ ਹਨ । [3]'ਕ੍ਰੇ' (ਸਿ. ਰੈ. ਲਾ.) । [4]ਵਲ (?) । [5]'ਕਉ' (ਸਿ. ਰੈ. ਲਾ.) ।
[6]ਇਹ ਪਦ (ਸਿ. ਰੈ. ਲਾ.) ਵਾਲੇ ਨੁਸਖੇ ਤੋਂ ਲੈ ਕੇ ਪਾਇਆ ਹੈ । [7]ਵੇਂਚੀ ।
[8]'ਉਹ' (ਸਿ. ਰੈ. ਲਾ.)। [9]'ਦਾ ਪਿਆਰਾ' (ਵੇਦੀ) । [10]ਲੈ ਚਲ ।

ਉਹ ਫਕੀਰ ਨਾਲ ਤੁਝਿ ਗਲਾ ਖੁਦਾਇ ਦੀਆ ਕਰਾਹੇ ॥ ਮੁਰੀ/ਦ ੧੪੯ (ਅ)
ਆਖਿਆ ਚਲੀਐ ਪੀਰ ਜੀਉ ॥ ਉਥਹੁ ਪੀਰ ਸੁਖਵਾਸਣ[1] ਵਿਚਿ ਚੜਿਆ ॥
ਉਹ ਮੁਰੀਦ ਨਾਲਿ ਲੈ ਕਰਿ ਚਲਿਆ ॥ ਬਾਬੇ ਪਾਸਿ ਆਇਆ ॥ ਆਇ
ਕਰਿ ਬੋਲਿਆ ਸਲਾਮ ਅਲੇਕਮ ਨਾਨਕ ॥ ਬਾਬੇ ਕਹਿਆ ਆਲੇਕਮ
ਸਲਾਮ ॥ ਆਈਐ ਪੀਰ ਜੀਉ ॥ ਬਾਬੇ ਕਹਿਆ ਅਸੀ ਨਿਹਾਲ ਹੋਏ ਤੇਰੀ
ਸਰ/ਫਰਾਜੀ[2] ਹੋਈ ॥ ਬਾਬਾ ਜੀ ਉਠਿ ਖੜਾ ਹੋਆ ॥ ਪੀਰ ਦਸਤਪੋਸੀ[3] ੧੫੦ (ੳ)
ਲੈ ਕਰ ਗਲ ਮਿਲਿਆ ॥ ਬਾਬੇ ਨਾਨਕ ਕੋ ਆਖਣ ਲਗਾ ਸਦਕੇ ਕੀਤੇ
ਆਜ ਕੇ ਡਿਹ[4] ਤੇ ਜੋ ਅਜੇਹਾ ਦੀਦਾਰੁ ਹੋਇਆ ॥ ਆਖਿ ਕਰਿ ਪੀਰ ਬਹਿ
ਗਇਆ ॥ ਤਾ ਵਤਿ ਪੀਰ ਬੋਲਿਆ ਜਿ ਨਾਨਕ ਜੀ ਤੈਡਾ ਹਿਕੁ ਬੈਤ
ਸੁਣਿ ਕਰਿ ਐਸੀ ਹੈਰਾਨਗੀ ਹੋਇ/ ਰਹੀ ਹੈ ਜੋ ਕਹੀ ਨਹੀ ਜਾਤੀ ॥ ਅਸੀ ੧੫੦ (ਅ)
ਆਖਿਆ ਜੇਹਾ ਇਹ ਬੈਤੁ ਹੈ ਤੇਹਾ ਦੀਦਾਰੁ ਭੀ ਪਾਸਾਹੇ ॥ ਗੁਰੂ ਬਾਬੈ
ਆਖਿਆ ਪੀਰ ਜੀ ਅਸਾਡਾ ਭਲਾ ਹੋਵਣਾ [ਸਾ] ਜੋ ਅਚਿੰਤੁ ਦੀਦਾਰੁ ਹੋਇਆ ॥
ਤਾ ਫੇਰਿ ਪੀਰ ਆਖਿਆ ਨਾਨਕ ਜੀ ਇਸ ਬੈਤ ਦੀ ਹੈਰਾਨਗੀ ਹੈ ਉਹਦਾ
ਜਬਾਬ ਆਖੀਐ ਅਸਾ ਕੂੰ ॥ ਤਾ ਬਾਬੇ ਆਖਿਆ/ ਪੀਰ ਸਲਾਮਤਿ ਜੋ ਖੁਦਾਇ ੧੫੧ (ੳ)
ਆਖਾਇਸੀ ਸੋ ਆਖਸਾਹਾ ॥ ਪੀਰ ਆਖਿਆ ਨਾਨਕ ਜੀ ਤਉ ਤਾ ਆਖਿਆ
ਇਕੋ ਕਹੀਐ ਨਾਨਕਾ ਦੂਜਾ ਕਾਹੇ ਕੂੰ ॥ ਤਾ ਪੀਰ ਕਹਿਆ ਇਕੁ ਸਾਹਬੁ
ਤੇ ਦੂ[5] ਹਦੀਂ[6] ਹਉ ਕੇਹੜਾ ਸੇਵੀ ਤੇ ਕੇਹੜਾ ਰਦੀਂ[7] ॥ ਮੁਸਲਮਾਨ ਆਖਦੇ
ਹੈਨਿ ਅਸਾ ਵਿਚਿ ਸਹੀ ਹੈ ॥ ਹਿੰਦੂ ਆਖਦੇ ਹੈਨਿ ਅਸਾ ਵਿਚਿ ਸ/ਹੀ ਹੈ ॥ ੧੫੧ (ਅ)
ਡਿਖਾ ਕੈ ਵਿਚਿ ਸਹੀ ਕੀਚੈ ॥ ਕੈ ਵਿਚਿ ਰਦ ਕੀਚੈ ॥ ਤਾ ਗੁਰੂ ਬਾਬੇ ਨਾਨਕ
ਆਖਿਆ ॥ [8]ਹਿਕ ਸਾਹਿਬੁ ਹਿਕਾ ਹਦੁ[8] ॥ ਹਿਕੁ ਸੇਵੀ ਦੂਜੈ ਰਦੁ ॥ [9]ਦੂਜਾ ਕਾਹੇ
ਸਿਮਰੀਐ ਜੰਮੈ ਤੈ ਮਰਿ ਜਾਇ ॥ ਹਿਕੋ ਸਿਮਰਹੁ ਨਾਨਕਾ ਜਲ ਥਲਿ ਰਹਿਆ
ਸਮਾਇ[9] ॥ ੧ ॥ ਜਾ ਬਾਬੇ ਜੀ ਸਲੋਕ ਦਿਤਾ ਤਾ ਫਿਰਿ ਪੀਰ ਬੋਲਿਆ ॥
/[10]ਪਾੜ ਪਟੋਲਾ ਧਜ ਕਰੀ ਕੰਮਲੜੀ ਪਹਿਰਾ ॥ ਜਿਨਿ ਵੇਸੀ ਸਹੁ ਮਿਲੈ ਹਉ ੧੫੨ (ੳ)

---

[1]ਪਾਲਕੀ । [2]ਮਾਨ । [3]ਹੱਥ ਚੁੰਮਣਾ । [4]ਦਿਨ । [5]ਦੋ ।
[6]ਹਦਾਇਤਾਂ ਕਰਨ ਵਾਲੇ, ਗੁਰੂ । [7]ਰੱਦਾਂ, ਤਿਆਗਾਂ । [8]ਇਹ ਤੁਕ ਸ੍ਰੀ ਗੁ. ਗ੍ਰੰ. ਸਾ. ਵਿਚੋਂ ਨਹੀਂ ਹੈ । [9]ਇਹ ਸਲੋਕ ਤੀਜੀ ਪਾਤਸ਼ਾਹੀ ਦਾ ਹੈ ਤੇ ਗੂਜਰੀ ਕੀ ਵਾਰ ਵਿਚ ਪ੍ਰਾਪਤ ਹੈ (ਸ੍ਰੀ ਗੁ. ਗ੍ਰੰ. ਸਾ., ਪੰਨਾ ੫੦੯) । ਸ਼ੁੱਧ ਪਾਠ ਇਸ ਪ੍ਰਕਾਰ ਹੈ : ਸਦਾ ਸਦਾ ਸੋ ਸੇਵੀਐ ਜੋ ਸਭ ਮਹਿ ਰਹੈ ਸਮਾਇ ॥ ਅਵਰੁ ਦੂਜਾ ਕਿਉ ਸੇਵੀਐ ਜੰਮੈ ਤੈ ਮਰਿ ਜਾਇ ॥ [10]ਇਹ ਸਲੋਕ ਸ੍ਰੀ ਗੁ. ਗ੍ਰੰ. ਸਾ., ਪੰਨਾ ੧੩੮੩ ਤੇ ਪ੍ਰਾਪਤ ਹੈ । ਸ਼ੁੱਧ ਪਾਠ ਇਸ ਤਰ੍ਹਾਂ ਚਲਦਾ ਹੈ : ਫਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ ॥ ਜਿਨੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ ॥

ਸੋਈ ਵੇਸ ਕਰਾ ॥੨॥ ਅਗੋ ਬਾਬੇ ਜੀ ਆਖਿਆ ॥ [1]ਕਾਹਿ ਪਟੋਲਾ ਧਜ ਕਰੀ
ਕੰਮਲੁ ਪਹਿਰਹਿ ਕਾਇ ॥ ਘਰਿ ਹੀ ਬੈਠਿਆ ਸਹੁ ਮਿਲੈ ਜੇ ਚਿਤੁ ਰਖਹਿ
੧੫੨ (ਅ) ਠਾਇ[1] ॥੩॥ [2]ਘਰ ਹੀ ਮੁੰਧ ਵਿਦੇਸ ਪਿਰ ਨਿਤ ਸਾਰ[3] ਸਮਾਲੇ ॥ [4]ਨਾਨਕ
ਮਿਲਦਿਆ[4] ਦਿਲ ਨ ਹੋਵਈ ਜੇ ਨੀਅਤਿ ਰਾਸਿ ਕਰੇ ॥੪॥ ਫਿਰਿ ਪੀਰ
ਜਬਾਬੁ ਪੁਛਿਆ ਜਿ ਨਾਨਕ ਜੀ ॥ [5]ਨੰਢੀ ਥੀ ਨ ਰਾਵਿਆ ਵਡੀ ਥੀ
ਮੁਈਆਸੁ ॥ ਧਨੁ ਕੂਕੇਦੀ ਗੋਰ ਪਈ ਤੈ ਸਹ ਨ ਮਿਲਆਸੁ ॥ ੫ ॥ ਫੇਰਿ
ਗੁਰੂ ਬਾਬੇ ਜਬਾਬੁ ਦਿਤਾ ॥ [6]ਮਹਲ ਕੁਚਜੀ ਮਰਵੜੀ ਕਾਲੀ ਮਨਹੁ
੧੫੩ (ੳ) ਕਸੁਧ ॥ ਜੇ ਗੁਣ ਹੋਵ/ਨਿ ਤਾ ਪਿਰ ਰਵੈ ਨਾਨਕ ਅਵਗੁਣ ਮੁੰਧ ॥ ੬ ॥
ਤਾ ਫੇਰਿ ਪੀਰ ਆਖਿਆ ॥ [7]ਕਵਣੁ ਸੁ ਅਖਰ ਕਵਣੁ ਗੁਣੁ ਕਵਣੁ ਸੁ
ਮਣੀਆ ਮੰਤ ॥ ਕਵਣੁ ਸੁ [8]ਵੇਸੁ ਮੈ[8] ਕਰੀ ਜਿਤ ਵਸਿ ਆਵੀ[9] ਕੰਤ ॥
[੭॥] ਫਿਰਿ ਗੁਰੂ ਬਾਬੇ ਜਬਾਬੁ ਦਿਤਾ ॥ [10]ਨਿਵਣੁ ਸੁ ਅਖਰ ਖਵਣ ਗੁਣ
ਜਿਹਬਾ ਮਣੀਆ ਮੰਤ ॥ ਏ ਤ੍ਰੈ ਭੈਣੇ ਵੇਸ ਕਰਿ ਤਾ ਵਸਿ ਆਵੀ ਕੰਤੁ ॥
੧੫੩ (ਅ) [11]/ਸੇਵਾ ਕਰੇ ਜੁ ਕੰਤੁ ਤਿਸੀ ਕਾ ਹੋਇ ॥ ਗਰਬੀ ਕੰਤੁ ਨ ਪਾਈਐ
ਭਾਵੈ ਖਰੀ ਸੁਆਲਿਉ ਹੋਇ ॥ ੯ ॥ ਸੇਵਾ ਸਾ ਤਿਸ ਭਾਵਸੀ ਜਾ ਕਉ ਨਦਰਿ
ਕਰੇਇ ॥ ਨਾਨਕ ਸਭੇ ਸਹੀਆ ਪਲਰੇ ਕੰਤ ਤਿਸੀ ਕਾ ਹੋਇ ॥ ੧੦ ॥ ਤਾ
ਫੇਰਿ ਪੀਰ ਕਹਿਆ ਨਾਨਕ ਜੀ ਮੈ ਕੂੰ ਹਿਕ ਕਾਤੀ[12] ਲੁੜੀਂਦੀ ਹੈ ਤੈ ਕੰਨੈ
੧੫੪ (ੳ) ਹੋਵੈ ਤਾ ਦੇਹਿ ॥ ਏਹੁ/ ਜੁ ਸਾਰ[13] ਦੀ ਕਾਤੀ ਹੈ ਤੈ ਨਾਲਿ ਜਨਾਵਰ
ਕੁਸਦਾ ਹੈ ਸੋ ਹਲਾਲੁ[14] ਥੀਦਾ ਹੈ ॥ ਪਰ ਏਹ ਜੁ ਬੰਦਾ ਹੈ ਇਸਦੇ ਗਲਿ
ਵਗੈ ਤਾ ਏਹੁ ਮੁਰਦਾਰ ਥੀਦਾ ਹੈ ॥ ਮੈ ਕੂ ਸਾ ਕਾਤੀ ਦੇਹਿ ਜੇਦਾ ਕੁਠਾ
ਮਾਨੂ ਹਲਾਲੁ[14] ਥੀਵੈ ॥ ਗੁਰੂ ਬਾਬੇ ਆਖਿਆ ਪੀਰ ਜੀ ਲਈਐ ਕਾਤੀ ॥

---

[1]ਪਿੱਛੇ ਆਏ ਸ਼ਲੋਕ ਦਾ ਜਵਾਬ ਮਹਲਾ ੩ ਵਲੋਂ ਹੈ। ਸ਼ੁੱਧ ਪਾਠ ਇੰਜ ਚਲਦਾ ਹੈ: ਕਾਇ ਪਟੋਲਾ ਪਾੜਤੀ ਕੰਬਲੜੀ ਪਹਿਰੇਇ ॥ ਨਾਨਕ ਘਰ ਹੀ ਬੈਠਿਆ ਸਹੁ ਮਿਲੈ ਜੇ ਨੀਅਤਿ ਰਾਸਿ ਕਰੇਇ ॥ (ਸ੍ਰੀ ਗੁ. ਗ੍ਰੰ. ਸਾ., ਪੰਨਾ ੧੩੮੩)। [2]ਇਹ ਸਲੋਕ ਵਡਹੰਸ ਦੀ ਵਾਰ ਵਿਚੋਂ ਹੈ। (ਸ੍ਰੀ ਗੁ. ਗ੍ਰੰ. ਸਾ., ਪੰਨਾ ੫੯੪) । ਪਾਠਾਂਤਰ ਅਗੇ ਦਿੱਤੇ ਅਨੁਸਾਰ ਹਨ: [3]ਝੂਰੇ, [4]ਮਿਲਦਿਆ। [5]ਇਹ ਸ਼ਲੋਕ ਸ੍ਰੀ ਗੁ. ਗ੍ਰੰ. ਸਾ, ਪੰਨਾ ੧੩੮੦ ਤੇ ਪ੍ਰਾਪਤ ਹੈ। ਪਾਠ-ਭੇਦ ਇਸ ਤਰ੍ਹਾਂ ਹਨ: ਫਰੀਦਾ ਨੰਢੀ ਕੰਤੁ ਨ ਰਾਵਿਓ...ਕੂਕੇਂਦੀ ਗੋਰ ਮੇ...ਮਿਲਿਆਸੁ। [6]ਇਹ ਸ਼ਲੋਕ ਮਾਰੂ ਰਾਗ ਵਿਚ ਸ੍ਰੀ ਗੁ. ਗ੍ਰੰ. ਸਾ., ਪੰਨਾ ੧੦੮੯ ਤੇ ਦਿਤਾ ਹੋਇਆ ਹੈ। [7]ਇਹ ਸ਼ਲੋਕ ਸ੍ਰੀ ਗੁ. ਗ੍ਰੰ. ਸਾ., ਪੰਨਾ ੧੩੮੪ ਤੇ ਪ੍ਰਾਪਤ ਹੈ। ਪਾਠ-ਭੇਦ: [8]ਵੇਸੋ ਹਉ. [9]ਆਵੈ। [10]ਇਹ ਸ਼ਲੋਕ ਵੀ ਸ੍ਰੀ ਗੁ. ਗ੍ਰੰ. ਸਾ., ਪੰਨਾ ੧੩੮੪ ਤੇ ਹੈ। [11]ਇਹ ਅਤੇ ਅਗਲਾ, ਦੋਵੇਂ, ਸ਼ਲੋਕ ਗੁਰਬਾਣੀ ਵਿਚੋਂ ਨਹੀਂ। [12]ਛੁਰੀ। [13]ਲੋਹੇ। [14]ਜ਼ਾਇਜ਼।

ਬਾਬਾ ਜੀ ਬੋਲਿਆ ॥/ [1]ਸਚ ਕੀ ਕਾਤੀ ਸਚ ਸਭ ਸਾਰ ॥ ਘਾੜਤ ੧੫੪ (ਅ)
ਤਿਸ ਕੀ ਅਪਰ ਅਪਾਰ ॥ ਸਬਦੇ ਸਾਣੁ [2]ਰਖੀ ਕੇ[2] ਲਾਇ ॥ ਗੁਣ ਕੀ
ਥੇਕੀ[3] ਮਾਹਿ ਸਮਾਇ ॥ ਤਿਸ ਕਾ ਕੁਠਾ ਹੋਵੈ ਸੇਖੁ ॥ ਲੋਹੂ ਲਬੁ ਨਕਥਾ[4]
ਵੇਖੁ ॥ ਹੋਇ ਹਲਾਲ ਲਗੈ ਹਕ ਜਾਇ ॥ ਨਾਨਕ ਦਰ ਦੀਦਾਰ ਸਮਾਇ
॥੧੧॥ ਜਾ ਏਹ ਜਬਾਬ ਬਾਬੇ/ਜੀ ਦਿਤਾ ਤਾ ਪੀਰ ਸਿਰਿ ਫੇਰਿਆ ॥ ਕਹਣ ੧੫੫ (ੳ)
ਲਗਾ ਵਾਹੁ ਖੁਦਾਇ ਵਾਹੁ ਖੁਦਾਇ ਵਾਹੁ ਖੁਦਾਇ ਜਿਨੀ ਅਜੇਹਾ ਖੁਦਾਇ
ਬੁਝਿਆ ॥ ਤਾ ਫੇਰਿ ਆਖਿਆ ਨਾਨਕ ਜੀਉ ਹਿਕੁ ਖੁਦਾਇ ਦੀ ਵਾਰ
ਅਸਾ ਨੋ ਆਖਿ ਸੁਣਾਈਐ ॥ ਜੇ ਖੁਦਾਇ ਦੀ ਵਾਰ ਗਾਵਾਹਾ ॥ ਪੀਰ ਦਾ
ਮਖਸੂਦ[5] ਏਹੁ ਜੁ ਦੁਹ ਬੇਗੋਰ ਵਾਰ ਹੋਦੀ ਨਾਹੀ ॥ ਦਿ/ਖਾ ਦੂਜਾ ਖੁਦਾਇ ੧੫੫ (ਅ)
ਦਾ ਸਰੀਕੁ ਕਉਣ ਪੈਦਾ ਕਰਸੀ ॥ ਤਾ ਗੁਰੂ ਬਾਬੇ ਆਖਿਆ ਸੁਣੀਐ ਪੀਰ
ਜੀ ਵਾਰ ਆਸਾ ॥ ਸਲੋਕ ਦੀਆ ॥ [6]ਸਚੇ ਤੇਰੇ ਖੰਡ ਸਚੇ ਬ੍ਰਹਮੰਡ ॥
.../...ਜੋ ਮਰਿ ਜੰਮੈ ਸੋ ਕਚੁ ਨਿਕਚੁ ॥ ਏਹੁ ਸਲੋਕ ਦੋ ਕਹਿ ਬਾਬਾ ਜੀ ੧੫੬ (ੳ)
ਵਾਰ ਲੈ ਉਠਿਆ ॥/ਪਉੜੀ ॥ [7]ਆਪੀ ਨੈ ਆਪੁ ਸਾਜਿਓ ਆਪੀ ਨੈ ੧੫੬ (ਅ)
ਰਚਿਓ ਨਾਉ ॥...ਕਰਿ ਆਸਣ ਡਿਠੋ ਚਾਉ ॥ ੧ ॥ ਸਲੋਕ ॥
[8]ਜਿਨਸ ਥਾਪਿ ਜੀਆ ਕਉ ਭੇਜੇ/ ਜਿਨਸ ਥਾਪਿ ਲੈ ਜਾਵੈ ॥ ... ਕਰਣੀ ੧੫੭ (ੳ)
ਉਪਰ ਹੋਇ ਤਪਾਵਸ ਜੇ ਕੋ ਕਹੈ ਕਹਾਏ ॥ ੧ ॥ ਪਉੜੀ ॥/ [9]ਨਾਨਕ ਜੀਉ ੧੫੭ (ਅ)
ਉਪਾਇ ਕੈ ਲਿਖਿ ਨਾਵੈ ਧਰਮ ਬਹਾਲਿਆ ॥... ॥ ਲਿਖਿ ਨਾਵੈ ਧਰਮ
ਬਹਾਲਿਆ ॥ ੨ ॥ /ਸਲੋਕ ॥ [10]ਲਖ ਮਣ ਸੁਇਨਾ ਲਖ ਮਣ ਰੁਪਾ... ੧੫੮ (ੳ)
ਨਾਨਕ ਓਥੈ ਜਾਣੀਅਹਿ ਸਾਹ ਕੇਈ ਪਾਤਿਸਾਹ ॥੧॥ ਪਉੜੀ ॥ [11]ਆਪੀ ਨੈ ੧੫੮ (ਅ)
ਭੋਗ ਭੋਗ ਕੇ ... ਮਨ ਅੰਧੇ ਜਨਮੁ ਗਵਾਇਆ ॥/ ੩ ॥ ਸਲੋਕ ॥ ੧੫੯ (ੳ)

---

[1]ਦੇਖੋ ਰਾਮਕਲੀ ਕੀ ਵਾਰ, ਸ੍ਰੀ ਗੁ. ਗ੍ਰੰ. ਸਾ., ਪੰਨਾ ੯੫੬। ਪਾਠਾਂਤਰ ਇਸ ਪ੍ਰਕਾਰ ਹਨ : [2]ਰਖਾਈ, [3]ਥੇਕੈ, [4]ਨਿਕਥਾ। [5]ਮਕਸਦ, ਭਾਵ। [6]ਮੂਲ ਹੱਥ-ਲਿਖਤ ਵਿਚ ਇਸ ਪਰਥਾਇ ਕੁਝ ਸਲੋਕ ਤੇ ਕੁਝ ਪਉੜੀਆਂ ਆਸਾ ਦੀ ਵਾਰ ਅਤੇ ਸ੍ਰੀ ਗੁ. ਗ੍ਰੰ. ਸਾ. ਦੇ ਹੋਰਨਾਂ ਰਾਗਾਂ ਵਿਚੋਂ ਦਿਤੀਆਂ ਹੋਈਆਂ ਹਨ । ਅਸੀਂ ਉਨ੍ਹਾਂ ਨੂੰ ਇਥੇ ਸਮੁੱਚੇ ਰੂਪ ਵਿਚ ਦੇਣ ਦੀ ਲੋੜ ਨਹੀਂ ਸਮਝੀ, ਕੇਵਲ ਆਦਿ ਤੇ ਅੰਤ ਦੀਆਂ ਤੁਕਾਂ ਦਿਤੀਆਂ ਹਨ । ਹਾਂ, ਫੁਟਨੋਟਾਂ ਨਾਲ ਸ੍ਰੀ ਗੁ. ਗ੍ਰੰ. ਸਾ., ਦਾ ਪੰਨਾ ਦੇ ਦਿਤਾ ਹੈ ਤਾਂ ਜੋ ਪਾਠਕ ਨੂੰ ਸ਼ਬਦ/ਪਉੜੀ ਲੱਭਣ ਵਿਚ ਔਕੜ ਨ ਆਏ । ਵਿਚਾਰ ਅਧੀਨ ਸ਼ਲੋਕ ਸ੍ਰੀ ਗੁ. ਗ੍ਰੰ. ਸਾ., ਦੇ ਪੰਨਾ ੪੬੩ ਤੇ ਦਿਤਾ ਹੋਇਆ ਹੈ । [7]ਇਹ ਪਉੜੀ ਵੀ ਉਸੇ ਪੰਨੇ ਤੋਂ ਹੈ ।
[8]ਇਹ ਸ਼ਲੋਕ ਸਾਰੰਗ ਕੀ ਵਾਰ ਵਿਚ, ਪੰਨਾ ੧੨੩੯ ਤੇ ਹੈ । [9]ਆਸਾ ਦੀ ਵਾਰ ਵਿਚੋਂ, ਪੰਨਾ ੪੬੩ । [10]ਵਾਰ ਮਲਾਰ ਕੀ ਵਿਚੋਂ, ਪੰਨਾ ੧੨੮੭ ।
[11]ਆਸਾ ਦੀ ਵਾਰ ਵਿਚੋਂ, ਪੰਨਾ ੪੬੪ ।

੧੫੯ (ਅ) [1]ਭੈ ਵਿਚ ਪਉਣ ਵਹੈ ਸਦ ਵਾਉ ॥.../...ਨਾਨਕ ਨਿਰਭਉ ਨਿਰੰਕਾਰ
੧੬੦ (ੳ) ਸਚੁ ਏਕੁ ॥ [2]ਨਾਨਕ ਨਿਰਭਉ ਨਿਰੰਕਾਰ ਹੋਰਿ ਕੇਤੇ ਰਾਮ ਰਵਾਲ ॥.../
੧੬੦ (ਅ) ...ਹੋਰ ਹਿਕ/ਮਤਿ ਹੁਕਮੁ ਖੁਆਰੁ ॥ ੨ ॥ ਪਉੜੀ ॥ [3]ਨਦਰਿ ਕਰਹਿ
੧੬੧ (ੳ) ਜੇ ਆਪਣੀ.../...॥ ਜਿਨਿ ਸਚੋ ਸਚੁ ਬੁਝਾਇਆ ॥ ੪ ॥ ਸਲੋਕ ॥
੧੬੧ (ਅ) [4]ਪੁਰਖਾ ਬਿਰਖਾ ਤੀਰਥਾ .../... ਨਾਨਕ ਸਚੇ ਨਾਮ ਬਿਨੁ ਕਿਆ
੧੬੨ (ੳ) ਟਿਕਾ ਕਿਆ ਤਗੁ ॥ ੧ ॥ ਪਉੜੀ ॥ [5]ਨਾਉ ਤੇਰਾ ਨਿਰੰਕਾਰੁ ਹੈ.../...
੧੬੨ (ਅ) ਕੋ ਰਹੈ ਨ ਭਰੀਐ ਪਾਈਐ ॥ ੫ ॥ ਸਲੋਕ ॥ [6]ਪਹਿਲੈ ਪਿਆਰਿ ਲਗਾ ਥਣ
੧੬੩ (ੳ) ਦੁਧਿ ।... / ... ਬਾਝੁ ਗੁਰੂ ਡੁਬਾ ਸੰਸਾਰੁ ॥ ੧ ॥ ਪਉੜੀ ॥
੧੬੩ (ਅ) [7]ਬਿਨੁ ਸਤਿਗੁਰ ਕਿਨੈ ਨ ਪਾਇਓ .../... ਜਗ ਜੀਵਨ ਦਾਤਾ
ਪਾਇਆ ॥ ੬ ॥ [ਜਾ ਬਾਬੇ ਜੀਉ ਏਹਿ][8] ਸਲੋਕ ਪਉੜੀਆ ਕਹੀਆ
ਤਾ ਸੇਖ ਬਾਬੇ ਦੀ ਪੈਰੀ ਪਇਆ ॥ ਪੈਰੀ ਪਇ ਕੈ ਹਥ ਜੋੜ ਖੜਾ
ਹੋਇਆ ॥ ਸੇਖ ਲਗਾ ਕਹਣ ਬਾਬੇ ਨੋ ॥ ਕਹਿਆਸੁ ॥ ਬਾਬਾ ਜੀਉ ਖੁਦਾਇ
੧੬੪ (ੳ) ਨੋ ਮਿਲਿਆ/ ਹੈ ਤੁਧੁ ਖੁਦਾਇ ਪਾਇਆ ਹੈ ਤੁਧੁ ਅਰੁ ਖੁਦਾਇ
ਵਿਚਿ ਭੇਦੁ ਨਾਹੀ ॥ ਤੂੰ ਮੇਰੇ ਉਪਰਿ ਮਿਹਰਵਾਨ ਹੋ ॥ ਅਰੁ ਤੇਰਾ ਸਦਕਾ
ਹਮਾਰੀ ਭੀ ਖੁਦਾਇ ਨਾਲਿ ਰਹਿ ਆਵੈ ॥ ਗੁਰੂ ਬਾਬੇ ਆਖਿਆ ਸੇਖੁ ਜੀ
ਤੇਰੀ ਖੇਪ ਖੁਦਾਇ ਨਿਬਾਹੀ ॥ ਸੇਖ ਸਲਾਮ ਕੀਤਾ ॥ ਗੁਰੂ ਜੀ ਬਹੁਤੁ ਖੁਸੀ
੧੬੪ (ਅ) ਕੀਤੀ ॥ ਖੁਸੀ/ ਕਰ ਕੇ ਵਿਦਾ ਕੀਤਾ ॥ ੧ ॥ ੧੭ ॥ ਸਾਖੀ ਹੋਰੁ ਚਲੀ ॥

**[ਸੈਦਪੁਰ ਦਾ ਕਤਲਾਮ]** ਫੇਰਿ ਬਾਬਾ ਜੀ ਉਥਹੁ ਚਲਿਆ ॥
ਦਿਪਾਲਪੁਰ ਚੁਹਣੀਆ ਵਿਚਦੋਂ ਕੰਕਣਪੁਰ ਕਸੂਰ ਹੈਬਤਪੁਰ ਪਟੀ ਵਿਚਿਦੋਂ
ਅਗੇ ਆਇਆ ॥ ਗੁਇੰਦਵਾਲ ਵਿਚਿਦੋ ਵੈਰੋਵਾਲ ਵਿਚਿਦੋ ਸੈਦਪੁਰ
੧੬੫ (ੳ) ਸਲੋਦੇ ਵਲ ਜਾਇ ਨਿਕਲੇ ॥ ਅਗੈ ਪਠਾਣਾ ਦੇ ਘਰ ਵੀਵਾਹੁ ਹੈ/ਨਿ ॥
ਪਠਾਣ ਨਚਦੇ ਹੈਨਿ ਸਾਰੰਗੀਆ ਵਜਦੀਆ ਹੈਨਿ ॥ ਖਰੇ ਬਹੁਤੁ ਖੁਸੀ ਦੇ ਘਰਿ
ਹੈਨਿ ॥ ਬਾਬਾ ਜੀਉ ਕਿਤਨਿਆ ਕੁ ਫਕੀਰਾ ਨਾਲਿ ਜਾਇ ਨਿਕਲਿਆ ॥ ਘਰ
ਘਰ ਵੀਵਾਹੁ ਸੇ ॥ ਬਾਬੇ ਨਾਲਿ ਜੋ ਫਕੀਰ ਸੇ ਤਿਨਾ ਬਾਬੇ ਨੋ ਆਖਿਆ
ਜੀਉ ਭੁਖੇ ਹਾ ॥ ਬਾਬੇ ਕਹਿਆ ਵੀਵਾਹੁ ਵਿਚਿ ਆਏ ਹੋ ਜਾਇ ਸੁਆਲ
੧੬੫ (ਅ) ਕਰਹੁ ਤੁਸਾਨੂ ਕਿਹੁ ਮਿਲੈਗਾ ॥ ਉਨਾ ਸੁਆਲ ਘਤਿਆ ਕਿਨੈ ਕਿਹੁ ਨ
ਪਾਇਆ ॥ ਫਕੀਰ ਭੁਖ ਨਾਲਿ ਬਹੁਤੁ ਆਜਜੁ ਹੋਏ ॥ ਜਿਤਨੇ ਘਰ ਫਿਰੇ

---

[1]ਸ੍ਰੀ ਗੁ. ਗ੍ਰੰ. ਸਾ., ਪੰਨਾ ੪੬੪ । [2]ਉਹੀ, ਪੰਨਾ ੪੬੪-੬੫ [3]ਉਹੀ, ਪੰਨਾ ੪੬੫ ।
[4]ਉਹੀ, ਪੰਨਾ ੪੬੭ । [5]ਉਹੀ, ਪੰਨਾ ੪੬੫ । [6]ਵਾਰ ਮਾਝ ਕੀ, ਪੰਨਾ ੧੩੭ ।
[7]ਆਸਾ ਦੀ ਵਾਰ, ਪੰਨਾ ੪੬੬ । [8]ਸੁਧਾਈ ਕੈ. ਸਿੰਘ ਤੋਂ ਕੀਤੀ ਹੈ ।

ਤਿਤਨੀ ਘਰੀ ਭਿਖਿਆ ਨ ਪਾਈ ॥ ਬਾਬਾ ਜੀਉ ਓਨਾ ਫਕੀਰਾ ਦੇ ਵਾਸਤੇ
ਬਹੁਤੁ ਗਿਲੇਵੰਦੁ[1] ਹੋਆ ॥ ਕਿਨੈ ਖਬਰ ਨ ਲਈ ॥ ਬਾਬਾ ਜੀਉ ਭੀ ਬੈਠਾ
ਰਹਿ ਗਇਆ ॥ ਤਾ ਗੁਰੂ ਬਾਬੇ ਆਖਿਆ ਮਰਦਾਨਿ/ਆ ਰਬਾਬੁ ੧੬੬ (ੳ)
ਵਜਾਇ ॥ ਮਰਦਾਨੇ ਰਬਾਬੁ ਲੈ ਕਰ ਵਜਾਇਆ ॥ ਹੁਕਮੁ ਹੋਆ ਤਿਲੰਗ
ਕਰਿ ॥ ਮਰਦਾਨੇ ਤਿਲੰਗ ਕੀਤੀ ॥ ਬਾਬਾ ਬੋਲਿਆ ॥[2] ਜੈਸੀ ਮੈ ਆਵੈ
ਖਸਮ ਕੀ ਬਾਣੀ ਤੈਸਾ ਕਰੀ ਗਿਆਨ ਵੇ ਲਾਲੋ ॥... /... /... ੧੬੬ (ਅ)
ਸਚੁ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚੁ ਕੀ ਬੇਲਾ[2] ੧੬੭ (ੳ)
॥ ੨ ॥ ਜਾ ਏਹੁ ਸਬਦੁ ਹੋਆ ਤਾ ਇਕ ਬਾਮਣ ਹਜੂਰ ਖੜਾ ਸਾ
ਉਸਦੈ ਘਰਿ ਵੀਵਾਹ ਜਾ ਧੀਉ ਦਾ ॥ ਤਾ ਉਨਿ ਕਿ ਕੀਤਾ ਭਰਿ ਕੈ ਚੰਗੇਰ
ਮੇਵੇ ਕੀਆ ਅਤੈ ਮਿਠਿਆਈ ਕੀ ਭਲੀ ਰੀਤਿ ਨਾਲਿ ਬਾਬੇ ਦੇ ਅਗੈ ਰਖੀਸੁ ॥
ਤਾ ਬਾ/ਮਣ ਕਹਿਆ ਜੀਉ ਮਿਹਰਵਾਨ ਹੋਈਐ ਅਤੇ ਜੀਉ ਏਹੁ ਸਬਦੁ ੧੬੮ (ੳ)
ਹੋਆ ਹੈ ਸੁ ਬਖਸੀਐ ॥ ਗੁਰੂ ਬਾਬੇ ਆਖਿਆ ਸੁਆਮੀ ਫਿਰਨਹੁ ਗਲਿ ਰਹੀ
ਹੈ ॥ ਵਰੁ ਮੁਕੀ ਪਰ ਤੂ ਬਖਸਿਆ ਹੈ ॥ ਜਾਹਿ ਏਥਹੁ ਕੋਹਾ ਬਾਰਹ ਤੇ
ਫਲਾਨਾ ਟੋਭਾ ਹਈ ਉਥੈ ਲੈ ਜਾਇ ਟਬਰ ਬਹਾਲਿ । ਐਥੇ ਰਹਣਾ ਨਾਹੀ/॥ ੧੬੯ (ਅ)
ਐਥੈ ਰਹਗੁ ਸੁ ਮਾਰੀਅਗੁ ॥ ਜੋ ਜੰਞ ਜੋ ਤੇਰੈ ਘਰਿ ਆਵਦੀ ਹੈ ਤਿਸਨੋ
ਆਦਮੀ ਘਲਿ ॥ ਉਨਿ ਬਾਮਣ ਏਵੈ ਕੀਤਾ ॥ ਉਹੁ ਬਖਸਿਆ ॥ ਤਾ ਬਾਬਾ
ਉਥਹੁ ਰਮਿਆ ॥ ਜਿਥੈ [3]ਭਲਕੁ ਹੋਆ[3] ਤਿਥੈ ਮੀਰ ਬਾਬਰ ਪਇਆ ਸੈਦਪੁਰ
ਸਲੋਏ ਵਿਚਿ ਜੋ ਪਿੰਡ ਸੀ ਸਭ ਕਤਲਾਮ ਹੋਈ ॥ ਇਸਤਰੀਆ ਬੰਨਿ
ਲਈ/ਆ ॥ ਘਰ ਸੋ ਸੇ ਲੁਟੇ ॥ ਬਿਸਾਤੀ[4] ਗਈਆ ॥ ਘਰ ਢਾਹੇ ਜੇ ਕੋਈ ੧੬੯ (ੳ)
ਪੁਰਸ ਸੀ ਸਭ ਕਤਲਾਮ ਕੀਤਾ ॥ ਜਿਨਾ ਦੀਆ ਜੰਞਾ ਆਈਆ ਸੀਆ
ਤਿਨਾ ਮੁਗਲਾ ਬੰਨਿ ਲਈਆ ॥ ਪਠਾਣਾ ਦੇ ਸਿਰਿ ਈਵੈ ਵਰਤ ਗਈ ॥
ਮਹਾ ਪੁਰਖ ਕੇ ਗਜਬ ਹੇਠਿ ਆਇ ਗਏ ॥ ਪਠਾਣ ਭੀ ਪਰਮੇਸਰ ਕੇ ਕਰੋਪ
ਤਲੈ ਆਏ ॥ ਗੁਰੂ ਬਾਬਾ ਜੀ ਕੀ ਆਗਿਆ ਹੈ ਜੋ/ਅਤੀਤੁ[5] ਆਵੈ ਤਿਸ/ ੧੬੯ (ਅ)
ਦੀ ਸੇਵਾ ਕੀਚੈ ॥ ਜਿਥੈ ਦਿਸਿ ਆਵੈ ਸਾਧੂ ਉਥੈ ਕਿਛੁ ਜਥਾ ਸਕਤ ਹੋਵੈ
ਤੇਹੀ ਸੇਵਾ ਕੀਚੈ ॥ ਜੇ ਸੇਵਾ ਭੀ ਨ ਕਰ ਸਕੀਐ ਤਾ ਭਲੀ ਭਾਤਿ ਬੇਣਤੀ
ਕਰਿ ਕੇ ਜਲ ਆਣਿ ਅਗੈ ਰਖੀਐ ॥ ਫਕੀਰ ਅਤੀਤ ਨਾਲਿ ਬਿਅਦਬੀ ਨ
ਕੀਚੈ ਫਕੀਰ ਸਾਹਬ ਦਾ ਰੂਪ ਹੈਨਿ ॥ ਕਉਣ ਫਕੀਰ ਜੋ ਸੰਤੋਖੀ/ਹੈਨਿ ਸਾਹਬ ੧੭੦ (ੳ)

---

[1] ਸ਼ਿਕਾਇਤ ਕਰਨ ਵਾਲਾ । [2]ਪੂਰੇ ਸ਼ਬਦ ਲਈ ਵੇਖੋ ਸ੍ਰੀ ਗੁ. ਗ੍ਰੰ. ਸਾ., ਪੰਨਾ ੭੨੨-੨੩ [3] 'ਤਬਾਹ ਹੋਈ' (ਸ਼. ਸਿ. ਅ.) । [4]ਬਿਸਾਤ, ਫਰਸ਼ ਦਾ ਵਿਛਾਉਣਾ, ਭਾਵ ਮਾਲ ਮਤਾਹ । [5]ਫ਼ਕੀਰ ।

ਕੇ ਨਾਵ ਵਿਚ ਗਲਤਾਨ[1] ਹੈਨਿ ਅਠੇ ਪਹਰ ਸਾਹਬ ਕੀ ਮੁਹਬਤ ਨਾਲਿ
ਰਤੇ ਹੈਨਿ ॥ ਤਿਨਾ ਫਕੀਰਾ ਨੋ ਨਮਸਕਾਰ ਕੀਚੈ ॥ ਉਨਾ ਦੀ ਧੂੜਿ
ਬਾਛੀਐ ॥ ਏਹੋ ਆਗਿਆ ਗੁਰੂ ਕੀ ਹੈ ॥ ਜੇ ਕੋਈ ਚਹੁ ਵਰਨਾ ਵਿਚਹੁ
ਫਕੀਰ ਹੋਵੈ ਭਾਵੈ ਕੋਈ ਹੋਵੈ ਤਿਸ ਦੀ ਸੇਵਾ ਕਰਣੀ ॥ ਅਤੈ ਸੇਵਾ ਵਾਲੇ
੧੭੦ (ਅ) ਨੋ ਬਹੁਤੁ ਫਲੁ ਹੈ ॥ ਜ/ਬ ਬਾਬਾ ਨਾਨਕ ਫਿਰਿ[2] ਆਇ ਦੇਖੈ ਤਾ ਪਠਾਣਾ
ਦੇ ਸਿਰਿ ਵਗਿ ਗਈ ਹੈ ॥ ਤਬ ਬਾਬੇ ਜੀਉ ਆਖਿਆ ਵੇ ਮਰਦਾਨਿਆ
ਵੇਖੁ ਕਿਆ ਵਰਤਿਆ ॥ ਤਬ ਮਰਦਾਨੇ ਆਖਿਆ ਜੀਉ ਜੋ ਤੁਧੁ ਕੀਤਾ ਸੋ
ਵਰਤਿਆ ॥ ਤਾ ਫਿਰਿ ਗੁਰੂ ਬਾਬੇ ਆਖਿਆ ਮਰਦਾਨਿਆ ਰਬਾਬੁ ਵਜਾਇ
੧੭੧ (ੳ) ਆਸਾ ਕਰ ॥ ਮਰਦਾਨੇ ਰਬਾਬ ਵਜਾਇਆ ॥ ਆਸਾ ਕੀਤੀ/॥ ਗੁਰੂ ਬਾਬਾ
... ਸਬਦੁ ਬੋਲਿਆ ॥ [3]ਕਹਾ ਸੁ ਖੇਲ ਤਬੇਲੇ ਘੋੜੇ ਕਹਾ ਭੇਰੀ ਸਹਨਾਈ ॥...
੧੭੩ (ੳ) /॥ਹੁਕਮੀ ਹੁਕਮੁ ਚਲਾਇ ਵਿਗਸੈ ਨਾਨਕ ਲਿਖਿਆ ਪਾਈਐ ॥ ੧ ॥ ੧੯ ॥
ਸਾਖੀ ਹੋਰੁ ਚਲੀ ॥

[ਬਾਬਰ ਨੂੰ ਵਰਦਾਨ] ਅਗੋ ਬਾਬਰ ਦੀ ਪਾਤਿਸਾਹੀ ਹੋਈ ॥ ਪਠਾਣ
ਰਦ ਹੂਏ ॥ ਬੰਦੀ ਹੋਈਆ ॥ ਮੁਲਕ ਵਿਚਿ ਬਹੁਤੁ ਜਹਰ[4] ਹੋਆ ॥ ਬਾਬਰ
੧੭੩ (ਅ) ਪਾਤਸਾਹ ਖੁਰਾਸਾਨ ਨੋ ਫਿਰਿਆ ॥ ਗੁਰੂ ਬਾਬਾ ਜੀ ਪਾਤਿਸਾ/ਹ ਕੇ ਲਸਕਰ
ਜਾਇ ਵੜਿਆ ॥ ਜਾਇ ਕਰਿ ਪਾਤਿਸਾਹ ਨਾਲ ਗੋਸਟਿ ਹੋਈ ॥ ਅਗੈ ਮੀਰ
ਬਾਬਾ ਕਲੰਦਰ ਥਾ[5] ॥ ਕਿਤੁ ਜੁਗਤ ਰਹਦਾ ॥ ਦਿਨੋ ਪਾਤਸਾਹੀ ਕਰਦਾ ॥
ਫੇਰ ਸਵਾ ਪਹਰ ਰਾਤਿ ਜਲੀ[6] ਪਾਵਦਾ ॥ ਫੇਰਿ ਪਹਰ ਰਾਤਿ ਤਸਬੀ[7]
ਫੇਰਦਾ ॥ ਫਿਰਿ ਸਵਾ ਪਹਰ ਰਾਤਿ ਤੀਕ ਪੈਰੀ ਸੰਗਲ ਪਾਇ ਕਰਿ
੧੭੪ (ੳ) ਸਿਰ ਤਲਵਾਇਆ ਹੋਤਾ ॥/ਚਾਰੇ ਪਹਰ ਰਾਤਿ ਬੰਦਗੀ ਖੁਦਾਇ ਦੀ
ਮਹਿ ਰਹਦਾ ॥ ਖੁਦਾਇ ਦੀ ਬੰਦਗੀ ਮਹ ਹਮੇਸਾ ਰਹਦਾ ॥ ਭਲਕ ਹੋਦੇ

---

[1]ਡੁਬਿਆ ਹੋਇਆ। [2]'ਤੀਸਰੇ ਦਿਨ ਫੇਰ' (ਸ਼. ਸਿ. ਅ)। [3]ਇਹ ਸ਼ਬਦ ਸ੍ਰੀ ਗੁ. ਗ੍ਰੰ, ਸਾ., ਪੰਨਾ ੪੧੭-੧੮ ਉਪਰ ਰਾਗ ਆਸਾ ਵਿਚ ਦਿੱਤਾ ਹੋਇਆ ਹੈ। ਅਸੀਂ ਇੱਥੇ ਥਾਂ ਦੀ ਕਿੱਲਤ ਕਾਰਣ ਸਾਰਾ ਪਾਠ ਨਹੀਂ ਦਿਤਾ। [4]'ਜਹੂਰ' (ਸਿ. ਹੈ. ਲਾ.)। ਹੋ ਸਕਦਾ ਹੈ ਠੀਕ ਪਾਠ 'ਕਹਰ' ਹੋਵੇ। [5]ਬਾਬਰ ਦੇ ਕਲੰਦਰ ਹੋਣ ਬਾਰੇ ਇਕ ਰਵਾਇਤ ਦਾ ਪਤਾ ਕਿਸੇ ਮਸਜਿਦ ਤੇ ਲਗੇ ਇਕ ਸ਼ਿਲਾ-ਲੇਖ ਤੋਂ ਵੀ ਚਲਦਾ ਹੈ, ਪਰ ਪੂਰਾ ਹਵਾਲਾ ਮਿਲ ਨਹੀਂ ਸਕਿਆ। [6]ਨਚਦਾ ਤੇ 'ਦਮਾਦਮ ਮਸਤ ਕਲੰਦਰ' ਉਚਾਰਦਾ (?)। ਇਸ ਦਾ ਭਾਵ ਜ਼ਿਕ੍ਰੇ ਜਲੀ' ਅਰਥਾਤ ਉੱਚੀ ਉੱਚੀ 'ਅੱਲਾਹ ਹੂ', 'ਅੱਲਾਹ ਹੂ' ਕਹਣ ਤੋਂ ਵੀ ਹੋ ਸਕਦਾ ਹੈ। [7]ਤਸਬੀਹ, ਮਾਲਾ। [8]ਕੁਰਾਨ ਦੇ ਤੀਹ ਹਿੱਸੇ ਜਾਂ ਅਧਿਆਇ।

ਨਾਲਿ ਉਜੂ ਨਿਵਾਜ ਕਰਕੈ ਸੀਪਾਰੇ ਪੜਿ ਕੈ ਸਵਾ ਸੇਰ ਭੰਗ ਤੋਲਵੀ
ਖਾਦਾ ॥ ਕਿਛੁ ਕੋਰੀ ਕਿਛੁ ਕਸੁੰਭਾ ਸਵਾ ਸੇਰੁ ਭੰਗ ਦਿਹਾੜੀ ਖਾਵਦਾ ॥
ਐਸੀ ਜੁਗਤਿ ਬਾਬਰ ਕੀ ॥ ਜਬ ਬਾਬਾ ਨਾਨਕ ਲਸਕਰ ਵੜਿਆ/ ਜਾ ਦੇਖੈ ੧੭੪ (ਅ)
ਤਾ ਬੰਦੀ ਬਹੁਤੁ ਹੋਈਆ ਹੈਨਿ ॥ ਅਤੈ ਰੰਨਾ ਪੁਰਸਾ ਕੈ ਗਲੀ ਜੰਜੀਰ
ਪੈਰੀ ਜੰਜੀਰ ਬਧੇ ਤ੍ਰਾਹਿ ਤ੍ਰਾਹਿ ਕਰਦੇ ਹੈਨਿ ॥ ਬਾਬੇ ਜੀ ਦੀ ਨਦਰਿ
ਆਏ ॥ ਬਾਬੇ ਜੀਉ ਬਹੁਤੁ ਹਾਲਤ[1] ਵਿਚਿ ਆਇ ਗਇਆ ।
ਤਾ ਬਾਬੇ ਜੀ ਸਬਦੁ ਕਹਿਆ ॥ ਰਾਗੁ ਆਸਾ ॥ [2]ਖੁਰਾਸਾਨ ਖਸਮਾਨਾ
ਕੀਆ ਹਿੰਦੁਸਤਾਨ ਡਰਾਇਆ ॥ ... / ... / ... ਮਰਿ ਮਰਿ/ ੧੭੫ (ੳ)
ਜੀਵੈ ਤਾ ਕਿਛੁ ਪਾਏ ਨਾਨਕ ਨਾਮੁ ਵਖਾਣੈ ॥ ੩ ॥ ੧ ॥ ਜਦ...
ਏਹ ਸਬਦੁ ਹੋਆ ਤਾ ਮੀਰ ਬਾਬਰ ਦੇ ਕੰਨ ਅਵਾਜ ਪਈ ਤਾ ਮੀਰ ਬਾਬਰ ੧੭੫ (ਅ)
ਆਖਿਆ ਏਹੁ ਜੁ ਫਕੀਰ ਅਵਾਜ ਕਰਤਾ ਹੈ ਇਸੇ ਲੈ ਆਵਹੁ ॥
ਤਾ ਆਦਮੀ ਆਏ ਬਾਬੇ ਜੀ ਪਾਸਿ/ ॥ ਕਹਣੈ ਲਾਗੇ ਜੀ ਪਾਤਿਸਾਹੁ ੧੭੬ (ੳ)
ਬੁਲਾਵਤਾ ਹੈ ॥ ਤਬ ਬਾਬੇ ਜੀ ਕਹਿਆ ਭਲਾ ਜੀ ਚਲੀਐ ॥ ਮੀਰ ਬਾਬਰ
ਦੇ ਜਦਿ ਹਜੂਰ ਆਏ ਤਾ ਮੀਰ ਬਾਬਰ ਕਹਿਆ ਜੀਉ ਏਹੋ ਸੁਖਨ[3]
ਜੋ ਤੁਮ ਕਰਤੇ ਥੇ ਸੋ ਹਮ ਕਉ ਫਿਰਿ ਸੁਣਾਵਹੁ ॥ ਤਾ ਬਾਬੇ ਜੀਉ ਸਬਦੁ
ਪੜਿ ਸੁਣਾਇਆ ॥ ਤਾ ਮੀਰ ਬਾਬਰ ਨੂੰ ਅਰਥ ਕਹਿ ਸੁਣਾਇਆ ॥ ਤਾ
ਮੀਰ ਬਾਬਰ ਕਾ ਬਹੁਤੁ ਸੰ/ਤੋਖ ਹੋਆ ॥ ਮੀਰ ਕਹਿਆ ਯਾਰੋ ਕਿਆ ਭਲਾ ੧੭੬ (ਅ)
ਦੀਦਾਰੁ ਹੈ ॥ ਅਰੁ ਪਹੁਚਿਆ ਹੂਆ ਫਕੀਰ ਹੈ ॥ ਤਾ ਪਾਤਿਸਾਹ ਦੇ ਅਮਲ
ਦਾ ਵੇਲਾ ਹੂਆ ॥ ਤਬ ਪਾਤਿਸਾਹ ਦੇ ਖਾਣੇ ਦੀ ਭੰਗ ਆਈ ॥ ਤਾ ਮੀਰ
ਬਾਬਰ ਕਹਿਆ ਏ ਫਕੀਰ ਭੰਗ ਤੂੰ ਭੀ ਖਾਹਿ ॥ ਤਬ ਬਾਬੇ ਜੀ ਕਹਿਆ
ਹਮ ਖਾਈ ਹੈ ॥ ਫੇਰਿ ਬਾਬਰ ਕਹਿਆ ਰੋਜ ਖਾਤਾ/ ਹੈ ॥ ਤਬ ਬਾਬੇ ੧੭੭ (ੳ)
ਕਹਿਆ ਪਾਤਿਸਾਹ ਸਲਾਮਤਿ ਹਮੋ ਨੈ ਏਕ ਬਾਰ ਖਾਈ ਹੈ ਤਿਸਕਾ ਅਮਲ
ਸਭੀ ਦਿਨ ਰਹਤਾ ਹੈ। ਉਸ ਕਾ ਖੁਮਾਰ[4] ਚੜਿਆ ਰਹਤਾ ਹੈ ॥ ਉਹੁ
ਕੈਫ[5] ਉਤਰਤੀ ਨਾਹੀ ॥ ਪਾਤਿਸਾਹੁ ਹੈਰਾਨੁ ਹੋਇ ਰਹਿਆ ॥ ਲਗਾ
ਕਹਣੈ ਜੀਉ ਉਹੁ ਕੈਸੀ ਭੰਗ ਹੈ ਜੋ ਏਕ ਦਿਨ ਕੇ ਖਾਏ ਅਮਲ ਹਮੇਸਾ
ਰਹਤਾ ਹੈ ॥ ਲਗਾ ਬਾਬੇ ਜੀ ਕੋ ਪੂਛਣੈ/ ਏ ਫਕੀਰ ॥ ਉਹੁ ਭੰਗ ਕੈਸੀ ਹੈ ੧੭੭ (ਅ)
ਤਾ ਬਾਬੇ ਸਬਦੁ ਕੀਆ ॥ ਰਾਗ ਤਿਲੰਗ ॥ [6]ਭਉ ਤੇਰਾ ਭਾਗ ਖਲੜੀ

---

[1]ਮਸਤੀ, ਵੈਰਾਗ। [2]ਪੂਰੇ ਸ਼ਬਦ ਲਈ ਦੇਖੋ ਸ੍ਰੀ ਗੁ. ਗ੍ਰੰ. ਸਾ., ਪੰਨਾ ੩੬੦।
[3]ਬੋਲ, ਬਾਤ। [4]ਮਸਤੀ। [5]ਮਸਤੀ, ਆਨੰਦ। [6]ਸਮੁਚੇ ਸ਼ਬਦ
ਲਈ ਦੇਖੋ ਸ੍ਰੀ ਗੁ. ਗ੍ਰੰ. ਸਾ., ਪੰਨਾ ੭੨੧।

੧੭੮ (ੳ) ਮੇਰਾ ਚੀਤੁ ॥.. .../...ਨਾਨਕ ਤਿਨ ਦਰਿ ਭੀਖਿਆ ਪਾਇ ॥ ੩ ॥ ੧ ॥
ਜਾ ਏਹੁ ਸਬਦੁ ਪਾਤਿਸਾਹੁ ਸੁਣਿਆ ਤਾ ਬਾਬਰ ਬਹੁਤੁ ਖੁਸੀ ਹੋਆ ॥ ਲਗਾ
੧੭੮ (ਅ) ਕਹਣ ਬਾਬਾ ਜੀ ਤੂ ਹਮਾਰੇ ਹੀ ਸਾਥਿ/ ਚਲੁ ॥ ਅਰੁ ਹਮਾਰੇ ਹੀ ਸਾਥਿ
ਰਹੁ ॥ ਤਾ ਗੁਰੂ ਬਾਬੇ ਆਖਿਆ ਜੀ ਬਹੁਤੁ ਨਾ ਪਰੁ ਏਕ ਦਿਨ ਰਹੇਗਾ ॥
ਪਾਤਿਸਾਹ ਕਹਿਆ ਜੀ ਤਿਨ ਦਿਨ ਰਹੀਐ ॥ ਬਾਬੇ ਜੀ ਕਹਿਆ ਭਲਾ ਜੀ
ਤਿਨੇ ਦਿਨ ਰਹਾਗਾ ॥ ਬਾਬਾ ਤਿਨੇ ਦਿਨ ਰਹਿਆ ॥ ਬਾਬਾ ਜੀ ਦੇਖੈ ਤਾ
੧੭੯ (ੳ) ਕਿ ਦੇਖੈ ਬੰਦੀ ਜੋ ਹੋਈਆ ਹੈਨਿ ਸੋ ਲੋਕ ਮਰੀਦੇ ਹੈਨਿ ॥ ਅਤੇ / ਭੁਖੇ
ਹੋਰ ਨੰਗੇ ਮਹਾ ਦੁਖੀ ਹੈਨਿ ॥ ਭਲੇ ਭਲੇ ਮਲੂਕ ਪਠਾਣ ਅਰੁ ਪਠਾਣੀਆ
ਜੋ ਸਤਰਾ ਵਿਚਿ ਰਹਦੀਆ ਸਨਿ ॥ ਜੋ ਟੁਕੜਿਆ ਨੋ ਆਜਜੁ ਹੈਨਿ ॥ ਜੋ
'ਮਲੂਕ ਸੋਧੇ' ਲਾਇਦੇ ਤਿਨ ਕੇ ਊਪਰਿ ਚੀਥੜੇ ਭੀ ਨਾਹੀ ॥ ਜਦਿ ਬਾਬੇ
ਜੀ ਨੋ ਨਦਰਿ ਆਏ ਤਾ ਬਾਬਾ ਜੀ ਬਹੁਤੁ ਹਾਲਤ ਵਿਚਿ ਆਇ ਗਇਆ ॥
੧੭੯ (ਅ) ਖਰਾ ਬਹੁਤੁ ਬੈਰਾਗੁ ਵਿਚਿ/ ਆਇ ਗਇਆ ॥ ਡਿਗ ਪਇਆ ॥ ਚਿਰ ਤੀਕ
ਪਇਓ ਰਹਿਆ ॥ ਜਾ ਫੇਰ ਹੁਸੀਆਰੁ ਹੋਆ ਤਾਂ ਸਬਦੁ ਬੋਲਿਆ ॥ ਰਾਗੁ
...ਆਸਾ ॥ [2]ਜਿਨਿ ਸਿਰਿ ਸੋਹਨਿ ਪਟੀਆ ਮਾਗੀ ਪਾਇ ਸੰਧੂਰ ॥.../.. /...
੧੮੧ (ਅ) ਜੋ ਤਿਸੁ ਭਾਵੈ/ ਸੋ ਥੀਐ ਨਾਨਕ ਕਿਆ ਮਨੁਖੁ ॥ ੭ ॥੧॥ਏਹ ਸਬਦੁ ਆਖ
ਕਰ ਬਾਬਾ ਜੀ ਬਹੁਤੁ ਹਾਲਤ ਵਿਚਿ ਆਇ ਗਇਆ ॥ ਬੇਦਿਲ ਹੋ ਕੈ ਡਿਗ
ਪਇਆ ॥ ਬਹੁਤੁ ਗਜਬੁ ਸਾਹਬੁ ਦਾ ਡਿਠਾ ਜੀਆ ਤੇ ॥ ਜੀਆ ਨੋ ਦੁਖੀ
ਦੇਖਿ ਕੈ ਦਰਦਵੰਦ ਫਕੀਰ ਬਹੁਤੁ ਮਿਹਰਵਾਨ ਹੋਇ ਕਰਿ ਡਿਗ ਪਇਆ ॥
੧੮੨ (ੳ) ਕਿਛੁ ਵਸੁ ਚਲੈ ਨਾਹੀ ॥ ਜਦ ਬਾਬੇ ਦਾ ਏਹੁ ਹਾ/ਲੁ ਹੋਆ ਤਾ ਪਾਤਿਸਾਹੁ ਨੋ
ਖਬਰ ਹੋਈ ॥ ਪਾਤਿਸਾਹੁ ਆਇ ਸਿਰ ਤੇ ਖੜਾ ਹੋਆ ॥ ਕਹਣ ਲਗਾ ਏਸ
ਫਕੀਰ ਕਉ ਕਿਆ ਹੂਆ ॥ ਤਾ ਅਗਹੁ ਲੋਕਾ ਕਹਿਆ ਪਾਤਿਸਾਹ ਜੋ
ਬੰਦੀਵਾਨ ਲੋਕ ਹੈਨਿ ਤਿਨ ਕਉ ਦੇਖਿ ਕਰ ਫਕੀਰ ਕਾ ਇਹੁ ਹਵਾਲੁ ਹੂਆ ॥
ਦਰਦਵੰਦੁ ਫਕੀਰ ਹੈ ॥ ਪਾਤਿਸਾਹ ਬੋਲਿਆ ਸਿਦਕ[3] ਅਰੁ ਸਬੂਰੀ[4] ਇਸੀ
੧੮੨ (ਅ) ਫਕੀਰ ਕਉ/ ਹੈ ॥ ਖੁਦਾਇ ਕਾ ਨਜੀਕੀ ਫਕੀਰੁ ਹੈ ॥ ਤਾ ਫੇਰਿ ਪਾਤਿਸਾਹੁ
ਬੋਲਿਆ ਏ ਖੁਦਾਇ ਇਹੁ ਫਕੀਰ ਉਠਿ ਕਰਿ ਬੈਠੇ ਤਉ ਮੇਰਾ
ਜੀਉ ਖੁਸੀ ਹੋਵੈ ॥ ਮੈ ਇਸ ਕੇ ਦੀਦਾਰ ਕੀ ਭੁਖ ਹੈ ॥ ਅਰ
ਇਸ ਕੇ ਸੁਖਨ ਮੇਰੇ ਦਿਲ ਬਹੁਤੁ ਭਲੇ ਲਗਤੇ ਹੈਨਿ ॥ ਅਤੇ ਬਾਬਾ
ਜੀ ਊਤੇ ਹਾਲ ਵਿਚਿ ਦਰਗਾਹ ਗਇਆ ॥ ਅਗਹੁ ਆਵਾਜ

---

[1]'ਸਾਲੂ ਸੋਧੇ' (ਸ. ਰੈ. ਲਾ.) । [2]ਪੂਰੇ ਪਾਠ ਲਈ ਦੇਖੋ ਸ੍ਰੀ ਗੁ. ਗ੍ਰੰ. ਸਾ., ਪੰਨਾ ੪੧੭ । [3]ਸ਼ਰਧਾ, ਭਰੋਸਾ । [4]ਸੰਤੋਖ ।

ਆਈ ਨਾਨਕ ਤੂੰ ਕਿਉ/ ਆਇਆ ॥ ਤਬ ਬਾਬੇ ਜੀ ਬੇਨਤੀ ਕੀਤੀ [1]ਪਾਕੀ ੧੯੩ (ੳ)
ਨਾਈ ਪਾਕ ਤੂੰ ਸਭ ਕਿਛੁ ਜਾਣਦਾ ਹੈ ॥ ਅਗਹੁ ਹੁਕਮੁ ਆਇਆ ਜਾਹਿ
ਨਾਨਕ ਤੇਰੇ ਦਰਦ ਦੇ ਵਾਸਤੇ ਮੈ ਬੰਦੀ[2] ਸਭ ਛੋਡਿ ਦਿਤੀਆ ॥ ਜਾਹਿ
ਪਾਤਿਸਾਹੁ ਨੋ ਕਹੁ ਜੁ ਬੰਦੀ ਛੋਡਿ ਦੇਹਿ ॥ ਏਹੁ ਆਗਿਆ ਲੈ ਕਰਿ
ਬਾਬਾ ਜੀਉ ਉਠਿ ਬੈਠਾ ॥ ਬਾਬੇ ਦੇ ਉਠਣੇ ਨਾਲਿ ਪਾਤਿਸਾਹ ਤਬ ਸਹਿ
ਨ ਸੰਘੀ[3] /ਬਾਬੇ ਜੀ ਦਾ ਦਰਸਨ ॥ ਦੇਖਿ ਕਰਿ ਪਾਤਿਸਾਹ ਅਖੀ ਨੀਵੀਆ ੧੯੩ (ਅ)
ਕਰਿ ਗਇਆ ॥ ਸਾਇਆ ਬਾਬੇ ਜੀ ਦਾ ਸਹਿ ਨ ਸਕਿਓਸੁ ॥ ਪਾਤਿਸਾਹ
ਹੈਰਾਨ ਹੋਇ ਗਇਆ ॥ ਹਥੁ ਜੋੜੁ ਖੜਾ ਹੋਇ ਰਹਿਆ ॥ ਤਾ ਗੁਰੂ ਬਾਬਾ
ਜੀਉ ਬੋਲਿਆ ॥ ਮੀਰ ਜੀ ਤੂੰ ਨਿਹਾਲੁ ਹੂਆ ॥ ਮੀਰ ਬਾਬਰ ਕਦਮਬੋਸੀ[4]
ਲੀਤੀ ਅਰੁ ਬੋਲਿਆ ਜੀਉ ਮਿਹਰਵਾਨ ਹੋ/ਈਐ ॥ ਤਬ ਗੁਰੂ ਬਾਬਾ ਜੀਉ ੧੯੪ (ੳ)
ਬੋਲਿਆ ਤੁਝ ਕਉ ਹੁਕਮੁ ਹੈ ਜੋ ਖੁਦਾਇ ਕੀ ਮਿਹਰ ਚਾਹਤਾ ਹੈ ਤਾ ਬੰਦੀ
ਸਭ ਛੋਡਿ ਦੇਹਿ ॥ ਪਾਤਿਸਾਹੁ ਕਹਿਆ ਭਲਾ ਜੀਉ ਮੇਰੇ ਸਿਰਿ ਉਪਰਿ
ਹੁਕਮੁ ॥ ਪਰੁ ਏਕੁ ਕਉਲੁ[5] ਤੁਮ ਦੇਹੁ ਮੇਰੇ ਤਾਈ ॥ ਗੁਰੂ ਬਾਬੇ
ਆਖਿਆ ਮੰਗੁ ਦਿਤਾ ਖੁਦਾਇ ਕੀ ਦਰਗਾਹ ਤੇਰੇ ਤਾਈ ਦੀਆ ॥ ਤਾ
ਪਾਤਿਸਾਹ ਮੰ/ਗਿਆ ਜੀ ਮੇਰੀ ਪਾਤਿਸਾਹੀ [6]ਕੁਰਸੀ ਬਕੁਰਸੀ[6] ਚਲੀ ਜਾਵੈ ॥ ੧੯੪ (ਅ)
ਅਤੇ ਜੀ ਖਿਸੈ[7] ਨਾਹੀ ॥ ਗੁਰੂ ਬਚਨੁ ਕੀਤਾ ਜਾਹਿ ਖੁਦਾਇ ਇਵ ਹੀ
ਕਰੈਗਾ । ਜਦਿ ਬਾਬੇ ਜੀ ਏਹੁ ਵਚਨੁ ਕੀਤਾ ਤਬ ਪਾਤਿਸਾਹੁ ਬੰਦੀ ਸਭੇ
ਛੋਡੀਆ ॥ ਬਾਬੇ ਜੀਉ ਕੇ ਹਜੂਰਿ[8] ਕੀਚਨਿ ਉਨਾ ਨੋ ਕਪੜੇ ਪਹਿਰਾਈਅਨਿ
ਅਤੇ ਛੋਡਿ ਦਿਚਨਿ ॥ ਜਾ/ ਬੰਦੀ ਸਭ ਛੁਟੀਆ ਤਬ ਪਾਤਿਸਾਹੁ ਬਾਬੇ ੧੯੫ (ੳ)
ਜੀਉ ਦੇ ਪੈਰੀ ਹਥੁ ਘਤਿਆ ਖੁਸੀ ਲੀਤੀ ॥ ਬਾਬੇ ਜੀ ਪਾਸਹੁ ਵਿਦਾ
ਹੋਇਆ ॥ ਬਾਬਾ ਜੀ ਉਥਹੁ ਰਮਿਆ ॥੭੪॥ ਸਾਖੀ ਹੋਰੁ ਚਲੀ ॥

**[ਸਾਖੀ ਕਰੋੜੀਏ ਨਾਲ/ਰਾਵੀ ਕਿਨਾਰੇ ਚਕ ਬਧਾ ॥]** ਤਾ ਫੇਰਿ
ਬਾਬਾ ਨਾਨਕ ਚਿਨਾਵ ਰਾਵੀ ਵਿਆਹ ਮਾਝਾ ਜੰਗਲ ਪੰਜਾਬ ਕੀ ਧਰਤੀ
ਦੇਖ ਕਰਿ ਟਿਕਾਉ ਕਰਣੇ ਦੇ ਖਿਆਲਿ ਤਬ ਰਾਵੀ ਦੇ ਬੰਨੇ ਬਾਬਾ ਨਾਨਕ
/ਟਿਕਿਆ ॥ ਲੋਕਾ ਵਿਚਿ ਗਉਗਾ[9] ਬਹੁਤੁ ਹੂਆ ॥ ਇਕ ਜਿ ਨਾਨਕ ਵੇਦੀ ੧੯੫ (ਅ)
ਤਪਾ ਹੈ ਉਸ ਦੇ ਜੋ ਮਸਤਕਿ[10] ਲਗਦਾ ਹੈ ਸੋ ਨਿਹਾਲੁ ਹੋਦਾ ਹੈ ॥ ਅਗਮ
ਨਿਗਮ ਆਖਿ ਸੁਣਾਇਦਾ ਹੈ ॥ ਐਸਾ ਹੈ ਜੋ ਦੇਖਿਆ ਜਾਣੀਐ ॥ ਬਾਬੇ

---

[1]ਪਵਿਤ੍ਰ ਨਾਵਾ ਵਿਚੋਂ ਪਵਿਤ੍ਰ । [2]'ਕੈਦੀ' (ਜਿ. ਹੈ. ਲਾ.) । [3]ਸਕੀ ।
[4]ਪੈਰ ਚੁੰਮੇ । [5]ਬਚਨ । [6]ਪੀੜ੍ਹੀ ਦਰ ਪੀੜ੍ਹੀ, ਪਾਠਾਂਤਰ : 'ਚਿਰ ਤੀਕ'
(ਬ. ਜਿ. ਅ.) । [7]ਖੁੱਸ । [8]ਸਾਮ੍ਹਣੇ । [9]ਸ਼ੋਰ, ਪ੍ਰਸਿੱਧ । [10]ਮੂੰਹ ਮੱਥਾ ।

ਦੋ ਸਲੋਕ ਸੰਸਾਰ ਵਿਚਿ ਖਿੰਡਿ ਪਏ ॥ ਪਰਥਾਇ ਕੇ ਸਲੋਕ ॥ [1]ਕੂੜ ਨਿਖੁਟੇ
ਨਾਨਕਾ ਓੜਕ ਸਚੁ ਰਹੀ ॥ ਅਹਿ ਜਿ ਫਕੀਰ [2]ਵਡੇ ਝਲਾਘੇ[2] ਕਾਨੇ
੧੮੬ (ੳ) ਵਜਾਇ/ਦੇ ਹੈਨਿ ਅਤੇ ਫਿਰਦੇ ਹੈਨਿ ਮੂਹ ਨਾਲਿ ਵਜਾਇਦੇ ਹੈਨਿ ॥ ਉਹ
ਸਲੋਕ ਦੇਨਿ ॥ ਸਲੋਕ ਜਿ ਜੁਣਨਿ ਸੋ ਆਖਨਿ ਭਾਈ ਨਾਨਕ ਭਲਾ ਹੈ ॥
ਜਿਸਦੇ ਏਹ ਵਾਕ ਹੈਨਿ ॥ ਲੋਕਾ ਵਿਚ ਬਹੁਤੁ ਨਾਉ ਪਰਗਟੁ ਹੋਇਆ
ਬਾਬੇ ਨਾਨਕ ਦਾ ॥ ਲੋਕ ਲਗੇ ਆਵਣ ॥ ਪਰਮੇਸਰ ਕਾ ਹੁਕਮੁ ਸਾ ਜੋ ਬਾਬੇ
ਥੇ ਆਵੈ ਸੁ ਨਿਹਾਲੁ ਹੋਇ ॥ ਸਿਖ ਹੋਦੇ ਜਾਨਿ ॥ ਬਹੁਤੁ ਸਿਖ ਹੋਏ ॥
੧੮੬ (ਅ) ਜਿਥੇ ਦ/ਰੀਆਉ ਦੇ ਕਿਨਾਰੇ ਬਾਬਾ ਬੈਠਾ ਰਹਦਾ ਓਥੈ ਲੋਕ ਝੁਬਿ[3] ਗਏ ॥
ਹਿੰਦੂ ਮੁਸਲਮਾਨ ਜੋਗੀ ਸੰਨਿਆਸੀ ਬ੍ਰਹਮਚਾਰੀ ਤਪੇ ਤਪੀਸਰ ਦਿਗੰਬਰ[4]
ਬੈਸਨੋ ਉਦਾਸੀ ਬੈਰਾਗੀ ਗਿਰਹੀ ਖਾਨ ਖਵਾਨੀ [ਨ][5] ਉਮਰਾਉ[6] ਕਰੋੜੀਆ
ਜੁ ਕੋਈ ਪਰਮੇਸਰ ਪੈਦਾ ਕੀਤਾ ਸਾ ਸੋ ਉਸਤਤਿ ਲੈ ਉਠਿਆ ॥ ਬਾਬੇ
੧੮੭ (ੳ) ਨਾਨਕ ਕੀ ॥ ਜੋ ਕੋਈ ਆਵੈ ਸੋ ਸੰਤੋਖਿਅ ਜਾਇ ॥ ਦਰ/ਸਨੁ ਦੇਖਦਿਆ
ਹੀ ਨਿਹਾਲੁ ਹੋਵੈ ॥ ਜੋ ਵੇਖੈ ਸੋ ਆਖੈ ਵਾਹੁ ਬਾਬਾ ਨਾਨਕ ਵਾਹੁ ਬਾਬਾ
ਨਾਨਕ ॥ ਏਹੋ ਆਖਨਿ ਸੰਸਾਰ ਵਿਚਿ ਉਪਮਾ ਬਹੁਤੁ ਹੋਈ ॥ ਉਸ ਥਾਵ
ਦਾ ਜੋ ਸਿਰਦਾਰ ਥਾ ਉਨ ਕਹਿਆ ਏਹੁ ਕਉਣ ਬਾਬਾ ਪੈਦਾ ਹੂਆ ਹੈ ॥
ਜਿ ਸਭ ਕੋਈ ਇਸੀ ਕਾ ਨਾਉ ਲੇਤਾ ਹੈ ॥ ਹਿੰਦੂ ਤਉ ਖਰਾਬ ਕੀਏ ਥੇ
੧੮੭ (ਅ) ਇਨ ਮੁਸਲ/ਮਾਨਾ ਕਾ ਭੀ ਈਮਾਨੁ ਖੋਇਆ ॥ ਇਸ ਨਾਨਕ ਉਪਰਿ ਸਭ
ਈਮਾਨ ਲਿਆਵਤੇ ਹੈ ॥ ਆਪਣਿਆ ਲੋਕਾ ਨੋ ਕਹਿਆ ਚਲਹੁ ਇਸ ਕਉ
ਬੰਧਿਲੇ ਆਵਹਿ ॥ ਉਹੁ ਕਰੋੜੀਆ ਏਹੀ ਨੀਅਤਿ ਕਰਿਕੇ ਚੜਿਆ ॥ ਜਾ
ਚਲਿਆ ਤਾ ਘੋੜਾ ਪਾਖੜ[7] ਪਇਓਸੁ ॥ ਤਦੋ ਫਿਰਿ ਰਹਿਆ ॥ ਅਗਲੇ
੧੮੮ (ੳ) ਦਿਨ ਭੀ ਚੜਿਆ ॥ ਆਵਦਾ ਆ/ਵਦਾ ਅੰਨਾ ਹੋਇ ਗਇਆ ॥ ਕਿਛੁ
ਦਿਸ ਨ ਆਵਸੁ ॥ ਘੋੜਾ ਖਿੰਜ[8] ਖੜਾ ਹੋਇ ਰਹਿਆ ॥ ਕਹਣੇ ਲਗਾ
ਏ ਲੋਕਹੁ ਕਾਈ ਬਲਾਇ ਪੜੀ ਹੈ ਮੇਰੇ ਤਾਈ ਕਿਛੁ ਸੁਝਤਾ ਨਾਹੀ ॥
ਘੋੜਿਹੁ ਉਤਰਿ ਖੜਾ ਹੋਇਆ ॥ ਵਿਛਾਵਣੇ ਪਾਇ ਬੈਠ ਗਏ ॥
ਝਟੁ ਇਕੁ ਪਹਰ ਇਕੁ ਬੈਠੇ ਸੁਝੈ ਕਿਛੁ ਨਾਹੀ ॥ ਤਾ ਲੋਕਾ ਨੋ
੧੮੯ (ਅ) ਕਹਣੇ ਲਗਾ ਏ ਯਾਰੋ ਕਿ/ਆ ਹੋਤਾ ਹੈ ਜਿ ਮੈਨੂੰ ਕਿਛੁ ਨਾਹੀ

---

[1]ਇਹ ਤੁਕ ਰਾਮਕਲੀ ਦੀ ਵਾਰ ਵਿੱਚੋਂ ਹੈ (ਵੇਖੋ ਸ੍ਰੀ ਗੁ. ਗ੍ਰੰ. ਸਾ., ਪੰਨਾ ੯੫੩। [2]ਮੁੜਕ ਸਾਰ, ਪ੍ਰਾਤਾ ਕਾਲ। [3]ਵਹੀਰਾਂ ਘਤ ਕੇ ਆਏ। [4]ਨੰਗੇ ਰਹਣ ਵਾਲੇ ਸਾਧੂ, ਇਕ ਜੈਨ ਫ਼ਿਰਕਾ। [5]ਖ਼ਾਨ ਦਾ ਬਹੁਵਚਨ। [6]ਅਮੀਰ ਦਾ ਬਹੁਵਚਨ ਹੈ, ਸਰਦਾਰ। [7]'ਫੜਕ' (ਫੜ ਕ) (ਸ਼.ਸਿ.ਅ.)। [8]ਖਿਝ, ਆਕੜ।

ਸੁਝਤਾ ॥ ਲੋਕਹੁ ਕਹਿਆ ਜੀਉ ਖੁਦਾਇ ਕਉ ਯਾਦ ਕਰੀਐ ॥ ਖੁਦਾਇ
ਪਨਹ[1] ਕਰੇਗਾ ॥ ਆਪਣੇ ਜੇਹਾ ਤਸਬੀ ਫੇਰਿ ਰਹਿਆ ਕਿਛੁ ਦਿਸ ਆਵਸੁ
ਨਾਹੀ ॥ ਪੀਰ ਆਪਣੇ ਨੋ ਯਾਦਿ ਕਰ ਰਹਿਆ ॥ ਅੱਨ੍ਹਾ ਘੋਪ ਹੋਇ ਬੈਠਾ
ਨਿਰਾਨੁ[2] ਅੰਨਾ॥ਲੋਕੀ ਭੀ ਕਹਿਆਸੁ ਅਤੇ ਜੀ ਭੀ ਵਸਿਆਸੁ ॥/ ਲੋਕੀ ਕਹਿਆ ੧੮੯ (ੳ)
ਜੀ ਅਸੀ ਕਹਿ ਨਾਹੀ ਸਕਦੇ ਅਜੀ ਜੇ ਹੁਕਮੁ ਹੋਵੈ ਤਾ ਅਰਜ ਕਰੇਹਾ ॥ ਕਹਹੁ
ਲੋਕਹੁ ਜਿ ਕਿਆ ਹੂਆ ਹੈ ॥ ਅਖੈ ਜੀ ਜਾ ਤੂੰ ਕਲਿ ਚੜਿਆ ਸਹਿ ਤਾ ਉਹ
ਘੋੜਾ ਸਿਰ ਸਦਕੇ[3] ਹੂਆ ॥ ਆਜ ਏਹ ਕਿਛੁ ਹੂਆ ਦਿਖਾ ਇਸੈ ਬਾਬੇ ਨਾਨਕ
ਹੀ ਦਾ ਨਾਉ ਲੇਹੁ ਮਤੁ ਖੁਦਾਇ ਬਖਸੇ ॥ ਐ ਭਾਈ ਲੋਕਹੁ ਮੇਰੇ ਮਨ ਮਾਹਿ/ ੧੮੯ (ਅ)
ਭੀ ਏਹੀ ਆਵਤੀ ਹੈ ॥ ਜੋ ਕਿਛੁ ਕੀਆ ਸੁ ਨਾਨਕ ਹੀ ਕੀਆ ਹੈ ॥ ਬਾਬਾ
ਨਾਨਕ ਵਡਾ ਪੀਰੁ ਹੈ ॥ ਐ ਯਾਰੋ ਸਭ ਤੁਮ ਬੰਦਗੀ ਕਰਹੁ ॥ ਬਾਬੇ ਨਾਨਕ
ਕੀ ॥ ਏ ਬਾਬਾ ਨਾਨਕ ਹਮ ਮਹਿ ਤਕਸੀਰ[4] ਹੂਈ ਹੈ ॥ ਖੁਦਾਇ ਕੇ ਵਾਸਤੇ
ਮੇਰੇ ਤਾਈ ਬਖਸੀਐ ॥ ਤੇਰੇ ਪਾਉ ਆਇ ਦੇਖਾ ॥ ਜਿਤਨੇ ਲੋਕ ਸੇ ਸਭਨੀ
ਹਥ ਜੋੜੇ ਹਿੰਦੂਆ ਮੁਸਲਮਾਨਾ ॥/ ਏ ਬਾਬਾ ਨਾਨਕ ਤੂੰ ਅਬ ਮਿਹਰਵਾਨ ਹੋਇ ੧੯੦ (ੳ)
ਬਖਸ ॥ ਸਭ ਪੈਰੀ ਪਏ ਤਾ ਅਖੀ ਸੋਝੀ ਹੋਇ ਆਈ ॥ ਫਿਰਿ ਅਸਵਾਰ
ਹੋਇਆ ॥ ਸਭਨੀ ਆਖਿਆ ਜਿ ਵਾਹ ਬਾਬਾ ਨਾਨਕ ਵਾਹ [ਬਾਬਾ][5] ਨਾਨਕ
ਜਾ ਅਸਵਾਰ ਹੋਇਆ ਤਾ ਪੇਟੁ ਸੂਲ ਉਭਰਿਓਸੁ ॥ ਫਿਰਿ ਉਤਰਿ
ਪਇਆ ॥ ਜਾ ਉਤਰਿਆ ਤਾ ਫੇਰਿ ਚੰਗਾ ਹੂਆ ॥ ਚੰਗਾ ਹੂਆ ਤਾ
ਫੇਰਿ ਚੜਿਆ ॥ ਤਾ ਫੇਰਿ/ ਪੇਟ ਸੂਲ ਹੂਆ ॥ ਫੇਰਿ ਉਤਰ ੧੯੦ (ਅ)
ਪਇਆ ॥ ਜਾ ਉਤਰੈ ਤਾ ਚੰਗਾ ਹੋਵੈ ॥ ਜਾ ਚੜੈ ਤਾ ਅਉਖਾ ਹੋਵੈ ॥
ਤਾ ਲੋਕਾ ਵਜੀਰਾ ਕਹਿਆ ਜੀ ਬਾਬਾ ਨਾਨਕ ਵਡਾ ਮਰਦੁ[6] ਹੈ ॥ ਦਿਖਾ
ਤੁਮ ਪਾਵ[7] ਹੀ ਪਿਆਦੇ[8] ਹੋਇ ਚਲਹੁ ॥ ਪਾਵ ਪਿਆਦਾ ਹੋਇ ਚਲਿਆ ॥
ਤਾ ਸੁਖੀ ਪਹੁਚਿਆ ॥ ਆਇਆ ਪੈਰੀ ਤੁਰਦਾ ਜਿਥੈ ਬਾਬੇ ਦੀ ਦਰਗਾਹ
ਨਦਰਿ ਪ/ਈਆਸੁ ਤਿਥੋਂ ਲਗਾ ਸਿਜਦੇ ਕਰਨਿ ॥ ਆਇ ਪਹੁਚਿਆ ਸਿਖਾ ਨੋ ੧੯੧ (ੳ)
ਆਇ ਮਿਲਿਆ ॥ ਉਨੀ ਜਾਇ ਮੁਜਰਾ[9] ਕੀਤਾ ॥ ਬਾਬੇ ਸਦਾਇ ਲਇਆ ॥
ਬਾਬੇ ਰਖਿਆ ਬਹੁਤੁ ਦਿਨ ॥ ਤਾ ਬਾਬੇ ਪਾਸਿ ਅਰਜ ਕੀਤੋਸੁ ਅਜੀ ਤੂੰਹੈ
ਪੂਰਨ ਪੁਰਖ ਹੈ ਪਰ ਹਉ ਤੇਰਾ ਮੁਰੀਦ ਹਾ ॥ ਕਿਛੁ ਮੇਰੇ ਤਾਈ ਇਨਾਮੁ[10]

---

[1]ਹਿਫਾਜ਼ਤ । [2]'ਨਿਰੰਨ' (ਸਿ. ਰੈ. ਲਾ.) । [3]ਕੁਰਬਾਨ, ਦੋ ਭਾਰ, ਮੂੰਧਾ ।
[4]ਭੁਲ । [5]ਇਹ ਪਦ ਸਿ. ਰੈ. ਲਾ. ਵਾਲੇ ਖਰੜੇ ਵਿਚੋਂ ਲੈ ਕੇ ਪਾਇਆ ਹੈ । [6]ਅਰਥ=
ਪੁਰਖ; ਪਾਠਾਂਤਰ 'ਪੀਰ' (ਬ. ਸਿ. ਅ.) । [7]ਪੈਰ । [8]ਪੈਦਲ । [9]ਨਾਚ, ਨ੍ਰਿਤ, ਸਜਦਾ।
[10] ਸ਼ਾਬਦਿਕ ਅਰਥ ਤੁਹਫਾ, ਪੁਰਸਕਾਰ ਹਨ, ਪਰ ਇਥੇ ਭਾਵ 'ਸੇਵਾ' ਤੋਂ ਹੈ ।

੧੯੧ (ਅ) ਮਿਲੈ ॥ ਤਾ ਗੁਰੂ ਬਾਬੇ ਆਖਿਆ ਜੋ ਤੂ ਇਨਾ/ਮੁ ਮੰਗਦਾ ਹੈ ਸੋ ਮੇਰੇ ਕੰਮੁ
ਨਾਹੀ ॥ ਬਾਬੇ ਤਾਈ ਆਖਿਓਸੁ ਜੀ ਚਕੁ ਬਣਾਇ ਦੇਦਾ ਹਾ ॥ ਗੁਰੂ
ਆਖਿਆ ਭਲਾ ਜੀਉ ॥ 'ਤਾ ਜਮਣ ਵਾਲੀ ਚਕੁ ਬਧਾ'[1] ॥ ਸੇਵਕਾ ਨੋ
ਆਗਿਆ ਹੋਈ ਬਚਾ ਵਾਹਗੁਰੂ ਕਹਹੁ ॥ ਜੋ ਕਿਛੁ ਅਨਾਜ ਹੋਵੈ ਸੋ ਬਾਬੇ
ਕੀ ਧਰਮਸਾਲਾ ਲੈ ਜਾਹੇ ॥ ਓਨਿ ਸੂਤ[2] ਬਨਾਇ ਛਡਿਆ ॥ ਉਥੇ ਬਾਬੇ
੧੯੨ (ੳ) ਨਾਨਕ ਟਿਕਾਉ ਕੀਤਾ ॥ ਓਹ ਚ/ਕ ਕਰਤਾਰਪੁਰ ਕਰ ਬਧਾ ॥੨੦॥ ਸਾਖੀ
ਹੋਰੁ ਚਲੀ ॥

**[ਭਗੀਰਥ ਤੇ ਬਾਣੀਆ]** ਬਾਬੇ ਨਾਨਕ ਮਾਤਾ ਸਦਾਇ ਲਈ ॥ ਜੋ
ਕੋਈ ਆਪਣਾ ਆਦਮੀ ਸਾ ਸਭ ਸਦਾਇ ਲਏ ॥ ਸੰਗਤਿ ਸਿਖ ਹੋਦੇ ਜਾਨਿ ॥
ਬਾਬੇ ਓਹੁ ਭੇਖ ਉਤਾਰਿਆ ॥ ਇਕ ਚਾਦਰ ਤੇੜ ਇਕ ਉਪਰਿ ਦੇਇ
ਕਛੋਟੇ ਸਿਰਿ ਪਟੁਕਾ ॥ ਨਿਰੰਜਨ ਨਿਰੰਕਾਰ ਕਾ ਸਰੂਪ ॥ ਗੁਰੂ ਬਾਬਾ ਕਰਣ
੧੯੨ (ਅ) /ਕਾਰਣ ਸਮਰਥ ਜਗਤ ਨਿਸਤਾਰਣ [3][ਕਉ ਆਇਆ] ॥[3] ਜਗਤ ਮੇਲਣੇ
ਦੇ ਵਾਸਤੇ ਕਰਤਾਰਪੁਰ ਬਧਾ ॥ ਉਤੈ ਥਾਇ ਨਿਵਾਸੁ ਕੀਤੋਨੁ ॥ ਸਭ ਸੰਸਾਰ
ਦੀਅਹੁ ਪਰਕ੍ਰਿਤਹੁ[4] ਪਾਕੁ ॥ ਪਰ ਪਰਮੇਸਰ ਕੇ ਵਚਨ ਕਰਿਕੇ ਸੰਸਾਰ
ਨਿਸਤਾਰਣ ਨੋ ਇਸ ਜਗ ਆਇ ਪ੍ਰਗਟਿਆ ॥ ਜਗਤ ਵਿਚਿ ਸੋਭਾ ਉਭਰੀ
੧੯੩ (ੳ) ਵਾਹੁ ਬਾਬਾ ਨਾਨਕੁ ਵਾਹੁ ਬਾਬਾ ਨਾਨਕ ॥/ ਗੁਰੂ ਬਾਬੇ ਦੇ ਭਿਰਾਉ ਸੀ ॥
ਉਨ ਆਇ ਕਰਿ ਗੁਰੂ ਬਾਬੇ ਥੇ ਬੇਨਤੀ ਕੀਤੀ ਜੀਉ ਬੇਟੀ ਦਾ ਵਿਆਹੁ ਹੈ
ਹਉ ਇਕਲਾਪਾ ਹਾ ਮੈ ਥੀ ਕਿਛੁ ਨਾਹੀ ਹੋਦਾ ਕਿਛੁ ਪਰਮੇਸਰ ਦੇ ਅਰਥ
ਮੇਰਾ ਅੰਗੀਕਾਰੁ ਕੀਚੈ ॥ ਗੁਰੂ ਬਾਬੇ ਨਾਨਕ ਦੇ ਜੀ ਮਿਹਰ ਆਈ ॥ ਗੁਰੂ
੧੯੩ (ਅ) ਬਾਬੇ ਆਖਿਆ ਭਾਈ ਜੋ ਕਿਛੁ ਤੁਧੁ ਵਸਤੁ ਲੋੜੀਦੀ ਹੈ ਸੋ ਆਖ ॥ ਅ/ਸੀ
ਅਣਾਇ ਦੇਦੇ ਹਾ ॥ ਓਨਿ ਵੀਆਹ ਦੀਆ ਵਸਤੂ ਜਿਤਨੀਆ ਸਨਿ ਲਿਖਾਇ
ਆਗੈ ਆਣ ਰਖੀਆ ॥ ਜੀ ਏਹ ਵਸਤੂ ਲੋੜੀਦੀਆ ਹੈਨਿ ॥ ਗੁਰੂ ਬਾਬੇ
ਆਪਣੇ ਸਿਖ ਨੋ ਆਗਿਆ ਕੀਤੀ ॥ ਭਗੀਰਥ ਅਣਦੂ ਬਾਬੇ ਦਾ ਸਿਖੁ ਸੀ ॥
ਗੁਰੂ ਆਖਿਆ ਭਗੀਰਥ ਅਜੁ ਲਾਹੌਰਿ ਜਾਹਿ ਅਤੈ ਭਲਕੇ ਵਸਤੂ ਜਿਤਨੀਆ
੧੯੪ (ੳ) ਲਿਖੀਆ ਹੈਨਿ ਸੋ/ ਭਲਕੇ ਹੀ ਲੈ ਆਵਣੀਆ ॥ ਜੇ ਭਲਕੇ ਰਹਿਉ ਤਾ
ਜਨਮੁ ਵਿਗੜੀਗਾ ॥ ਓਹੁ ਭੈਮਾਨ ਹੋਦੇ ਦਉੜਿਆ ॥ ਲਾਹੌਰ ਆਇਆ ॥
ਲਾਹੌਰਿ ਆਇ ਕੇ ਇਕ ਬਾਣੀਏ ਨੋ ਮਿਲਿਆ ॥ ਜਿ ਮੈ ਇਤਿਨੀਆ

---

[1]ਕਰਤਾਰਪੁਰ ਦਾ ਇਹ ਪਹਲਾ ਨਾਂ ਸ਼. ਸਿ. ਅ. ਵਾਲੇ ਨੁਸਖੇ ਅਤੇ ਬੇਦੀ ਵਿਚ ਨਹੀਂ ਹੈ, ਨ ਇਹ ਪੁਰਾਤਨ ਜਨਮ ਸਾਖੀ ਤਥਾ ਭਾਈ ਬਾਲਾ ਵਾਲੀ ਜਨਮ ਸਾਖੀ ਵਿਚ ਹੈ; ਹਾਂ, ਮਿਹਰਬਾਨ ਵਿਚ ਜ਼ਰੂਰ ਹੈ। [2]ਦਸਤੂਰ। [3]ਇਹ ਪਦ ਸਿ, ਹੈ. ਲਾ. ਵਾਲੇ ਖਰੜੇ ਵਿੱਚੋਂ ਲੈ ਕੇ ਪਾਏ ਹਨ। [4]ਸੁਭਾਉ।

ਵਸਤੂ ਲੋੜੀਦੀਆ ਹੈਨਿ ਮੈਨੋ ਤੂੰ ਆਣਿ ਦੇਹਿ॥ ਓਨਿ ਆਖਿਆ ਤੂੰ ਅਜੁ
ਰਹੁ ਭਲਕੇ ਨੋ ਸਭੇ ਵਸਤੂ ਹੋਇ ਆਵਨਗੀਆ ॥ ਭਗੀਰ/ਥ ਆਖਿਆ ੧੯੪ (ਅ)
ਮੈ ਅਜੁ ਜਾਣਾ ਹੈ ॥ ਤਾ ਓਨਿ ਬਾਣੀਏ ਆਖਿਆ ਹੋਰੁ ਵਸਤੂ ਹੋਨਗੀਆ
ਪਰੁ ਚੂੜਾ ਅਜੁ ਨ ਹੋਸੀ ॥ ਚੂੜਾ ਚੀਰਾਇਦੇ ਰੰਗਾਇਦੇ ਰਾਤਿ ਪਵੈਗੀ ॥ ਅਜੁ
ਤੂੰ ਰਹੁ ਭਲਕੇ ਜਾਏ ॥ ਤਬ ਭਗੀਰਥ ਆਖਿਆ ਹੁਕਮ ਬਾਬੇ ਦਾ ਹੈ ਜਿ ਜਨਮੁ
ਵਿਗੜੇਗਾ ॥ ਤਬ ਓਨਿ ਬਾਣੀਏ ਕਹਿਆ ਰੇ ਕਲੀ ਕਾਲ ਕੇ ਗੁਰੂ ਕਿਆ ਹੈ/ਨਿ ੧੯੫ (ੳ)
ਜਾ ਕੈ ਕਹੇ ਜਨਮੁ ਵਿਗੜੇਗਾ ॥ ਤੂ ਚੁਕਤਾ[1] ਹੈ ॥ ਤਾ ਭਗੀਰਥ ਕਹਿਆ ਜਿ
ਮੇਰਾ ਗੁਰੂ ਮਹਾ ਪੁਰਖੁ ਹੈ॥ ਤਬ ਓਨਿ ਬਾਣੀਏ ਕਹਿਆ ਰੇ ਘਰ ਬੂਡੇ ਕਲੀ ਕਾਲ
ਮਹਿ ਮਹਾ ਪੁਰਖੁ ਹੈ ਕਹਾ ॥ ਤਾ ਭਗੀਰਥ ਕਹਿਆ ਭਾਈ ਮੇਰਾ ਗੁਰੂ ਨਿਰੰਜਨ
ਪੂਰਾ ਹੈ ॥ ਤਬ ਓਨਿ ਬਾਣੀਏ ਕਹਿਆ ਪਿਸ[2] ਤੂੰ ਚਲੁ ॥ ਮੈ ਭੀ
ਤੇਰੇ ਸਾਥਿ ਚਲਾ ॥ ਏ/ਕ ਚੂੜਾ ਮੇਰੇ ਘਰ ਹੀ ਹੈ ਰੰਗਾ ਹੂਆ ॥ ਤੂੰ ੧੯੫ (ਅ)
ਆਪਣੇ ਪੈਸੇ ਗਿਰਹ[3] ਬਾਧ ॥ ਜਿ ਤੇਰਾ ਗੁਰੂ ਮਹਾ ਪੁਰਖੁ ਹੈ ਤਾ ਤੇਰਾ ਭੀ
ਗੁਰੂ ਅਤੇ ਮੇਰਾ ਭੀ ਗੁਰੂ ॥ ਅਰੁ ਜੇ ਮਹਾ ਪੁਰਖੁ ਨ ਹੋਇਗਾ ਤਾ ਵਸਤੂ
ਦੇ ਆਵਾਗਾ ਅਰੁ ਮੋਲੁ ਲੇ ਆਵਾਗਾ ॥ ਤਬ ਭਗੀਰਥ ਅਰੁ ਬਾਣੀਆ
ਦੋਨੋ ਚਲੇ ਗੁਰੂ ਬਾਬੇ ਪਾਸਿ ਆਏ ॥ ਗੁਰੂ ਬਾਬੇ ਕਹਿਆ ਭਗੀ/ਰਥ ਜਿਧਰਿ ੧੯੬ (ੳ)
ਜਾਹਿ ਤਿਤੇ ਫਿਰਿ ਪਿੜ[4] ਬੰਧਿ ਆਵੈ ॥ ਅਜੇ ਓਹੁ ਆਵਦੇ ਹੀ ਸੇ
ਓਨੀ [ਇ]ਹੁ ਬਾਤ ਸੁਣਿ ਪਾਈ ॥ ਤਬ ਬਾਣੀਏ ਕੇ ਕੰਨ ਉਘੜਿ ਗਏ ॥
ਤਬ ਬਾਣੀਏ ਕਹਿਆ ਏ ਪਰਮੇਸਰ ਏਹੁ ਤਉ ਅੰਤਰਿਜਾਮੀ ਹੈ ॥ ਆਇ
ਪੈਰੀ ਪਏ ॥ ਤਬ ਉਸ ਬਾਣੀਏ ਕੀ ਨਿਸਾ ਦਰਸਨ ਦੇਖਤੇ ਹੀ ਹੋਈ ॥
ਪੈਰੀ ਪਉਦੇ ਨਿਹਾਲੁ ਹੋ/ਇ ਗਇਆ ॥ ਤੀਨ ਬਰਸ ਬਾਬੇ ਪਾਸਿ ੧੯੬ (ਅ)
ਰਹਿਆ ॥ ਤੀਨ ਬਰਸ ਜਾ ਰਹਿਆ ਤਾ ਗੁਰੂ ਬਾਬੇ ਕੀ ਬਾਣੀ ਬਹੁਤੁ
ਲਿਖਿ ਕਰਿ ਪੋਥੀਆ ਲੀਤੀਆ ॥ ਗੁਰੂ ਪਾਸਹੁ ਵਿਦਾ ਹੋਦੇ ਘਰਿ
ਆਇਆ ਲਾਹੌਰਿ ॥ ਪਰੁ ਓਹੁ ਬਾਣੀਆ ਸਾਹੁ ਲੋਕ ਥਾ ॥ ਓਨਿ
ਬੋਹਿਥਾ[5] ਭਰਿਆ ॥ ਸਮੁੰਦੁ ਗਇਆ ॥

[ਸਾਖੀ ਰਾਜੇ ਸ਼ਿਵਨਾਭ ਨਾਲ ] ਓਹੁ ਗਇਆ
ਜਾਹਾ ਰਾਜਾ ਸਿਵਨਾ/ਭ ਥਾ ॥ ਓਸੁ ਨਗਰੀ ਜਾਇ ਰਹਿਆ ॥ ੧੯੭ (ੳ)
ਬੇਪਾਰ ਕਰੇ ਧਰਮ ਕਾ ॥ ਜਿਥੈ ਪਹਰ ਰਾਤਿ ਹੋਵੈ ਤਿਥੈ ਉਠਿ
ਕਰਿ ਠੰਢੇ ਪਾਣੀ ਨਾਲਿ ਨਾਵੈ ॥ ਗੁਰੂ ਬਾਬੇ ਕੀ ਆਗਿਆ ਹੈ ਜੋ

---

[1]ਭੁਲਦਾ । [2]ਤਾ ਫਿਰ (?) । [3]ਗੰਢ । [4]ਝਗੜਾ ਛੇੜਨਾ ।
[5]ਜਹਾਜ ।

ਮੇਰਾ ਸਿਖ ਠੰਢੇ ਪਾਣੀ ਨਾਵੈ ॥ ਪਰਮੇਸਰ ਕੀ ਦਰਗਾਹ ਓਸ ਨੋ ਅੰਮ੍ਰਿਤ
ਪੀਆਈਐ ॥ ਅਜੂਨੀ ਸੰਭਉ ਕੇ ਸੰਗਿ ਸਮਾਵੈਗਾ ॥ ਜਹਾ ਗੁਰੂ ਬਾਬੇ ਕਾ
੧੯੭ (ਅ) ਨਿਵਾਸੁ ਹੈ ਤਹਾ ਓਹੁ ਸਾਥਿ ਰਖੀਐਗਾ ॥ ਅਰੁ ਬੇ/ਦ ਕਹਤਾ ਹੈ ਪਹਰ
ਰਾਤਿ ਰਹਦੀ ਨਾਵੈ ਤਿਸਨੋ ਸਵਾ ਮਣ ਸੁਇਨੇ ਕਾ ਪੁੰਨ ਹੈ ॥ ਜੇ ਦੁਹਾਂ[1]
ਘੜੀਆ ਰਾਤਿ ਨਾਲਿ ਨਾਵੈ ਤਿਸਨੋ ਸਵਾ ਮਣ ਰੁਪੈ ਕਾ ਪੁੰਨ ਹੈ ॥ ਜੇ
ਘੜੀ ਝਲਾਘ ਦੀ ਨਾਲਿ ਨਾਵੈ ਤਿਸਨੋ ਸਵਾ ਮਣ ਦੁਧ ਕਾ ਪੁੰਨ ਹੈ ॥ ਜੇ
ਪਰਭਾਤ ਨਾਵੈ ਤਿਸਨੋ ਸਵਾ ਮਣ ਪਾਣੀ ਕਾ ਪੁੰਨ ਹੈ ॥ ਏਹੁ ਤਉ
੧੯੮ (ੳ) ਬੇਦ ਕਹਿਆ ॥ ਅਰੁ ਗੁਰੂ ਬਾਬੇ ਦੀ ਆਗਿਆ ਹੈ ਜੋ/ ਮੇਰਾ ਸਿਖੁ ਪਹਰਿ
ਰਾਤ ਨਾਲ[2] ਨਾਵੈ ਪਾਣੀ ਠੰਢੇ ਤਿਸ ਕੀ ਪਰਮ ਗਤਿ ਹੋਵੈਗੀ ॥ ਜੀਵਦਾ
ਭੀ ਮੁਕਤੁ ਮੂਆ ਭੀ ਮੁਕਤੁ ॥ ਤਬ ਓਹੁ ਬਾਣੀਆ ਪਹਰ ਰਾਤਿ ਰਹਦੀ
ਨਾਲਿ ਨਾਵੈ ਠੰਢੇ ਪਾਣੀ ॥ ਜਪੁ ਪੜੈ ਸਬਦੁ ਪੜੈ ਪੋਥੀ ਪੜੈ ਅਤੇ
ਪਰਭਾਤ ਹੋਈ ਨੋ ਪਰਸਾਦ ਜੇਵ ਕੈ ਜਾਇ ਸੰਸਾਰ [ਕੀ][3] ਪਰਕਿਰਤ[4] ਕਰੈ ॥
੧੯੮ (ਅ) ਰਾਤੀ ਆਵੈ ਕੀਰਤਨੁ ਕਰੈ ॥ ਆਰ/ਤੀ ਸੋਹਿਲਾ ਕਰਿ ਕੈ ਪੈ ਸਵੈ ਸਿਖ
ਕੀ ਪਰਕਿਰਤ ਰਹੈ ॥ ਉਸ ਬਿਲਾਇਤ[5] ਕੇ ਲੋਕ ਥੇ ਸੋ ਦਿਨ ਚੜੇ
ਇਸਨਾਨੁ ਕਰਹਿ ਦੁਆਦਸ[6] ਟਿਕੇ ਚੜਾਵਹਿ ॥ ਅਰੁ ਆਇਤਵਾਰ
ਅਮਾਵਸਿਆ ਇਕਾਦਸੀ ਕਰਹਿ ॥ ਬ੍ਰਤ ਰਹੈ ਦੇਹੁਰੇ ਕੀ ਪੂਜਾ ਕਰਹਿ ॥
ਠਾਕੁਰਦੁਆਰੇ ਜਾਹਿ ॥ ਓਹੁ ਬਾਣੀਆ ਨਾ ਬ੍ਰਤ ਨਾ ਪੂਜਾ ਨਾ ਉਮਸਿਆ
੧੯੯ (ੳ) ਨਾ ਆਇਤਵਾਰ ਉਨਾ ਕੀ ਕਾਇ ਪਰਕਿਰਤ ਨ ਕਰੈ ॥ /ਉਸੁ ਬਿਲਾਇਤ
ਜੋ ਹਿੰਦੂ ਜਾਨਿ ਅਰੁ ਓਹੁ ਪਰਕਿਰਤ ਨਾ ਕਰਹਿ ਤਿਸ ਕਉ ਓਇ ਭਰਿਸਟਿ
ਕਹਹਿ ॥ ਤਬ ਉਨਹੁ ਲੋਕਹੁ ਉ[ਸ] ਬਾਣੀਏ ਕੀ ਚਰਚਾ ਚਲਾਈ ॥ ਬਾਤ
ਚਲਤੀ ਚਲਤੀ ਰਾਜੇ ਸਿਵਨਾਭ ਪਹਿ ਗਈ ॥ ਜੀ ਈਹਾ ਏਕੁ ਬਾਣੀਆ
ਹੈ ਅਰੁ ਹਿੰਦੂ ਬਾਣੀਆ ਕਹਾਵਤਾ ਹੈ ਅਰੁ ਕੰਮ ਭਰਿਸਟ ਕਰਤਾ ਹੈ ॥ ਨ
੧੯੯ (ਅ) ਬਰਤ ਨੇਮ ਨਾ ਏਕਾਦਸੀ ਅਮਾਵਸਿਆ ਨ ਆਇਤ/ਵਾਰ ਬਰਤੁ ਕੋਈ ਰਖਦਾ
ਨਾਹੀ ॥ ਦੇਹੁਰੇ ਠਾਕੁਰਦੁਆਰੇ ਜਾਤਾ ਨਾਹੀ ॥ ਐਸਾ ਕਰਮ ਭਰਿਸਟ ਹੈ ॥
ਤਬ ਰਾਜੇ ਕਹਿਆ ਰੇ ਉਸ ਕਉ ਬੁਲਾਵਹੁ ਦਿਖਾ ਉਸ ਕਉ ਪੂਛਹਿ ॥
ਓਹੁ ਕਿਉ ਐਸੀਆ ਬਾਤਾ ਕਰਤਾ ਹੈ ॥ ਹਿੰਦੂ ਜਨਮੁ ਹੋਇ ਕੈ ॥ ਤਬ
ਰਾਜੇ ਕੇ ਲੋਗ ਉਸ ਕਉ ਬੁਲਾਇ ਲੇ ਗਏ ॥ ਤਬ ਓਹੁ ਬਾਣੀਆ ਰਾਮ

---

[1]ਚਾਰ (ਬ. ਸਿ. ਅ.) । [2]'ਰਹਦੀ' (ਸਿ ਰੈ. ਲਾ.) । [3]ਮੂਲ ਹੱਥ-ਲਿਖਤ ਵਿਚੋਂ ਰਹਿਆ ਇਹ ਪਦ ਅਸਾਂ ਸਿ. ਰੈ. ਲਾ. ਵਾਲੇ ਖਰੜੇ ਤੋਂ ਲੈ ਕੇ ਪਾਇਆ ਹੈ। [4]ਨੇਮ । [5]ਦੇਸ । [6]ਬਾਰ੍ਹਾਂ, ਚੰਦ੍ਰਮਾ ਦੇ ਰੋਸ਼ਨ ਪਖ ਦੀ ਬਾਰ੍ਹਵੀਂ ਤਿਥ ।

ਰਾਮ ਕਰਿਕੈ ਸਿਰੁ ਨਿਵਾਇਓਸੁ ॥/ ਅਰੁ ਬੈਠ ਗਇਆ ॥ ਤਬ ਰਾਜੇ ੨੦੦ (ੳ)
ਪੂਛਿਆ ਰੇ ਬਾਣੀਏ ਤੂੰ ਹਿੰਦੂ ਧਰਮ ਹੈ ਅਰੁ ਤੂੰ ਜੁ ਬਰਤ ਨੇਮ ਪੂਜਾ ਨਾਹੀ
ਕਰਤਾ ਸੋ ਕਿਉ ਨਾਹੀ ਕਰਤਾ ॥ ਤਬ ਓਨਿ ਬਾਣੀਏ ਕਹਿਆ ਜੀਉ ਜਿਸ
ਕਾਰਨ ਤੁਮ ਬਰਤ ਨੇਮ ਪੂਜਾ ਕਰਤੇ ਹੋ ਸੋ ਮੈ ਪਾਈ ॥ ਕਿਆ ਬਰਤ ਨੇਮ
ਕਰਾ ॥ ਤਬ ਰਾਜੇ ਪੂਛਿਆ ਕਵਨ ਬਸਤ ਤੈ ਪਾਈ ॥ ਜਿਸ ਤੇ ਤੇਰਾ
ਸੰਤੋਖ ਹੂਆ ॥ ਤਬ ਬਾਣੀਏ/ ਕਹਿਆ ਮੈ ਮਹਾ ਪੁਰਖੁ ਕਾ ਦਰਸਨ ੨੦੦ (ਅ)
ਪਾਇਆ ॥ ਤਿਸਤੇ ਮੇਰੀ ਮੁਕਤੀ ਹੋਈ ॥ ਤਬ ਰਾਜੇ ਕਹਿਆ ਤੇਰੀ ਨਿਸਾ
ਹੋਈ ਉਸ ਕੈ ਦਰਸਨ ॥ ਤਬ ਬਾਣੀਏ ਕਹਿਆ ਜੀ ਪਰਮੇਸਰ ਮਿਲਿਆ
ਤਉ ਨਿਸਾ ਕੀ ਕਿਆ ਚਲੀ ਹੈ ॥ ਤਬ ਰਾਜੇ ਕਹਿਆ ਰੇ ਬਾਣੀਏ ਐਸਾ
ਕਲਿਜੁਗ ਮਹਿ ਮਹਾ ਪੁਰਖੁ ਕਉਨੁ ਹੈ ਜਿਸ ਦੇ ਦਰਸਨ ਮੁਕਤਿ ਪਾਈਐ ॥
ਤ/ਬ ਬਾਣੀਏ ਕਹਿਆ ਜੀ ਐਸਾ ਗੁਰੂ ਨਾਨਕ ਹੈ ॥ ਜਿਸ ਮਿਲਿਐ ਮੁਕਤਿ ੨੦੧ (ੳ)
ਪਾਈਐ ॥ ਤਬ ਰਾਜੇ ਕਹਿਆ ਉਸ ਕੇ ਬਾਕ[1] ਮੇਰੇ ਤਾਈ ਸੁਨਾਵਹੁ
ਬਤਾਵਹੁ ॥ ਜੈਸਾ ਹੈ ਤੈਸਾ ਉਨਹੁ ਵਾਕਹੁ ਤੇ ਪਛਾਨੀਐਗਾ ॥ ਤਬ ਉਨ ਗੁਰੂ
ਬਾਬੇ ਨਾਨਕ ਕੀ ਬਾਣੀ ਪ੍ਰਗਟਾਈ ॥ ਤਬ ਰਾਜਾ ਸਿਵਨਾਭ ਸੁਣਿ ਕੈ [2]ਪਤਰ
ਪਤਰ[2] ਹੋਇ ਗਇਆ ॥ ਰੋਮ ਰੋਮ ਗਦਗਦ ਹੋਇ ਗਇਆ ॥ ਗੁਰੂ/ ਬਾਬੇ ੨੦੧ (ਅ)
ਕੀ ਬਾਣੀ ਰਾਜੇ ਸਮਝੀ ॥ ਤਬ ਰਾਜੇ ਕਹਿਆ ਰੇ ਬਾਣੀਏ ਜਿਸ ਕੇ ਏ ਬਾਕ
ਹੈ ਸੋਈ ਮੇਰਾ ਗੁਰੂ ॥ ਤਬ ਰਾਜਾ ਸਿਵਨਾਭ ਗੁਰੂ ਬਾਬੇ ਕਾ ਸਿਖ ਹੂਆ ॥
ਤਬ ਰਾਜੇ ਸਿਵਨਾਭ ਕਹਿਆ ਜਿ ਹੋ ਭਾਈ ਬਾਣੀਏ ਤੂੰ ਮੇਰੇ ਤਾਈ ਆਪਣੇ
ਸਾਥਿ ਲੈ ਚਲੁ ॥ ਜਿ ਮੈ ਗੁਰੂ ਬਾਬੇ ਨਾਨਕ ਦਾ ਦਰਸਨ ਕਰਉ ॥ ਤਬ
ਉਨਿ ਬਾਣੀਏ ਕਹਿਆ ਜੀ ਚਲੁ ਕਰ ਕਿਆ ਜਾਈ/ਐ ਤੂ ਪਹੁਚਿ ਸਕਹਿ ੨੦੨ (ੳ)
ਕਿ ਨ ਸਕਹਿ ਪਰ ਤੂੰ ਜੀਆ ਅਰਾਧਿ ਤੇਰੇ ਤਾਈ ਓਹਾ ਹੀ ਆਇ
ਮਿਲੈਗਾ ॥ ਤਬ ਰਾਜੇ ਸਿਵਨਾਭ ਕਹਿਆ ਕਿਸ ਧਰਤੀ ਬਾਬਾ ਰਹਤਾ ਹੈ ॥
ਤਬ ਉਨਿ ਬਾਣੀਏ ਕਹਿਆ ਜੀ ਲਾਹੌਰ ਕੀ ਧਰਤੀ ਰਹਤਾ ਹੈ ॥ ਲਾਹੌਰ
ਤੇ ਕੋਸ ਪੰਦ੍ਰਹ ਸੋਲਹ ਦਰੀਆਉ ਕੇ ਕਿਨਾਰੇ ਕਰਤਾਰਪੁਰ ਬਧਾ ਹੈ ਉਹਾ
ਗੁਰੂ ਬਾਬਾ ਨਾਨਕ ਰਹਤਾ ਹੈ ॥ ਜੋ [3]ਪਿੰਡ/ ਜਨਮ[3] ਤਲਵੰਡੀ ਰਾਇ ਭੋਏ ਭਟੀ ੨੦੨ (ਅ)
ਕੀ ਹੈ ਰਾਵੀ ਕੇ ਪਾਰ ॥ ਅਬ ਰਾਵੀ ਕੇ ਉਰਵਾਰ ਕਰਤਾਰਪੁਰ ਬਧਾ ਹੈ ॥
ਅਬ ਉਹਾ ਪੁਰਖੁ ਰਹਤਾ ਹੈ ॥ ਅਰੁ ਜਹਾ ਆਰਾਧੀਐ ਤਹਾ ਹਾਜਰੁ ਹੈ ॥
ਤਬ ਰਾਜੇ ਸਿਵਨਾਭ ਕਹਿਆ ਅਬ ਲਾਹੌਰ ਕਉ ਚਲਹੁ ॥ ਹਉ ਜਾਇ

---

[1]ਵਾਕ, ਬਾਣੀ। [2]'ਤ੍ਰਿਪਿਤ' (ਸ਼. ਸਿ. ਅ.)। [3]ਬੋਦੀ ਅਨੁਵਾਦ 'ਜਨਮ ਪਿੰਡ' ਹੈ; ਅਤੇ ਠੀਕ ਇਹੀ ਲਗਦਾ ਹੈ, ਮੂਲ ਖਰੜੇ ਵਿਚ ਲਿਖਣ ਲਗਿਆਂ ਉਲਟ ਪੁਲਟ ਹੋ ਗਇਆ ਲਗਦਾ ਹੈ।

ਦਰਸਨ ਕਰਉ ॥ ਤਬ ਉਨਿ ਬਾਣੀਏ ਕਹਿਆ ਜੋ ਮਹਾ ਪੁਰਖ ਕਾ ਸੁਭਾਉ
੨੦੩ (ੳ) ਹੈ ਚਲਿ/ ਕੈ ਕੋਈ ਨਾਹੀ ਅਪੜ ਸਕਿਆ ॥ ਪਰ ਤੂੰ ਆਤਮੈ ਆਰਾਧਿ ॥ ਗੁਰੂ
ਬਾਬਾ ਅੰਤਰਜਾਮੀ ਹੈ ਤੁਝ ਕਉ ਈਹਾ ਹੀ ਆਇ ਮਿਲੈਗਾ ॥ ਤਬ ਰਾਜੇ
ਸਿਵਨਾਭ ਕਹਿਆ ਹਮ ਕਉ ਈਹਾ ਹੀ ਦਰਸਨ ਦੇਗਾ ॥ ਤਬ ਰਾਜੇ ਸਿਵਨਾਭ
ਮੰਨਿ ਲੀਤੀ ॥ ਤਬ ਉਹ ਬਾਣੀਆ ਵਿਦਿਆ ਹੂਆ ॥ ਉਨ ਬਾਣੀਏ ਚਲਤੀ
੨੦੩ (ਅ) ਬਾਰ ਕਹਿਆ ਹੋ ਰਾਜਾ ਤੁਝ ਕਉ ਗੁਰੂ ਨਾਨ/ਕ ਮਿਲੈਗਾ ॥ ਪਰ ਤੂੰ [1]ਲਖਤੁ
ਹੋਈਐਂ[1] ॥ ਕਿਆ ਜਾਣੀਐ ਕਿਤੁ ਰੂਪ ਆਇ ਕੇ ਤੁਝ ਕਉ ਦਰਸਨ ਦੇ ॥
ਜੋਗੀ ਕੇ ਕੈ ਸੰਨਿਆਸੀ ਕੇ ਦਿਗੰਬਰੀ ਕੇ ਖਤ੍ਰੀ ਕੇ ਬਹਮਣ ਕੇ ਬੈਸਨੋ ਕੇ ਕੈ
ਫਕੀਰ ਕੇ ਕੈ ਮੁਕਦਮ[2] ਕੇ ਕੈ ਹਿੰਦੂ ਕੇ ਕੈ ਮੁਸਲਮਾਨ ਕੇ ਇਉ ਨਾਹੀ
ਜਾਣੀਤਾ ਜਿ ਕਿਸ ਰੂਪ ਤੁਝ ਕਉ ਆਇ ਮਿਲੈਗਾ ॥ ਆਵਸੀ ਸਹੀ ਪਰ ਤੂ
੨੦੪ (ੳ) ਸਮਝ ਰਹੀਐ ॥ ਤਬ ਓਹੁ ਬਾਣੀਆ/ ਉਹਾ ਤੇ ਜਹਾਜੁ ਭਰਿ ਕੈ ਪਛਮ ਕਉ
ਚਲਾ ॥ ਰਾਜੇ ਕਉ ਪੀਛੇ ਬਹੁਤੁ ਉਦਾਸੀ ਲਾਗੀ ॥ ਗੁਰੂ ਬਾਬੇ ਕੇ ਦਰਸਨ
ਕੀ ॥ ਰਾਤਿ ਦਿਨ ਚਲਤੇ ਬੈਸਤੇ ਸੋਤੇ ਉਠਤੇ ਆਠ ਪਹਰ ਗੁਰੂ ਬਾਬੇ ਕੇ
ਦਰਸਨ ਕੀ ਚਾਹ ਰਹੈ ॥ ਉਸ ਕਾ ਹੋਰ ਥੈ ਮਨੁ ਠਹਰਾਵੈ ਨਾਹੀ ॥
ਨਿਤਾਪਰਤ ਬਾਬੇ ਹੀ ਕੇ ਧਿਆਨ ਮਹਿ ਰਹੈ ॥ ਤਬ ਉਨ ਰਾਜੇ ਭਲੀਆ
੨੦੪ (ਅ) ਭਲੀਆ ਮਹਾ ਸਰੂਪੀਆ ਚੇਰੀਆਂ[3] ਪੈਦਾ/ ਕੀਤੀਆ ॥ ਜਿ ਕੋਈ ਆਵੈ ਤਿਸ
ਕੀ ਤੁਮ ਸੇਵਾ ਕਰੋ ॥ ਰਾਜੇ ਉਨ ਕਉ ਕਹਿ ਛੋਡਾ । ਜੋ ਕੋਈ ਤਪਾ ਤਪੀਸਰੁ
ਸੰਨਿਆਸੀ ਬ੍ਰਹਮਚਾਰੀ ਜੋਗੀ ਦਿਗੰਬਰ ਬੈਸਨੋ ਹਿੰਦੂ ਮੁਸਲਮਾਨੁ ਫਕੀਰ
ਦਰਵੇਸ ਕੋਈ ਅਤੀਤ ਬੈਰਾਗੀ ਆਵੈ ਤਿਸ ਕੀ ਤੁਮ ਸੇਵਾ ਕਰੋ ਐਸੀ ਸੇਵਾ ਕਰੋ
ਉਨ ਕਾ ਧਰਮ ਛੁਟਿ ਜਾਇ ॥ ਰਾਜੇ ਕੇ ਜੀ ਏਹਾ ਥਸੀ ॥ ਜੇ ਕੋਈ ਪੂਰਾ ਹੋਇਗਾ
੨੦੫ (ੳ) ਸੋ ਰਹੈਗਾ/ ਇਨਾ ਥੀ ॥ ਜੋ ਕਲੀ ਕਾਲ ਕਾ ਹੈ ਤਿਸ ਕਾ ਧਰਮ ਰਹੈਗਾ ਨਾਹੀ ॥
ਇਨਾ ਕੇ ਦੇਖਨੇ ਤੇ ॥ ਕਲਿ ਮਹਿ ਪੂਰਾ ਹੈ ਸੁ ਬਾਬਾ ਨਾਨਕ ਹੈ ॥ ਅਵਰੁ
ਕੋਈ ਪੂਰਾ ਨਾਹੀ ॥ ਕਲਿ ਕੇ ਬੀਚ ਏਹੋ ਪੁਰਖ ਬਾਬਾ ਨਾਨਕ ਹੈ ॥ ਇਸ
ਹੀ ਬਾਤ ਤੇ ਪਾਈਐ ॥ ਹੋਰ ਬਾਤ ਕੋਈ ਨਾਹੀ ਪਾਵਣੇ ਕੀ ॥ ਤਬ ਬਾਬਾ
ਨਾਨਕ ਅੰਤਰਜਾਮੀ ਪੂਰਨ ਪੁਰਖ ਅਰੁ ਰਾਜੇ ਕੇ ਆਰਾਧੇ ਬਾਬਾ ਉਹਾ ਜਾਇ ॥
੨੦੫ (ਅ) ਨਿਕਲਿਆ ॥/ ਏਕ ਜੋ ਬਾਗ ਥਾ ਸੋ ਕਈ ਬਰਸੰ ਕਾ ਸੂਕਾ ਉਸ ਕੇ ਚਉਗਿਰਦ
ਕੋਟ ਸੂਕਾ ਪੜਿਆ ਰਹਤਾ ॥ ਨਾ ਕੋਈ ਉਸ ਮਹਿ ਜਾਵੈ ਨ ਕੋਈ ਆਵੈ ।
ਬਾਬਾ ਨਾਨਕ ਉਸ ਹੀ ਬਾਗ ਮਹਿ ਜਾਇ ਵੜਿਆ ॥ ਬਾਬੇ ਕੇ ਪੈਰ ਪੜੇ

---

[1]ਪਾਠਾਂਤਰ : 'ਲਖਤਾ ਰਹੀਅਹੁ' (ਸ਼. ਸਿ. ਅ.) । [2]ਪੋਥੀ ਵਿਚ ਪਾਠ 'ਮੁਕਦਸ' ਹੈ ।
[3]ਚੇਲੀਆਂ, ਦਾਸੀਆਂ ।

ਤੇ ਬਾਗੁ ਕਲੀਆ[1] ਛੋਡਿ ਖੜਾ ਹੋਇਆ ॥ ਹਰਾ ਹੋਇ ਗਇਆ ॥ ਤਬ ਓਇ
ਬਾਗਵਾਨ ਨੈ ਕਹਿਆ ਏ ਪਰਮੇਸਰੁ ਇਸ ਬਾਗੁ ਕੀ/ ਸਾਖਾ ਸੂਕੀ ਥੀ ਸੋ ਹਰੀ ੨੦੬ (ੳ)
ਹੂਈ ॥ ਏਹੁ ਕਿਆ ਅਚਰਜੁ ਹੂਆ ॥ ਤਬ ਓਹ ਬਾਗਵਾਨ ਉਸ ਬਾਗ ਕਉ
ਦੇਖਨੇ ਦਉੜਾ ॥ ਜਬ ਆਇ ਕਰਿ ਦੇਖੈ ਤਉ ਬਾਗ ਚੁਹ-ਚੁਹ ਕਰਤਾ ਹੈ
ਓਹੁ ਜੁ ਸੂਕੇ ਢਕ ਦੇਖੀਦੇ ਥੇ ਸੇ ਹਰੇ ਕਲੀਆ ਛੋਡਿ ਆਇ ॥ ਤਬ ਉਨ
ਬਾਗਵਾਨ ਦਰਵਾਜਾ ਚਿਨਿਆ ਹੂਆ ਥਾ ਸੋ ਖੋਲਿ ਕੇ ਅੰਦਰ ਗਇਆ ॥ ਉਹੁ
ਜਉ ਅੰਤਰ[2]/ ਦੇਖੈ ਤਾ ਇਕ ਫਕੀਰੁ ਮਸਤਾਨੁ[3] ਗੋਠ[4] ਮਾਰੀ ਹੋਈ ਅੰਦਰ ੨੦੬ (ਅ)
ਬੈਠਾ ਹੈ ॥ ਦੇਖਿ ਕਰਿ ਹੈਰਾਨੁ ਹੋਇ ਰਹਿਆ ਦਰਸਨ ਗੁਰੂ ਬਾਬੇ ਦੇ ਵਲੋਂ ॥
ਉਨ ਕਹਿਆ ਬਾਗਵਾਨ ਭਾਈ ਏਹੁ ਬਾਗ ਜੋ ਕਈ ਬਰਸੋ ਕਾ ਸੂਕਾ ਥਾ ਸੋ
ਹਰਿਆ ਹੂਆ ਧੰਨ ਮੇਰੇ ਭਾਗ ਜੋ ਮੈ ਦੀਦਾਰ ਹੋਇਆ ਹੈ ॥ ਤਬ ਓਹੁ
ਬਾਗਵਾਨ ਪਿਛਲੀ ਪੈਰੀ ਮੁੜਿਆ ॥ ਹਟਿ ਕੈ ਦਉੜਿਆ/॥ ਰਾਜੇ ਸਿਵਨਾਭ ੨੦੭ (ੳ)
ਪਾਸਿ ਆਇਆ ॥ ਤਬ ਬਾਗਬਾਨ ਕਹਿਆ ਰਾਜਾ ਜੀ ਏਕ ਜੋ ਫਕੀਰ ਸੂਕੇ
ਬਾਗ ਮਹਿ ਆਇਆ ਹੈ ਉਸ ਕੇ ਆਵਣੇ ਨਾਲਿ ਬਾਗ ਹਰਿਆ ਹੂਆ ਹੈ ॥
ਅਰੁ ਦਰਸਨੁ ਉਸ ਕਾ ਐਸਾ ਜਾਣੀਤਾ ਹੈ ਜੋ ਐਨ ਪਰਮੇਸਰ ਹੈ ॥ ਤਬ ਰਾਜੇ
ਕਹਿਆ ਚੇਰੀਆ ਕਉ ਜਾਇ ਕਰ ਉਸ ਫਕੀਰ ਕਉ ਦੇਖਿ ਆਵਹੁ ॥ ਦਿਖਾ
ਓਹੁ ਅਤੀਤੁ ਕੈਸਾ ਹੈ ॥ ਓਇ/ ਜਿ ਚੇਰੀਆ ਚਲੀਆ ਤਬ ਉਨਹੁ ੨੦੭ (ਅ)
ਜਾਣਿਆ ਜੈਸੇ ਅਗੈ ਤਪਾ ਤਪੀਸਰ ਜੋਗੀ ਸੰਨਿਆਸੀ ਬ੍ਰਹਮਚਾਰੀ ਹੋਤਾ
ਤੈਸਾ ਏਹ ਭੀ ਹੈ ॥ ਤਬ ਓਇ ਚਲੀਆ ॥ ਜਾਇ ਬਾਬੇ ਪਾਸਿ ਬੈਠੀਆ ॥
ਬਾਬੇ ਕਉ ਲਾਗੀਆ ਬੁਲਾਵਣੇ ਭਲੇ ਮੀਠੇ ਰਸ ਭਲੇ ਮੀਠੇ ਬੋਲ ਭਲੇ ਮੀਠੇ
ਭੋਜਨ ਲੈ ਆਈਆ ॥ ਜਾਇ ਆਗੈ ਰ/ਖੇ ॥ ਸੋਲਹ ਸੀਗਾਰ ਕਰਿਕੈ ਲਾਗੀਆ ੨੦੮ (ੳ)
ਬਾਬੇ ਪਾਸਿ ਸੇਵਾ ਕਰਨੇ ॥ ਕਾਈ ਬਾਰਹ ਬਰਸਾ ਕੀ ਕਾਈ ਪੰਦ੍ਰਹ
ਬਰਸਾ ਕੀ ਕਾਈ ਬੀਸਾ ਬਰਸਾ ਕੀ ॥ ਕਮਲ ਸੁੰਦਰ ॥ ਜਿਨੇ ਡਿਠੇ
ਸੁਰ[5] ਨਰ ਮੋਹੇ ਜਾਨਿ ਐਸੀਆ ਇਸਤਰੀਆ ਆਈਆ । ਬਾਬੇ ਜੀ ਨੋ
ਲਗੀਆ ਕਹਣਿ ਅਜੀ ਕਿਛੁ ਖਾਹੋ ਕਿਛੁ ਪੀਓ ਕਿਛੁ ਕਪੜੇ ਪਹਿਰਹੁ ॥
ਅਰੁ ਖੁਸੀ/ਆ ਕਰਹੁ ਜੋ ਕਿਛੁ ਇਛਾ ਹੈ ਸੁ ਹਮ ਕਉ ਕਹੀਐ ॥ ਅਰੁ ੨੦੮ (ਅ)
ਹਮਾਰੀ ਸਰਧਾ ਪੂਰੀਐ ॥ ਤਬ ਗੁਰੂ ਬਾਬਾ ਬੋਲਿਆ ਸਬਦੁ ॥ ਰਾਗੁ ਬਸੰਤ ॥
[6]ਜਗੁ ਕਊਆ ਨਾਮੁ ਨਾਹੀ ਚੀਤਿ ॥ ਨਾਮਿ ਬਿਸਾਰਿ ਗਿਰੈ ਦੇਖਿ ਭੀਤਿ ॥

---

[1]ਫੁੱਲ । [2]'ਅੰਦਰ ਜਾਇ' (ਸਿ. ਰੈ. ਲਾ.) । [3]ਮਸਤ । [4]ਚੌਕੜੀ
[5]ਦੇਵਤੇ । [6]ਇਹ ਸ਼ਬਦ ਸ੍ਰੀ ਗੁ. ਗ੍ਰੰ. ਸਾ., ਪੰਨਾ ੧੧੮੭ ਉਪਰ
ਪ੍ਰਾਪਤ ਹੈ ।

ਮਨੂਆ ਡੋਲੈ ਚੀਤ ਅਨੀਤਿ ॥ ਜਗ ਸਿਉ ਤੂਟੀ ਝੂਠੁ ਪਰੀਤਿ ॥ ੧ ॥
੨੦੯ (ੳ) ਕਾਮ ਕ੍ਰੋਧ ਬਿਖ ਬਜਰ ਭਾਰ ॥ ਨਾਮ ਬਿਨਾ ਕੈਸੇ ਗੁਨ ਚਾਰ/॥੧॥ ਰਹਾਉ ॥
ਘਰੁ ਬਾਲੂ ਕਾ ਘੂਮਨ ਘੇਰਿ ॥ ਬਰਖਸ ਬਾਨੀ ਬੁਦਬੁਦਾ ਹੇਰਿ ॥ ਮਾਤ੍ਰ
ਬੂੰਦ ਤੇ ਧਰ ਚਕੁ ਫੇਰਿ[1] ॥ ਸਰਬ ਜੋਤਿ ਨਾਮੈ ਕੀ ਚੇਰਿ ॥੨॥ ਸਰਬ ਉਪਾਇ
ਗੁਰੂ ਸਿਰਿਮੌਰ ॥ ਭਗਤ ਕਰਉ ਪਗ ਲਾਗਉ ਤੋਰ ॥ ਨਾਮ ਰਤੋ ਚਾਹਉ
ਤੁਝ ਓਰੁ ॥ ਨਾਮੁ ਦੁਰਾਇ ਚਲੈ ਸੋ ਚੋਰੁ ॥ ੩ ॥ ਪਤਿ ਖੋਈ ਬਿਖੁ ਅੰਚਲੁ
੨੦੯ (ਅ) ਪਾਇ ॥ ਸਚ ਨਾਮ ਰਤੋ ਪਤਿ ਸਿਉ/ ਘਰ ਜਾਇ ॥ ਜੋ ਕਿਛੁ ਕੀਨਸਿ ਪ੍ਰਭੁ
ਰਜਾਇ ॥ ਭੈ ਮਾਨੈ ਨਿਰਭਉ ਮੇਰੀ ਮਾਇ ॥੪॥ ਕਾਮਨਿ ਚਾਹੈ ਸੁੰਦਰ ਭੋਗ ॥
ਪਾਨ ਫੂਲ ਮੀਠੇ ਰਸ ਰੋਗ ॥ ਖੇਲੈ ਬਿਗਸੈ ਤੇਤੋ ਸੋਗ ॥ ਪ੍ਰਭ ਸਰਣਾਗਤਿ
ਕੀਨਸਿ ਹੋਗ ॥ ੫ ॥ ਕਾਪੜ ਪਹਰਸ ਅਧਿਕ ਸੀਗਾਰ ॥ ਮਾਟੀ ਫੂਲੀ ਰੂਪ
ਬਿਕਾਰ ॥ ਆਸਾ ਮਨਸਾ ਬਾਧੋ ਬਾਰ ॥ ਨਾਮ ਬਿਨਾ ਸੂਨਾ ਘਰ ਬਾਰ ॥ ੬ ॥
੨੧੦ (ੳ) /ਗਾਛਹੁ ਪੁਤ੍ਰੀ ਰਾਜਕੁਆਰਿ ॥ ਨਾਮ ਭਜਹੁ ਸਚੁ ਦੋਤੁ ਸਵਾਰਿ ॥ ਪ੍ਰਿਉ
ਸੇਵਹੁ ਪ੍ਰਭ ਪ੍ਰੇਮ ਅਧਾਰ । ਗੁਰਸਬਦੀ ਬਿਖੁ ਤਿਆਸ ਨਿਵਾਰਿ ॥੭॥ ਮੋਹਨਿ
ਮੋਹ ਲੀਆ ਮਨੁ ਮੋਹਿ ॥ ਗੁਰ ਕੈ ਸਬਦਿ ਪਛਾਨਾ ਤੋਹਿ ॥ ਨਾਨਕ
ਠਾਢੇ ਚਾਹਹਿ ਪ੍ਰਭੂ ਦੁਆਰਿ ॥ ਤੇਰੇ ਨਾਮ ਸੰਤੋਖੇ ਕਿਰਪਾ ਧਾਰਿ । ੮ ॥ ੧ ॥
੨੧੦ (ਅ) ਏਹ ਅਸਟਪਦੀ ਉਨ ਕੇ ਪਰਥਾਇ ਬਾਬੇ ਨਾਨਕ ਕੀ/ਨੀ ॥ ਉਨ ਕਉ ਬਹੁਤੁ
ਸੰਤੋਖ ਹੂਆ ॥ ਅੰਤਰ ਅਗਨਿ ਨਿਵਰਿਤ[2] ਗਈ ॥ ਬਾਬੇ ਕੇ
ਉਪਦੇਸ ਲਗਤੇ ਹੀ ॥ ਅਰੁ ਦਰਸਨ ਦੇਖਤੇ ਹੀ ॥ ਓਇ ਸੀਤਲ
ਭਈ ॥ ਸਾਤਿ ਘਰਿ ਆਇ ਗਈ ॥ ਬ੍ਰਹਮ ਕਥਾ ਲਾਗੀ ਉਚਰਨੇ ॥
ਕੁਬੁਧਿ ਛੁਟਿ ਗਈ ॥ ਤਬ ਰਾਜੇ ਪਹਿ ਆਈ ॥ ਤਬ ਰਾਜਾ ਜੀਉ
੨੧੧ (ੳ) ਆਗੇ ਬੁਲਾਵਤਾ ਤਿਉ ਹੀ ਬੁਲਾਵਣੇ ਲਗਾ ॥ ਤਬ/ ਉਨਹੁ ਚੇਰੀਅਹੁ ਕਹਾ
ਹੇ ਰਾਜਾ ਤੂੰ ਹਮਾਰਾ ਪਿਤਾ ਹੈ ਅਬ ਹਾਸੀ ਕੀ ਬਾਤ ਹਮ ਸਿਉ ਮਤ ਕਰਹੁ ॥
ਤਬ ਰਾਜਾ ਹੈਰਾਨੁ ਹੋਇ ਰਹਾ ॥ ਤਬ ਲਾਗਾ ਕਹਣੈ ਹੇ ਪਰਮੇਸਰ ਏ ਮੁਝ
ਕਉ ਛੋਡਤੀ ਨ ਥੀ ਅਬ ਜੋ ਏ ਪਿਤਾ ਲਾਗੀਆ ਕਹਣੇ ਇਨ ਕਉ ਮਹਾ
ਪੁਰਖ ਮਿਲਾ ॥ ਤਬ ਰਾਜੇ ਓਹਿ ਚੇਰੀਆ ਪੁਛੀਆ ॥ ਰੀ ਤੁਮ ਕਉ ਕਿਆ
੨੧੧ (ਅ) ਹੁ/ਆ ॥ ਤਬ ਉਨਹੁ ਚੇਰੀਓ ਕਹਾ ਹੇ ਰਾਜਾ ਤੂੰ ਹਮਾਰਾ ਪਿਤਾ ਹੈ ਹਮ
ਕਉ ਪਰਮੇਸਰ ਨਰਕ ਤੇ ਕਾਢਾ ॥ ਕਾਢਿ ਕੈ ਹਮ ਨਿਹਾਲ ਕਰੀ ॥ ਮਹਾ

---

[1]ਇਥੇ ਪਾਠ ਅਸ਼ੁੱਧ ਸੀ । ਗੁਰਬਾਣੀ ਅਨੁਸਾਰ ਕਰ ਦਿਤਾ ਹੈ, ਕਿਉਂਜੇ ਸਿ. ਹੋ. ਲਾ. ਵਾਲੇ ਨੁਸਖੇ ਦਾ ਪਾਠ ਗੁਰਬਾਣੀ ਨਾਲ ਰਲਦਾ ਸੀ । [2]'ਬੁਝ', 'ਨਿਵਰ' (ਬੇਦੀ ਅਤੇ ਸਿ. ਹੋ. ਲਾ.) ।

ਪੁਰਖ ਕਾ ਹਮਹੁ ਜੁ ਦਰਸਨ ਕੀਆ ਸੁ ਹਮਾਰਾ ਮਨ ਸੰਤੋਖਾ ਸਤਿ ਘਰਿ
ਆਇ ਗਇਆ ॥ ਹਮਾਰੇ ਕੇਈ ਉਗਰ ਭਾਗ ਥੇ ਜਿਨੀ ਭਾਗੀ ਹਮ ਮਹਾ ਪੁਰਖ
ਕਾ ਦਰਸਨ ਕੀਆ ॥ ਤਬ ਰਾਜੇ ਬੂਝਾ ਸਹੀ ਓਹੀ ਮ/ਹਾ ਪੁਰਖ ਹੈ ॥ ੨੧੨ (ੳ)
ਤਬ ਰਾਜਾ ਉਹਾ ਤੇ ਉਠਿ ਦਉੜਾ ॥ ਜਉ ਰਾਜਾ ਆਵੈ ਤਉ ਮਹਾ
ਪੁਰਖੁ ਖੜਾ ਹੈ ਮਗਰ[1] ਦੀਏ ॥ ਤਬ ਰਾਜਾ ਜਾਇ ਕਰ ਖੜਾ ਹੋਇ
ਰਹਿਆ ॥ ਤਾ ਬਾਬਾ ਉਸ ਬੂਟੀ[2] ਕੇ ਨਜੀਕ ਜਾਇ ਖੜਾ ਹੋਇ ਰਹਿਆ ॥
ਪੀਛੇ ਲਗਾ ਰਾਜਾ ਜਾਇ ਊਹਾ ਖੜਾ ਹੂਆ ॥ ਤਾ ਬਾਬਾ ਹੋਰਸ ਬਿਰਖ
ਤਲੇ ਜਾਇ ਖੜਾ ਹੋਇਆ ॥ ਕਈ ਦਿਨ ਬਾਬਾ/ ਨਾਨਕ ਆਗੇ ਹੀ ਫਿਰਿ ੨੧੨ (ਅ)
ਰਹਿਆ ॥ ਰਾਜਾ ਸਿਵਨਾਭ ਪੀਛੇ ਲਾਗਾ ਫਿਰੇ । ਤਬ ਕਈਕ ਦਿਨ
ਹੂਏ ਤਾ ਬਾਬਾ ਨਾਨਕ ਉਸ ਹੀ ਸਿੰਘਾਸਨਿ ਫੇਰਿ ਆਇ ਬੈਠਾ ॥ ਤਬ
ਬਾਬੇ ਕਹਾ ਰਾਜਾ ਭਲੇ ਹੋ ॥ ਤਬ ਰਾਜੇ ਕਹਿਆ ਜੀ ਤੇਰੇ ਪਰਤਾਪ ਤੇਰੇ
ਪਰਸਾਦਿ ਭਲੇ ਹੈ ॥ ਤਬ ਬਾਬੇ ਕਹਿਆ ਕੁਸਲ[3] ਹੈ ਰਾਜਾ ॥ ਅਰੋਗ
ਹਉ ॥ ਆਨੰਦ ਹੈ ॥ ਤਬ ਰਾਜੇ/ ਕਹਾ ਜੀ ਤੇਰੇ ਪਰਸਾਦਿ ਆਜੁ ਭਲੇ ੨੧੩ (ੳ)
ਹੈ ॥ ਜੋ ਤੇਰਾ ਦਰਸਨੁ ਕੀਆ ॥ ਤਬ ਬਾਬੇ ਕਉ ਰਾਜਾ ਕਿਛੁ ਸਹੀ ਨਾ
ਕਰਿ ਸਕੈ ॥ ਜਿ ਬਾਬਾ ਹੈ ਕਿ ਕੋਈ ਹੋਰ ਹੈ ॥ ਅਗੈ ਉਸ ਬਾਣੀਏ ਤੇ
ਲਿਖਿ ਲੀਤਾ ਸੀ ॥ ਜਿ ਨਾਨਕ ਨਾਉ ਜਾਤਿ ਦਾ ਖਤ੍ਰੀ ਗੋਤ ਬੇਦੀ ਘਰ
ਕਰਤਾਰਪੁਰ ਜਨਮ ਤਲਵੰਡੀ ਰਾਇ ਭੋਏ ਭਟੀ ਕੀ ॥ ਤਬ ਰਾਜੇ ਕੈ ਜੀ
ਖੁਸੀ ਜਿ ਹ/ਉ ਪੂਛਉ ॥ ਤਬ ਰਾਜੇ ਪ੍ਰਸਨ ਕੀਆ ਬਾਬੇ ਕਉ ਤਬ ਰਾਜਾ ੨੧੩ (ਅ)
ਪੂਛਤਾ ਹੈ ॥ ਮਾਰੂ ॥ [4]ਗੁਸਾਈ ਤੇਰਾ ਕਹਾ ਨਾਮੁ ਕੈਸੇ ਜਾਤੀ ॥ [5]ਜੇ ਘਟ[5]
ਭੀਤਰਿ ਮਹਲ ਬੁਲਾਵਹ [6]ਤਾ ਪੂਛਉ[6] ਬਾਤ ਨਿਰੰਤੀ ॥ ੧ ॥ ਰਹਾਉ ॥ ਰਾਜੇ
ਕਹਾ ਜੀ ਤੂੰ ਜੋਗੀ ਹੈ ॥ ਤਬ ਬਾਬੇ ਕਹਾ ॥ ਜੋਗੀ ਜੁਗਤਿ ਨਾਮੁ ਨਿਰਮਾਇਲੁ
ਤਾ ਕੈ ਮੈਲੁ ਨ ਰਾਤੀ ॥ ਪ੍ਰੀਤਮ ਨਾਥ ਸਦਾ ਸਤ ਸੰ/ਗੇ ਜਨਮ ਮਰਨ ੨੧੪ (ੳ)
ਗਤਿ ਬੀਤੀ ॥ ੧ ॥ ਤਬ ਰਾਜੇ ਕਹਾ ਗੁਸਾਈ ਤੂੰ ਬ੍ਰਹਮਣੁ ਹੈ ॥ ਬਾਬੇ
ਕਹਿਆ ॥ ਬ੍ਰਹਮਣੁ ਬ੍ਰਹਮ ਗਿਆਨ ਇਸਨਾਨੀ ਹਰਿ ਗੁਣੁ ਪੂਜੇ ਪਾਤੀ ॥
[7]ਏਕਾ ਨਾਮ ਏਕਾ[7] ਨਾਰਾਇਣ[8] ਤ੍ਰਿਭਵਣਿ ਏਕਾ ਜੋਤੀ ॥ ੨ ॥ ਤਬ

---

[1]ਪਿਠ, ਕੰਡ। [2]ਬੂਟਾ, ਛੋਟਾ ਰੁਖ। [3]ਰਾਜ਼ੀ, ਠੀਕ ਠਾਕ। [4]ਇਸ ਸ਼ਬਦ ਦੇ ਸ਼ੁੱਧ ਪਾਠ ਅਤੇ ਸ਼ੁੱਧ ਪੰਗਤੀ-ਕ੍ਰਮਾਂਕ ਲਈ ਦੇਖੋ, ਸ੍ਰੀ ਗੁ. ਗ੍ਰੰ. ਸਾ., ਪੰਨਾ ੯੯੨। ਕੁਝ ਪਾਠਾਂਤਰ ਇਸ ਪ੍ਰਕਾਰ ਹਨ : [5]ਜਾ ਤਉ, [6]ਪੂਛਉ, [7]ਏਕੋ ਨਾਮ ਏਕੋ। [8]ਇਥੇ ਪਾਠ ਦੀ ਸੁਧਾਈ ਸ਼. ਕ੍ਰਿ. ਅ. ਤੋਂ ਕੀਤੀ ਹੈ।

ਰਾਜੇ ਕਹਾ ਗੁਸਾਈ ਤੂ ਖਤ੍ਰੀ ਹੈ ॥ ਤਬ ਬਾਬੇ ਕਹਿਆ ॥ ਜਿਹਵਾ ਡੰਡੀ
ਇਹੁ ਘਟ ਛਾਬਾ ਤੋਲਉ ਨਾਮੁ ਅਜਾਚੀ ॥ ਏਕੋ ਹਾਟੁ ਸਾਹੁ ਸਭਨਾ ਸਿਰਿ
੨੧੪ (ਅ) ਵ/ਣਜਾਰੇ ਇਕ ਭਾਤੀ ॥ ੩ ॥ ਤਬ ਰਾਜੇ ਕਹਿਆ ਗੁਸਾਈ ਮੁਝ ਕਉ
'ਇਕ ਸਿਰਾ'[1] ਬਤਾਵਹੁ ॥ ਜੋ ਹਉ ਸਮਝ ਸਕਉ ਮਹਾ ਪੁਰਖਾ ਕੀ ਬੋਲੀ ਮਹਾ
ਪੁਰਖ ਹੀ ਜਾਣਹਿ ॥ ਤਬ ਬਾਬੇ ਕਹਿਆ ॥ ਦੋਵੇ ਸਿਰੇ ਸਤਿਗੁਰੂ ਨਿਬੇੜੇ ਸੋ
ਬੂਝੈ ਜਿਸੁ ਏਕੁ ਲਿਵ ਲਾਗੈ ॥ ਜੀਅਹੁ ਰਹੈ ਨਿਭਰਾਤੀ ॥ ਸਬਦ ਵਾਸਾਏ
੨੧੫ (ੳ) ਭਰਮੁ ਚੁਕਾਏ ਸਦਾ ਸੇਵਕੁ ਦਿਨੁ ਰਾਤੀ ॥ ੪ ॥ ਤਬ ਰਾਜੇ ਕਹਿਆ ਮੇਰੇ
ਤਾਈ ਕਿਛੁ ਜਾਤਿ ਜਨਮੁ ਬਤਾਵਤੇ ਨਾਹੀ ਜੋ ਕਿਛੁ ਮੈ ਸਮਝਉ ॥ ਅਪਨੇ
ਘਰ ਦਸਾਵਉ ॥ ਤਬ ਰਾਜੇ ਕਹਾ ਗੁਸਾਈ ਤੇਰਾ ਘਰ ਕਿਸ ਧਰਤੀ ਹੈ ॥
ਤਬ ਬਾਬਾ ਬੋਲਿਆ ॥ ਊਪਰਿ ਗਗਨ ਗਗਨ ਪਰ ਗੋਰਖ ਤਾ ਕਾ ਅਗਮ
ਗੁਰੂ ਅਬਿਨਾਸੀ[2] ॥ ਗੁਰ ਬਚਨੀ ਬਾਹਰਿ ਘਰ ਏਕੋ ਨਾਨਕੁ ਭਇਆ
੨੧੫ (ਅ) ਉਦਾਸੀ ॥ ੪ ॥ ੧ ॥ ਤਬ ਰਾ/ਜੇ ਕਹਿਆ ਅਬ ਪਾਇਆ ਜੋ ਇਸਨੇ ਕਹਿਆ
ਨਾਨਕ ਭਇਆ ਉਦਾਸੀ ॥ ਸੋ ਅਬ ਪਾਇਆ ॥ ਏਹੀ ਨਾਨਕੁ ਹੈ ॥
ਰਾਜੇ ਕਾ ਮਨ ਹਰਖਮਾਨੁ[3] ਹੂਆ ॥ ਕਹਣੇ ਲਾਗਾ ਜਿ ਭਾਈ ਮੇਰੇ ਧੰਨ
ਭਾਗ ਜੋ ਐਸਾ ਪੂਰਾ ਗੁਰੂ ਮੁਝ ਕਉ ਪਰਾਪਿਤ ਹੂਆ ॥ ਰਾਜਾ ਲਾਗਾ
ਪਰਦਖਣਾ ਦੇਣ ਪੈਰੀ ਪਉਣ ॥ ਤਬ ਰਾਜੇ ਕਹਾ ਜੀ ਪਾਤਿਸਾਹੁ ਜੋ
੨੧੬ (ੳ) ਕਿਛੁ ਹੈ ਸੁ ਤੁਝ ਕਉ ਮਲੂਮੁ ਹੈ । ਅਰੁ ਤੂੰ ਅੰਤਰਜਾਮੀ ਹੈ ॥ ਪਾਰਬ੍ਰਹਮ
ਪਰਮੇਸਰ ਹੈ ॥ ਮੇਰੇ ਬਿਖੇ ਏਹ ਮਤਿ ਨਾਹੀ ਜਿ ਕੀਮਤਿ ਕਰਉ ॥ ਜਿਹਬਾ
ਕੇ ਬਿਖੈ ਏਹ ਸਕਤਿ ਪਹੁਚਿ ਨਾਹੀਂ ॥ ਜੋ ਕਹ ਸੁਣਾਵਉ ॥ ਨੇਤ੍ਰ ਕੇ ਬਿਖੈ
ਏਹੁ ਪਹੁਚ ਨਾਹੀ ਜੋ ਅਵਰੁ ਕਿਛੁ ਦੇਖਹਿ ॥ ਚਰਨਾ ਕੇ ਬਿਖੈ ਏਹ ਜੋਰੁ
੨੧੬ (ਅ) ਨਾਹੀ ਰਹਾ ਜਿ ਅਵਰੁ ਠਉਰ ਚਲਿ ਜਾਉ ॥ ਹਸਤਿ ਕੇ ਬਿਖੈ ਸ/ਮਾਲਿ
ਨਾਹੀ ਰਹੀ ਕਿਸੀ ਅਵਰ ਕੀ ਸੇਵਾ ਕਰਹਿ ॥ ਜੀਉ ਮਿਹਰਵਾਨ ਦੀਨ
ਦਇਆਲ ਅਨਾਥਾ ਕੇ ਨਾਥ ਮਨਸਾ ਕੇ ਦਾਤੇ ਸ੍ਰੀ ਗੁਰ ਦੇਵ ਜੀ
ਮਿਹਰਵਾਨ ਹੋਈਐ ਆਪਣੇ ਚੇਰੇ ਕਉ ਕਿਰਪਾ ਕਰੀਐ ॥ ਅਰੁ ਤੂੰ
ਅੰਤਰਜਾਮੀ ਹੈ ॥ ਤਬ ਗੁਰੂ ਬਾਬੇ ਆਗਿਆ ਕਰੀ ॥ ਰਾਜਾ ਤੁਮ ਜਾਹੁ
ਧਰਮਸਾਲ ਕਾ ਠਉਰ ਰਾਸਿ ਕਰਿ ਕੈ ਆਈਓ ॥ ਤਬ ਹਮ ਜਾਹਿਗੇ ॥
੨੧੭ (ੳ) ਰਾਜੇ ਕਉ ਆ/ਗਿਆ ਹੂਈ ॥ ਰਾਜੇ ਜਾਇ ਧਰਮਸਾਲਾ ਉਸਰਾਈ ॥ ਅਰੁ

---

[1] ਭਾਵ, ਸਿੱਧੇ ਸ਼ਬਦਾਂ ਵਿਚ । [2] 'ਪੁਨਿ ਵਾਸੀ' (ਸ਼. ਸਿ. ਅ. ਅਤੇ ਗੁਰਬਾਣੀ) ।

[3] ਖੁਸ਼ ।

ਗੁਹਜੀ[1] ਠਉਰ ਧਰਮਸਾਲ ਹਛੀ ਕਰੀ ॥ ਅਰੁ ਗਚ[2] ਸਾਥਿ ਲੇਪਨ
ਕਰੀ ॥ ਬਿਛਾਵਣੇ ਬਿਛਾਏ ॥ ਤਬ ਰਾਜਾ ਬਾਬੇ ਪਾਸਿ ਚਲਿਆ ਜਾਇ
ਕਰਿ ਬੁਲਾਇ ਲੇ ਆਵਉ ॥ ਤਬ ਰਾਜਾ ਆਇ ਕਰਿ ਦੇਖੈ ਤਾ ਬਾਬਾ ਊਹਾ
ਨਾਹੀ ॥ ਤਬ ਰਾਜਾ ਜਿਉ ਖੜਾ ਥਾ ਤਿਉ ਆਇ ਕਰਿ ਆਨਾਲੀ[3] ਢੇਰੁ
ਹੋਇ ਪਇਆ ॥ /ਤਬ ਰਾਜਾ ਖਵਾਸਹੁ[4] ਚਕਿ ਲਇਆ ਅਰੁ ਕਹਣੇ ੨੧੭ (ਅ)
ਲਾਗੇ ਜੋ ਏ ਪਰਮੇਸਰ ਰਾਜੇ ਕਉ ਕਿਆ ਹੂਆ ਜੋ ਰਾਜਾ ਈਹਾ ਆਵਤਾ
ਹੀ ਗਿੜਿ ਪੜਿਆ ॥ ਤਨ ਉਨਹੁ ਥਮਿ ਕਰਿ ਬੈਠਾਇਆ ॥ ਤਬ ਪੀਛੇ
ਤੇ ਲੋਕ ਦਉੜੇ ਗਏ ॥ ਤਬ ਲੋਕਹੁ ਕਹਾ ਰਾਜਾ ਜੀ ਬਾਬਾ ਜੀ ਘਰਿ
ਗਏ ਹੈ ॥ ਤੁਮ ਆਵਹੁ ਗੁਸਾਈ ਜੀ ਬੁਲਾਵਤਾ ਹੈ ॥ ਤਬ ਰਾਜੇ ਕੀ
ਦੇਹੀ ਮਹਿ ਸਾਸੁ ਆਇ ਪੜਿ/ਆ ॥ ਤਬ ਰਾਜੇ ਕਹਿਆ ਭਲਾ ਹੂਆ ॥ ਜੋ ੨੧੮ (ੳ)
ਬਾਬਾ ਜੀ ਰਮਤੇ ਨਾਹੀ ਰਹੇ ॥ ਰਾਜੇ ਆਇ ਕਰਿ ਪਰਦਖਣਾ ਦੇ ਕਰਿ ਚਰਣ
ਬੰਦਨਾ ਕਰੀ ॥ ਬਲਿਹਾਰ ਜਾਉ ਬਿਲੀਪਾਤ[5] ਲਗਾ ਰਾਜਾ ਕਰਨਿ ॥ ਤਬ ਊਹਾ
ਬਾਬਾ ਬਹੁਤੁ ਦਿਨ ਰਹਿਆ ॥ ਊਹਾ ਬਹੁਤੁ ਬਾਣੀ ਕਰੀ ਅਰੁ ਊਹਾ ਬਹੁਤੁ
ਸਿਖ ਕੀਏ ॥ ਅਰੁ ਜੈਸੀ ਧਰਤੀ ਸਮੁਦ੍ਰ ਤੇ ਉਰੇ ਹੈ ਤੈਸੀ ਸਮੁਦ੍ਰ ਤੇ ਪਰੈ
ਹੈ ॥ ਉ/ਸ ਧਰਤੀ ਦਾ ਰਾਜਾ ਸਿਵਨਾਭ ਹੈ ॥ ਓਹੁ ਮੁਲਕ ਸਭ ਵਾਹਗੁਰੂ ੨੧੮ (ਅ)
ਵਾਹਗੁਰੂ ਕਰਿ ਉਠਿਆ ॥ ਊਹਾ ਉਸ ਹੀ ਰਾਜਾ ਕਉ ਵਡਿਆਈ ਦੀਨੀ ॥
ਉਸ ਰਾਜੇ ਕੇ ਧਰਮਸਾਲ ਬੰਧਾਈ ॥ ਐਸਾ ਸਬਦੁ ਦ੍ਰਿੜਿਆ ॥ [6]ਪੰਜ ਮਣ[6]
ਲੂਣ ਰਾਜੇ ਕੀ ਰਸੋਈ ਪੜਿਆ ॥ ਉਸ ਧਰਤੀ ਕਉ ਨਿਸਤਾਰ ਕਰ ਬਾਣੀ
ਪਰਗਾਸ ਕਰੀ ॥ ਤਾ ਗੁਰੂ ਬਾਬਾ ਮਰਦਾਨੇ ਕੇ ਲੈਦੇ ਇ/ਸ ਧਰਤੀ ਆਇਆ ॥ ੨੧੯ (ੳ)
ਕਰਤਾਰਪੁਰਿ ਆਇ ਟਿਕਿਆ ॥ ੧ ॥ ੨੧ ॥ ਸਾਖੀ ਹੋਰ ਚਲੀ ॥

**[ਭਾਈ ਲਹਣਾ ਭਉਣ ਪਰਸਣ ਗਇਆ ॥]** ਤਬ ਪਰਮੇਸਰ ਕੀ
ਆਗਿਆ ਭਈ ॥ ਅੰਗਦ ਜੰਗਲ ਮਤੇ ਦੀ ਸਰਾਇ ਰਹਦਾ ਹਰੀ ਕੇ ॥ ਤਬ
ਪਰਮੇਸਰ ਕੀ ਆਗਿਆ ਭਈ ॥ ਲੋਕ ਹਰੀ ਕੇ ਦੁਰਗਾ ਕੇ ਭਵਣ ਚਲੇ
ਦੁਰਗਾ ਪਰਸਣਿ ॥ ਗੁਰੂ ਅੰਗਦ ਦਾ ਨਾਉ ਲਹਣਾ ਸਾ ॥ ਲਹਣੇ ਦਾ

---

[1]ਗੁਪਤ । [2]ਚੂਨਾ । [3]ਆਨਾਲੀ ਮੰਜੀ ਉਤੇ (?) । [4]'ਖ਼ਾਸ' ਦਾ ਬਹੁ ਵਚਨ ਹੈ; ਉਸ ਦੇ ਵਿਸ਼ੇਸ਼ ਚਾਕਰ; [5]ਰੋਣ ਪਿੱਟਣ । [6]'ਪੁਰਾਤਨ ਜਨਮ ਸਾਖੀ' ਵਿਚ ਲੂਣ ਦੀ ਮਾਤ੍ਰਾ ੨੧ ਮਣ ਲਿਖੀ ਹੈ (ਦੇਖੋ, ਪੰਨਾ ੯੬), ਸ. ਸਿ. ਅ. ਵਾਲੇ ਨੁਸਖੇ ਵਿਚ ਪਾਠ 'ਪੰਜ ਸੈ ਮਣ' ਹੈ । 'ਮਣ' ਦਾ ਵਜ਼ਨ ਸਟਾਈਨਗਾਸ ਦੇ ਫ਼ਾਰਸੀ ਕੋਸ਼ ਵਿਚ ਵਖ ਵਖ ਦੇਸਾਂ ਦੇ ਰਿਵਾਜ ਅਨੁਸਾਰ ੧੦ ਸੇਰ ਤੋਂ ੨੧ ਸੇਰ ਤਕ ਲਿਖਿਆ ਹੈ । ਹਕੀਮੀ ਵਿਚ 'ਮਣ' ੧੨ ਰਤਲਾਂ ਦੇ ਬਰਾਬਰ ਮੰਨਿਆ ਗਇਆ ਹੈ ਤੇ ਇਕ ਰਤਲ ਚੜ੍ਹ ਤੋਲੇ ਚਾਰ ਮਾਸ਼ੇ ਦਾ ਹੁੰਦਾ ਹੈ ।

੨੧੯ (ਅ) ਨੇਮ ਸਾ ਬਰ/ਸ ਦਿਨਾ ਭਉਣ ਭਗਉਤੀ ਦੇ ਜਾਦਾ॥ਸਭ ਲੋਕ ਜਿਤਨੇ ਹਰੀ[ਕੇ]
ਕੇ ਸੇ ਸਭ ਦੁਰਗਾ ਪਰਸਣਿ ਚਲੇ ॥ ਆਵਦੇ ਆਵਦੇ ਕਰਤਾਰਪੁਰ ਪਾਸਿ
ਆਏ ॥ ਤਬ ਪੁਛਿਆ ਲੋਕੀ ਇਹੁ ਗਿਰਾਉ ਕਿਸ ਦਾ ਹੈ ॥ ਤਾ ਉਥਹੁ ਦੇ
ਲੋਕੀ ਕਹਿਆ ਜੀਉ ਇਹ ਕਰਤਾਰਪੁਰ ਹੈ ਨਾਨਕ ਵੇਦੀ ਦਾ ॥ ਸੁ ਅਗੈ
੨੨੦ (ੳ) ਬਾਬੇ ਨਾਨਕ ਦਾ ਨਾਉ ਮਸਹੂਰ[1] ਸੀ ॥ ਜਿ ਬਾਬਾ ਨਾਨਕ ਵਡਾ ਭਗ/ਤੁ ਹੈ ॥
ਸਭ ਕੋਈ ਜਾਣਦਾ ਸੀ ॥ ਸੁਣਦੇ ਬਹੁਤੁ ਸਨ ਪਰੁ ਦਰਸਨੁ ਕਿਸੈ [ਨੂੰ] ਹੋਇਆ
[ਨਹੀ] ਸੀ ॥ ਤਬ ਲੋਕਹੁ ਕਹਿਆ ਨਾਨਕ ਵੇਦੀ ਓਹੁ ਭਗਤੁ ਆਖੀਦਾ ਹੈ ॥
ਲੋਕੀ ਆਖਿਆ ਜੀ ਉਹੋ॥ਤਾ ਲੋਕੀ ਆਖਿਆ ਜਿਸ ਦਾ ਨਾਉ ਸੁਣਦੇ ਸੇ ਉਸਦੇ
ਘਰਿ ਪਰਮੇਸਰ ਆਏ ਹਾ ਜੇ ਹੋਇ ਤਾ ਦਰਸਨ ਕੀਚੈ ॥ ਸਭਨੀ ਆਖਿਆ ਜਿ
੨੨੦ (ਅ) ਭਲਾ ਹੋ/ਵੈ ॥ ਜਿਤਨਾ ਸੰਗ ਸਾ ਸਭ ਮੁੜਿ ਆਇਆ ॥ ਆਇ ਬਾਬੇ ਨਾਨਕ
ਦੀ ਪੈਰੀ ਪਏ ॥ ਹੋਰੁ ਲੋਕਨਿ ਤੈ ਬਾਬੇ ਨਾਨਕ ਦੀ ਅਤੈ ਗੁਰੂ ਅੰਗਦ ਦੀ
ਦ੍ਰਿਸਟਿ ਇਕ ਹੋਇ ਗਈ ॥ ਤਬ ਬਾਬੇ ਪੁਛਿਆ ਜਿ ਬਚਾ ਤੂੰ ਕਉਣ ਹੋਦਾ
ਹੈ ॥ ਅੰਗਦ ਆਖਿਆ ਜੀ ਖਤ੍ਰੀ ॥ ਗੁਰੂ ਬਾਬੇ ਆਖਿਆ ਕਉਣ ਖਤ੍ਰੀ ਹੈ ॥
੨੨੧ (ੳ) ਤਬ ਅੰਗਦ ਕਹਿ/ਆ ਜੀ ਤਿਹਣੁ ॥ ਤਬ ਬਾਬੇ ਕਹਿਆ ਤੇਰਾ ਨਾਉ ਕਿਆ
ਹੈ ॥ ਅਖੇ ਜੀ ਲਹਣਾ॥ ਤਾ ਗੁਰੂ ਬਾਬੇ ਆਖਿਆ ਬਚਾ ਤੇਰਾ ਨਾਉ ਅੰਗਦ ॥
ਤੂ ਮੇਰੇ ਅੰਗ ਥੀ ਜੁਦਾ ਨ ਹੋਇਗਾ ॥ ਤੂੰ ਆਦਿ ਅੰਤ ਮੇਰਾ ਹੀ ਹੈ ॥ ਤੂੰ
ਮੇਰਿਅਹੁ ਅੰਗਹੁ ਜੁਦਾ ਨ ਹੋਹਿਗਾ ॥ ਅਤੇ ਤੂੰ ਮੇਰਿਅਹੁ ਅੰਗਹੁ ਪੈਦਾ ਹੂਆ
ਹੈ ॥ ਗੁਰੂ ਅੰਗਦ ਪੈਰੀ ਪਇਆ ॥ ਤਾ ਗੁਰੂ ਨਾਨਕ ਆਖਿਆ ਜੀਉ
੨੨੧ (ਅ) ਕਿਉਕਰਿ/ ਹਈ ॥ ਤਾ ਅੰਗਦ ਆਖਿਆ ਜੀਉ ਨੋ ਸਾਤਿ ਆਇ ਗਈ ਹੈ
ਤੇਰੇ ਦਰਸਨ ਡਿਠਿਆ ॥ ਆਗਿਆ ਹੋਵੈ ਤਾ ਲੋਕਾ ਨੋ ਵਿਦਾ ਕਰਿ ਆਵਾ॥
ਗੁਰੂ ਆਖਿਆ ਜਾਹਿ ਬਚਾ ਵਿਦਾ ਕਰਿ ਆਉ ॥ ਅੰਗਦ ਆਇ ਕਰਿ ਸੰਗ
ਨਾਲਹੁ ਵਿਦਿਆ ਕੀਤਾ ॥ ਤਾ ਅੰਗਦ ਆਖਿਆ ਭਾਈ ਲੋਕਹੁ ਮੇਰੀ
ਸਭਨਾ ਨਾਲਹੁ ਰਾਮ ਰਾਮ ਹੈ ॥ ਸੰਗ ਜਿਤਨਾ ਸੀ ਸੋ ਸਭਿ ਮੁੜਿ ਗਇਆ॥
੨੨੨ (ੳ) /ਤਬ ਸੰਗੀਆ ਕਹਿਆ ਜੀ ਸੰਗ ਦਾ ਵਾਲੀ ਤੂ ਤੇਰੇ ਪਿਛੈ ਸੰਗੁ ਚਲਿਆ
ਤੂੰ ਏਥੇ ਰਹਦਾ ਹੈ ਏਵ ਬਣਦੀ ਨਾਹੀ ॥ ਜੋ ਵਿਣੁ ਪਰਸੇ[2] ਮਾਈ[3] ਦਾ
ਭਉਣ[4] ਤੂ ਰਹਦਾ ਹੈ ॥ ਗੁਰੂ ਅੰਗਦ ਆਖਿਆ ਜਿਸ ਕਾਰਣਿ ਭਉਣ

---

[1]ਮੂਲ ਪੋਥੀ ਵਿਚ ਪਾਠ "ਮਹਸੂਰ" ਸੀ ਜੋ ਸਪਸ਼ਟ ਭਾਂਤ ਭੁੱਲ ਸੀ। ਸੁਧਾਈ ਕੰ. ਸਿੰ. ਤੋਂ ਕੀਤੀ ਹੈ। ਸ਼. ਸਿ. ਅ. ਵਿਚ ਪਾਠ "ਮਸਹੂਰ" ਹੈ। [2]ਛੋਹੇ। [3]ਦੇਵੀ, ਦੁਰਗਾ। [4]ਘਰ, ਗੁਫਾ।

ਜਾਦਾ ਸੀ ਸੋ ਪਰਮੇਸਰ ਇਥਾਉ ਨਿਸਾ[1] ਕੀਤੀ ॥ ਤਾ ਲੋਕੀ ਆਖਿਆ ਤੇਰੀ
ਤਾ ਨਿਸਾ ਹੋਈ ਪਰੁ ਅਸਾੜਾ ਕਿਆ ਹਾਲੁ ॥ ਤਾ ਗੁਰੂ/ ਅੰਗਦ ਆਖਿਆ ੨੨੨ (ਅ)
ਹੁਣਿ ਤੁਸੀ ਜਾਹੁ ਜੇ ਪਰਮੇਸਰ ਤੁਸਾ ਨੋ ਸੁਖੀ ਸਾਦੀ ਲੈ ਆਵੈਗਾ ਤਾ ਤੁਸਾਡੀ
ਭੀ ਆਸਾ ਪੂਰੀ ਹੋਗੁ ॥ ਤਾ ਗੁਰੂ ਅੰਗਦ ਫਿਰਿ ਆਇਆ ॥ ਸੰਗ ਨੋ [2]ਅੰਤਰ
ਵੇਧ[2] ਕਰਿ[ਕੇ][3] ਗੁਰੂ ਬਾਬੇ ਪਾਸਿ ਆਇਆ ॥ ਸੰਗ ਭਉਣ ਪਰਸ ਕਰਿ ਫਿਰਿ
ਉਥਾਉ ਆਇਆ ॥ ਤਾ ਫੇਰਿ ਉਇ ਲੋਕ ਆਇ ਪੈਰੀ ਪਏ ॥ ਤਾ/ ਬਾਬੇ ੨੨੩ (ੳ)
ਨਾਨਕ ਬਹੁਤੁ ਸੰਤੋਖੇ । ਸੰਤੋਖ ਕਰਿ ਵਿਦਿਆ ਕੀਤੇ ॥ ਗੁਰੂ ਅੰਗਦ ਬਾਬੇ
ਪਾਸਿ ਰਹਿਆ ॥ ਜੇਹਾ ਬਾਬਾ ਨਾਨਕ ਸਾ ਤੇਹੋ ਜੇਹਾ ਅੰਗਦੁ ਹੋਇਆ ॥ ਜੇਹਾ
ਗੁਰੂ ਸਾ ਤੇਹੋ ਸਿਖ ਹੋਇਆ ॥ ਜੋਤਿ ਮਹਿ ਜੋਤਿ ਸਮਾਈ ॥ ਕਲਾ ਭਰਪੂਰ
ਹੋਈ ॥ ਜੇਹਾ ਆਪ ਸਾ ਤੇਹੋ ਅੰਗਦੁ ਕੀਤੋਸੁ ॥ ਭਾਡਾ ਜਾ ਭਰਪੂਰ ਕੀਤੋਨੁ
ਤਾ ਗੁਰੂ ਅੰਗਦ ਗੁਰੂ ਨਾਨ/ਕ ਤੇ ਵਿਦਿਆ ਹੋਇਆ ॥ ਤੀਸਰੇ ਵਰੇ ਜੰਗਲ ੨੨੩ (ਅ)
ਮਤੇ ਦੀ ਸਰਾਇ ਘਰਿ ਆਇਆ ॥ ਅਗੈ ਹਰੀ ਕਿਆ ਵਿਚ ਗਲਿ ਵਜਿ ਪਈ
ਜੋ ਲਹਣਾ ਤਿਹੁਣ ਨਾਨਕ ਵੇਦੀ ਥੇ ਰਹਿਆ ॥ ਭਉਣ ਨ ਗਇਆ ॥ ਕਿਹੁ
ਜਿ ਹੋਇਆ ਸੁ ਘਰਿ ਬਾਰੁ ਛਡਿਦੇ ਉਸੇ ਨਾਲਿ ਰਲਿ ਗਇਆ ॥ ਤੀਸਰੇ ਵਰੇ
ਆਇਆ ਬਾਬੇ ਨਾਨਕ ਪਾਸਹੁ/॥ ੨੨੪ (ੳ)

**[ਲਹਣਾ ਜੀ ਦੀ ਘਰ ਵਾਪਸੀ]** ਗੁਰੂ ਅੰਗਦੁ ਵਿਦਿਆ ਹੋਇਦੋ
ਘਰਿ ਆਇਆ ॥ ਮਤੇ ਦੀ ਸਰਾਇ ॥ ਜਾ ਗੁਰੂ ਥੋ ਆਇਆ ਗੁਰੂ ਅੰਗਦੁ
ਤਾ ਕੁਲ ਹਰੀ ਕਿਆ ਲੋਕਾ ਮਤਾ ਕੀਤਾ ਤਾ ਲੋਕੀ ਆਖਿਆ ਲਹਣਾ
ਆਇਆ ਹੈ ਨਾਨਕ ਪਾਸਹੁ[4] ॥ ਪਰੁ ਕੇਹੀ ਵਡੀ ਜੋਤਿ ਵਿਚਿ ਆਇ[ਆ]
ਹੈ ॥ ਲੋਕੀ ਆਖਿਆ ਚਲਹੁ ਤਾ ਮਿਲਿ ਆਵਹਿ ॥ ਤਬ ਕੁਲ ਹਰੀ ਕੇ ਇਕਠੇ
ਹੋਇ ਕੇ ਮਿਲ/ਣ ਆਏ ॥ ਅਗਹੁ ਗੁਰੂ ਅੰਗਦੁ ਉਠਿ ਮਿਲਿਆ ॥ ਹੋਰ ੨੨੪ (ਅ)
ਹਰੀ ਕੇ ਗਲ ਮਿਲੇ ॥ ਤਖਤ ਮਲ ਪੈਰੀ ਆਇ ਪਇਆ ॥ ਗੁਰੂ ਅੰਗਦ
ਆਖਿਆ ਭਾਈ ਤਖਤ ਮਲ ਤੂੰ ਮੈਨੋ ਗਲਿ ਮਿਲੁ ॥ ਤਾ ਤਖਤ ਮਲ
ਆਖਿਆ ਜੀ ਤੂੰ ਵਡੇ ਪੁਰਖ ਥਾਵਹੁ ਆਇਆ ਹੈ ॥ ਅਸਾ ਨੋ ਪੈਰੀ ਹੀ
ਪਇਆ ਫਾਇਦਾ ਹੈ ॥ ਤੂੰ ਵਡਾ ਪੁਰਖ ਹੈ ॥ ਗੁਰੂ ਅੰਗਦ ਖੁਸੀ ਕੀਤੀ ॥ ੨੨੫ (ੳ)
ਤਖਤ ਮਲ ਨੋ ॥ ਜਾਹਿ ਪੈਰੀ ਪਇਆ ਦਾ ਏਹੋ ਵਸੇਖ[5] ਜੋ ਤੂੰ

---

[1]ਭਰਮਾਂ ਦਾ ਨਾਸ ਕੀਤਾ । [2]ਅਗੇ ਤੋਰ ਕੇ । ਸ਼. ਸਿ. ਅ. ਵਾਲੇ ਨੁਸਖੇ ਵਿਚ ਪਾਠ 'ਵਿਦਿਆ ਕਰਿ ਕਰਿ' ਆਇਆ ਹੈ । [3]ਸੁਧਾਈ ਕੁੰ. ਸਿ. ਤੋਂ ਕੀਤੀ ਹੈ । [4]'ਥਾਵਹੁ' (ਸ਼. ਸਿ. ਅ.) । [5]ਵਿਸ਼ੇਸ਼ਤਾ, ਗੁਣ ।

ਸਭਦੁ ਵਡਾ ਹੋਵਹਿਗਾ ॥ ਤੋਟਿ ਕਿਸੈ ਥੋ ਕਦੀ ਨ ਹੋਗੀ ॥ ਪਰਮੇਸਰ ਕਰੈ ॥
ਜਾ ਗੁਰੂ ਅੰਗਦ ਦੇਵ ਬੋਲਿਆ ਤਾ ਸਭਨਾ ਨੋ ਕੰਨ ਹੋਏ॥ ਤਾ ਸਭਨਾ ਆਖਿਆ
ਜੀ ਕਿਹੁ ਅਸਾ ਨੋ ਭੀ ਖੁਸੀ ਹੋਇ ॥ ਸਭਨਾ ਨੋ ਭਾਉ ਹੋਂਦਾ ਹੈ ॥ ਤਾ ਗੁਰੂ
੨੨੫ (ਅ) ਅੰਗਦ ਬੋਲਿਆ ॥ ਸੂਹੀ ਰਾਗੁ ਵਿਚਿ/॥ [1]'ਜਿਨ ਕਉ ਭਾਂਡੈ ਭਾਉ ਤਿਨਾ
ਸਵਾਰਸੀ ॥ ਸੂਖੀ ਕਰੈ ਪਸਾਉ ਦੂਖ ਵਿਸਾਰਸੀ ॥ ਸਹਸਾ ਮੂਲੇ ਨਾਹਿ
ਸਰਪਰ ਤਾਰਸੀ ॥੧॥ ਤਿਨਾ ਮਿਲਿਆ ਗੁਰ ਆਇ ਜਿਨ ਕਉ ਲੀਖਿਆ ॥
ਅੰਮ੍ਰਿਤ ਹਰਿ ਕਾ ਨਾਉ ਦੇਵੈ ਦੀਖਿਆ ॥ ਚਾਲਹਿ ਸਤਿਗੁਰ ਭਾਇ ਭਵਹਿ ਨ
ਭੀਖਿਆ ॥੨॥ ਜੋ ਕਉ ਮਹਲ ਹਦੂਰਿ ਦੂਜੇ ਨਿਵੇ ਕਿਸੁ ॥ ਦਰ ਦਰਵਾਣੀ
੨੨੬ (ੳ) ਨਾਹਿ/ ਮੂਲੇ ਪੁਛ ਤਿਸੁ ॥ ਛੁਟੈ ਤਾ ਕੈ ਬੋਲੁ ਸਾਹਿਬੁ ਨਦਰਿ ਜਿਸੁ ॥ ੩ ॥
ਘਲੇ ਆਣੇ ਆਪਿ ਜਿਸੁ ਨਾਹੀ ਦੂਜਾ ਮਤੇ ਕੋਇ ॥ ਢਾਹਿ ਉਸਾਰੇ ਸਾਜਿ ਜਾਣੈ
ਸਭ ਸੋਇ ॥ ਨਾਉ ਨਾਨਕ ਬਖਸੀਸ ਨਜਰੀ ਕਰਮ ਹੋਇ ॥ ੪ ॥ ੧ ॥

**[ਲਹਣਾ ਜੀ ਮੁੜ ਗੁਰੂ ਜੀ ਦੀ ਹਜ਼ੂਰੀ ਵਿਚ]** ਜਬ ਗੁਰੂ ਬਾਬੇ ਤੇ
ਵਿਦਿਆ ਹੂਆ ਸਾ ਤਾ ਗੁਰੂ ਬਾਬੇ ਆਖਿਆ ਸਾ ਜਿ ਬਚਾ ਅੰਗਦਾ ਤੂੰ ਓਹ
੨੨੬ (ਅ) ਥਾ/ ਛਡਿ ਐਥੇ ਮੇਰੇ ਨਜੀਕ ਆਇ ਰਹੁ ॥ ਉਤ ਵਚਨ ਕਰਿਕੈ ਗੁਰੂ ਅੰਗਦ
ਖਡੂਰ ਆਇ ਰਹਿਆ ॥ ਜਬ ਖਡੂਰ ਆਇ ਕਰ ਟਬਰ ਬਹਾਲੇ ਤਾ ਗੁਰੂ
ਬਾਬੇ ਜੀ ਪਾਸਿ ਆਇਆ ॥ ਗੁਰੂ ਬਾਬਾ ਅਗੋ ਧਾਈਆ ਦਾ ਨਦੀਣੁ[2]ਕਢਾਇਦਾ
੨੨੭ (ੳ) ਸਾ ॥ ਉਧਾਉ ਜਾਇ ਗੁਰੂ ਅੰਗਦ ਪੈਰੀ ਪਇਆ ॥ ਗੁਰੂ ਬਹੁਤੁ ਹਿਤੁ/ ਕਰਿ ਕੇ
ਸਿਰਿ ਹਥਾ ਵਿਚਿ ਲੀਤਾ ॥ ਜਿਉ ਪਾਣੀ ਸਿਉ ਪਾਣੀ ਮਿਲਿ ਜਾਤਾ ਤਿਉ
ਗੁਰੂ ਬਾਬੇ ਸਿਉ ਗੁਰੂ ਅੰਗਦ ਮਿਲਿ ਗਇਆ ॥ ਜਾ ਗੁਰੂ ਬਾਬਾ ਨਾਨਕੁ
ਨਦੀਣੁ ਕਢਾਇ ਕੈ ਚਲਿਆ ਘਰਾ ਨੋ ॥ ਤਾ ਗੁਰੂ ਅੰਗਦ ਦੇ ਗਲ ਜੋੜਾ
ਬਹੁਤੁ ਮਹੀਨ ਸੀ ਕਪੜਿਆ ਦਾ ॥ ਤਾ ਗੁਰੂ ਬਾਬੇ ਆਖਿਆ ਬਚਾ
੨੨੭ (ਅ) ਅੰਗਦਾ ਏਹ ਭਰੀ ਚੁਕ ਲੈ ਨਦੀਣ ਦੀ ॥/ ਜਿਉ ਧਾਈਆ ਦੇ ਵਿਚਹੁ
ਬਹਦੇ ਪਾਣੀ ਨਾਲਿ ਨਿਕਲੀ ਸੀ ਤਿਉ ਗੁਰੂ ਅੰਗਦ ਦੇ ਸਿਰਿ ਚਹੁ ਜਣੀ
ਚੁਕ ਦਿਤੀ ॥ ਗੁਰੂ ਬਾਬਾ ਘਰਿ ਆਇ ਵੜਿਆ ॥ ਤਾ ਗੁਰੂ ਅੰਗਦ ਭਰੀ
ਉਤਾਰਿ ਕੈ ਮਾਤਾ ਦੇ ਪੈਰੀ ਜਾਇ ਪਇਆ ॥ ਮਾਤਾ ਵੇਖੈ ਤਾ ਕਪੜੇ ਚਿਕੜਿ
ਨਾਲਿ ਸਭੇ ਭਰੇ ਹੈਨਿ ॥ ਤਾ ਮਾਤਾ ਆਖਿਆ ਜੀ ਤੇਰੀ ਕੇਹੀ ਬਾਣ ਹੈ ॥ ਜੇ
੨੨੮ (ੳ) ਕੋ/ਈ ਭਲਾ ਆਦਮੀ[3] ਤੇਰੇ ਪਾਸਿ ਆਵਦਾ ਹੈ ਤਿਸ ਨੋ ਚਿਕੜ ਦੀ ਭਰੀ ਪਲੀ[4]

---

[1]ਦੇਖੋ ਸ੍ਰੀ ਗੁ. ਗ੍ਰੰ. ਸਾ., ਪੰਨਾ ੭੨੯. [2]ਖੇਤਾਂ ਵਿੱਚੋਂ ਕਢਿਆ ਘਾਹ ਬੂਟ।
[3]'ਮਾਣੂ' (ਸ਼. ਸਿ. ਅ.) [4]'ਪੂਲੀ' (ਸ਼. ਸਿ. ਅ.)।

ਘਾਹ ਦਾ ਸਿਰਿ ਦੇਦਾ ਹੈ ॥ ਫੇਰਿ ਤੁਧੁ ਥੇ ਕੋਈ ਕਿਉਕਰਿ ਆਵੈਗਾ ॥ ਤਬ
ਗੁਰੂ ਨਾਨਕ ਬੋਲਿਆ ਜਿ ਭੁੱਲੀਐ ਏਹ ਘਾਹ ਦੀ ਭਰੀ ਨਾਹੀ ਅੰਗਦ ਦੇ
ਸਿਰਿ ਏਹੁ ਛਤ੍ਰ ਦਿਤਾ ਹੈ ॥ ਤਾ ਗੁਰੂ ਅੰਗਦੁ ਪੈਰੀ ਪਇਆ ॥ ਸੰਗਤਿ ਪੈਰੀ
ਪਈ ॥ ਤਾ ਸਿਖਾਂ ਦੇ ਮਨਿ ਆਈ ਏਸ ਉਪਰ ਮ/ਹਾ ਪੁਰਖ ਦਾ ਖਿਆਲੁ ੨੨੮ (ਅ)
ਹੈ ਪਾਤਿਸਾਹੀ ਦੇਵਣ ਦਾ ॥ ਏਹ ਗੁਰੂ ਹੈ[1] ॥੧॥੨੨॥ ਸਾਖੀ ਹੋਰ ਚਲੀ ॥

[ਗੋਸ਼ਟਿ ਸਿੱਧਾਂ ਨਾਲ—ਅਚਲ ਵਟਾਲੇ] ਜਬ ਸਿਵਰਾਤਿ ਆਈ
ਤਦ ਸਿਧੋ ਕਾ ਮੇਲਾ ਅਚਲੁ ਹੋਇਆ ॥ ਤਬ ਬਾਬਾ ਨਾਨਕ ਬੋਲਿਆ
ਜਿ ਬਚਾ ਅੰਗਦਾ ਚਉਰਾਸੀਆ ਸਿਧਾ ਦਾ ਮੇਲਾ ਹੈ ਅਚਲ ॥ ਚਲਹੁ
ਸਿਧਾ ਨਾਲ ਗੋਸਟਿ ਕਰਹਿ ॥ /ਅੰਗਦ ਆਖਿਆ ਜੀਉ ਪਾਤਿਸਾਹੁ ਭਲਾ ੨੨੯ (ੳ)
ਹੋਵੈ ॥ ਤਬ ਗੁਰੂ ਬਾਬਾ ਅਚਲ ਆਇਆ ॥ ਅਗੋ ਭਗਤੀਏ[2] ਭਗਤ
ਕਰਦੇ ਸੇ ॥ ਤਬ ਉਨਾ ਦਾ ਲੋਟਾ ਕਿਨੈ ਲੁਕਾਇ ਰਖਿਆ ॥ ਭਗਤੀਏ
ਲਗੇ ਆਖਣ ਐਥੇ ਸੀ ਲੋਟਾ ॥ ਤਾ ਬਾਬੇ ਦੇ ਚੇਲੇ ਦੇ ਮੁਹਿ ਨਿਕਲਿ ਗਇਆ
ਜਿ ਤੁਸੀ ਸਿਧ ਏਵੈ ਆਖਾਇਦੇ ਹੋ ਜੋ ਲੋਟਾ ਭੀ ਨਾਹੀ ਲਹਿ ਸੰਘਦੇ ॥
ਤਾ ਉਨੀ ਸਿਧੀ/ ਆਖਿਆ ਅਸੀ ਤਾ ਨਾਹੀ ਲਹਿ ਸੰਘਦੇ ਤੁਸੀ ਨਾਨਕ ੨੨੯ (ਅ)
ਪੰਥੀ ਹਹੁ ॥ [ਤੁਸੀ ਹੀ ਲਹਿ ਦੇਹੁ ॥][3] ਓਹੁ ਬਾਬ ਦਾ ਸਿਖ ਤਬ
ਬਾਬੇ ਦੀ ਤਰਫ ਝਾਕਿਆ ॥ ਤਾ ਗੁਰੂ ਬਾਬੇ ਆਖਿਆ ਬਚਾ ਲਹਿ ਦੇ
ਲੋਟਾ ਇਸ ਦਾ ॥ ਓਹੁ ਜਿ ਪਇਆ ਜਿਥੈ ਉਨ ਧਰਿਆ ਸਾ ਤਿਥੋ ਉਨਿ
ਆਣਿ ਦਿਤਾ ॥ ਸਿਧ ਹੈਰਾਨ ਹੋਇ ਗਏ ॥ ਤਾ ਭੰਗਰ ਨਾਥ ਬੋਲਿਆ ਨਾਨਕ
ਘਿਉ ਸਾ ਪਰ ਫੁਲ ਸੜਿ ਗਇਆ ਅਤੇ ਵਿਗੜ ਗ/ਇਆ ॥ ਤਾ ਗੁਰੂ ਬਾਬਾ ੨੩੦ (ੳ)
ਬੋਲਿਆ ਭੰਗਰ ਨਾਥ ਤੇਰੀ ਮਾਉ ਕੁਚਜੀ ਸੀ ਜਿਸ ਬਾਝਹੁ ਫੁਲਿ ਸੜਿ ਗਇਆ॥
ਭਾਂਡਾ ਹਛਾ ਕਰਿ ਨ ਜਾਤੋਨੁ ॥ ਪਘਾਰ ਕੈ ਸੰਜਮਿ ਨ ਜਾਤੋਨੁ ॥ ਤਾ ਘਿਉ
ਦਾ ਫਲੁ ਸੜਿ ਗਇਆ ॥ ਜਦਿ ਸੰਜਮਿ ਕਰੇਹਾ ਤਾ ਘਿਉ ਸਵਾਰੇਹਾ ॥
ਸੰਜਮ ਬਾਝਹੁ ਫੁਲ ਸੜੇ ਕਿ ਨਾ ਸੜੇ ॥ ਤਾ ਭੰਗਰ ਨਾਥ ਆਖਿਆ ॥ ਜੋ
ਨਿਕਾਲਿਆ ਚਾ/ਹੀਐ ਘਿਉ ਜੋ ਨਿਕਲੈ ਸੋ ਕਿਤੁ ਸੰਜਮ ਨਿਕਲੈ ॥ ਮਥਣ ੨੩੦ (ਅ)
ਕਉ ਮਾਧਣਾ ਚਾਹੀਐ ਨੇਤ੍ਰਾ ਚਾਹੀਐ ਨੇਤ੍ਰੇ ਕੇ ਸਾਥਿ ਲਕਰ ਕੀ ਈਟੀ ਚਾਹੀਐ
ਮਥਣਹਾਰਾ ਚਾਹੀਐ ॥ ਮਥ[ਣ]ਹਾਰਾ ਮਨੁਖ ਮਥੈ ਸੋ ਕਿਤੁ ਸੰਜਮ ਮਥੈ ॥
[4]ਇਹੁ ਮਨੁ ਈਟੀ ਹਾਥ ਕਰੇ ਫਿਰਿ[5] ਨੇਤ੍ਰੀ[6] ਨੀਦ ਨ ਆਵੈ ॥ ਰਸਨਾ

---

[1]'ਹੋਵੇਗ' (ਬੂੰ. ਸਿ.)। [2]ਨਚ ਗਾ ਕੇ ਭਗਤੀ ਕਰਨ ਵਾਲੇ। [3]ਇਹ ਪਾਠ ਸ਼. ਸਿ. ਅ. ਵਿਚੋਂ ਲੈ ਕੇ ਪਾਇਆ ਹੈ; ਮੂਲ ਹੱਥ-ਲਿਖਤ ਵਿਚੋਂ ਰਹ ਗਇਆ ਲਗਦਾ ਹੈ। [4]ਇਹ ਤੁਕ ਰਾਗੁ ਸੂਹੀ, (ਸ੍ਰੀ ਗੁ. ਗ੍ਰੰ. ਸਾ., ਪੰਨਾ ੭੨੮) ਵਿਚੋਂ ਹੈ। ਪਾਠਾਂਤਰ ਇਸ ਪ੍ਰਕਾਰ ਹਨ : [5]ਫੁਨਿ, [6]ਨੇਤ੍ਰਉ।

੨੩੧ (ੳ) ਨਾਮੁ ਜਪੈ ਤਬ ਮਥੀਐ[1] ਇਹੁ ਬਿਧਿ ਅੰਮ੍ਰਿਤੁ ਪਾਵੈ ॥ ਤਿਸਕਾ
ਪਰਮਾਰਥ ॥ ਈਟੀ ਕੀ ਨਿਆਈ ਮਨ ਪਕੜ ਰਖੈ ॥ ਅਰੁ ਹਾਥ ਬੀਚ
ਲਿਆਵੈ ॥ ਭਟਕਣੇ ਨ ਦੇਇ ॥ ਨੇਤ੍ਰੂ ਕੀ ਨਿਆਈ ਨੇਤ੍ਰ ਕਰੇ ॥ ਇਨਹੁ
ਨੇਤ੍ਰਹੁ ਨੀਦ ਨ ਆਵੈ ॥ ਮਧਾਣੀ ਕੀ ਨਿਆਈ ਜਿਹਵਾ ਕਰੇ ॥ ਮਟੁਕੀ
ਕੀ ਨਿਆਈ ਮੁਖ ਕਰੇ ॥ ਅਰੁ ਜਿਹਵਾ ਮਾਧਾਣੀ ਕੀ ਨਿਆਈ ਫੇਰਤਾ
੨੩੧ (ਅ) ਰਹੈ ॥ ਫੇਰੇ ਕਿਸ ਵਸਤੁ ਪਰੁ ॥ /ਰਾਮ ਰਾਮ ਰਾਮ ਰਾਮ ਰਾਮ ਦਿਨੁ
ਰੈਨਿ ਕਰਤਾ ਰਹੈ ॥ ਤਉ ਇਉ ਅੰਮ੍ਰਿਤ ਨਿਕਸੈ ॥ ਜਿਉ ਉਤ ਸੰਜਮ
ਮਾਖਨ ਦਹੀ ਤੇ ਨਿਕਾਲਿਆ ॥ ਤਿਉ ਇਤੇ ਅੰਮ੍ਰਿਤ ਨਾਮੁ ਨਿਕਸਿਆ ॥
ਇਤੁ ਸੰਜਮ ਕਰਿ ਕੈ ॥ ਜਦਿ ਇਤਨੇ ਸੰਜਮ ਹੋਹਿ ਤਉ ਨਾਮ ਸਿਮਰਿਆ
ਬਾਇ ਪੜੈ ॥ ਅੰਮ੍ਰਿਤ ਪ੍ਰਾਪਤ ਹੋਇ ॥ ਨਾਤਰੁ[2] ਨ ਹੋਇ ॥ ਜਉ
੨੩੨ (ੳ) ਸਿਮਰਨ ਬੈਠਾ ਕਰੈ/ ਮਨ ਚਲ ਨ ਜਾਇ ॥ ਈਟੀ ਕੀ ਨਿਆਈ ਪਕੜਿ
ਰਖੈ ਨੇਤ੍ਰੀ ਨੀਦ ਨ ਆਵੈ । ਸਿਮਰਨ ਕਰਤੀ ਜਿਹਵਾ ਰਾਮ ਰਾਮ ਪੜਤੀ
ਰਹੈ ॥ ਤਉ ਮਾਖਨੁ ਖਾਇ ॥ ਇਹੁ ਸੰਜਮ ਕਰਿ ॥ [3]ਇਹੁ ਮਨੁ ਸੰਪਟ
ਸਤਸਰਿ ਨਾਵਣ ਭਾਵਨ ਪਾਤੀ ਤ੍ਰਿਪਤਿ ਕਰੈ ॥ ਪੂਜਾ ਪ੍ਰਾਣ ਸੇਵਕ ਜੇ
ਸੇਵੈ ਇਤੁ ਬਿਧਿ ਸਾਹਬ ਰਮਤ[4] ਰਹੈ ॥ ੩ ॥ ਤਿਸ ਕਾ ਪਰਮਾਰਥ ॥ ਏਹੁ
੨੩੨ (ਅ) ਜੁ ਮਾਨੁਖ ਪੂਜਾ ਸਾਲ/ ਗ੍ਰਾਮ[5] ਕੀ ਕਰਤੇ ਹੈ ਅਤੇ ਠਾਕੁਰ ਕੀ ਕਰਤੇ
ਹੈ ॥ ਸਾਲਗ੍ਰਾਮ ਲੀਆ ਅਰੁ ਸੰਪਟ ਮਹਿ ਰਾਖਿਆ ਅਰੁ ਨਾਵਾਇਆ
ਬੈਠਾਇਆ ਅਰੁ ਆਗੈ ਪਾਤੀ ਰਾਖੀ ਫੂਲ ਚੜਾਏ ਅਰੁ ਇਸ ਤੇ ਸਵਾਰ
ਕੇ ਠਾਕੁਰ ਪਾਇਆ ਚਾਹਤੇ ਹੈ ਕਿਨਾ ਕੀ ਨਿਆਈ ਨਾਮੇ[6] ਕੀ ਨਿਆਇ
੨੩੩ (ੳ) ਜੋ ਉਨਹੁ ਭੀ ਇਸੀ ਤੇ ਪਾਇਆ ਹੈ ਅਰੁ ਹਮ ਭੀ ਪਾਵਹਿ ॥/ ਉਨ
ਤਉ ਏਕ ਦਿਨ ਮਹਿ ਪਾਇਆ ਥਾ ॥ ਅਰੁ ਏਹੁ ਜੁ ਸੰਸਾਰ ਹੈ ਜੁਗ
ਜੀਵਨ ਮਹਿ ਨਾਹੀ ਪਾਵਤੇ ॥ ਏ ਜੋ ਨਾਹੀ ਪਾਵਤੇ ਸੋ ਕਿਉ ਨਾਹੀ
ਪਾਵਤੇ ॥ ਓਇ ਸੰਜਮ ਨਾਹੀ ਜਾਣਤੇ ॥ ਜਿਉ ਉਨਹੁ ਪਾਇਆ ਥਾ ਸੋ
ਕਉਨ ਸੰਜਮ ਹੈ ਜਿਉ ਉਨਹੁ ਪਾਇਆ ਥਾ ॥ ਏਹ ਸੰਜਮ ਹੈ ॥ ਇਹ
੨੩੩ (ਅ) ਮਨ ਸੰਪਟ ਸਤਸਰ ਨਾਵਣ ਭਾਵਨ/ ਪਾਤੀ ਤ੍ਰਿਪਤਿ ਕਰੈ ॥ ਪੂਜਾ ਪ੍ਰਾਣ

---

[1]ਗੁਰਬਾਣੀ ਨਾਲੋਂ ਪਾਠਾਂਤਰ : ਮਥੀਐ । [2]ਨਹੀਂ ਤਾਂ । [3]ਇਹ ਤੁਕ ਵੀ ਉਸੇ ਸ਼ਬਦ ਵਿੱਚੋਂ ਹੈ; ਪਾਠਾਂਤਰ ਇਸ ਪ੍ਰਕਾਰ ਹੈ : [4]ਰਵਤ । [5]ਸ਼ਾਲਗ੍ਰਾਮ ਨਗਰ ਕੋਲੋਂ ਗੰਡਕੀ ਨਦੀ ਵਿੱਚੋਂ ਨਿਕਲਿਆ ਗੋਲ ਪੱਥਰ, ਜਿਸ ਉਪਰ ਚਕ੍ਰ ਦਾ ਚਿੰਨ੍ਹ ਹੁੰਦਾ ਹੈ । ਹਿੰਦੂ ਇਸ ਨੂੰ ਵਿਸ਼ਨੂ ਦੀ ਮੂਰਤੀ ਮੰਨਦੇ ਹਨ । [6]ਭਗਤ ਨਾਮਦੇਵ ।

ਸੇਵਕ ਜੇ ਸੇਵੈ ਇਤੁ ਬਿਧਿ ਸਾਹਬ ਰਮਤ ਰਹੈ। [1]ਪ੍ਰਾਣੀ ਜਪਹੁ ਤ ਏਕੈ
ਨਾਮਾ ॥ ਅਵਰ ਨਿਰਾਫਲ ਕਾਮਾ ॥ ੧ ॥ ਰਹਾਉ ॥ ਉਸ ਕਾ ਪਰਮਾਰਥ ॥
ਮਨ ਸੰਪਟ ਕਰੈ ਤਿਸ ਮਹਿ ਠਾਕੁਰ ਰਾਖੈ ਸਤਿ ਕੈ ਘਰੁ ਰਹੈ ਸਚੁ ਬੋਲੈ
ਇਸ ਸਤ ਕੈ ਘਰਿ ਮਹਿ ਇਸਨਾਨੁ ਕਰੈ ਅਰੁ ਜਿ ਪਾਤੀ ਕੀ ਠਾ/ਉਰ ੨੩੪ (ੳ)
ਭਾਵਨੀ ਭਲੀ ਕਰੇ ॥ ਏਹੁ ਪਾਤੀ ਚੜਾਵੈ ॥ ਤਬ ਪੂਜਾ ਜਿ ਕਰਤਾ ਹੈ
ਸੁ ਏਹੁ ਆਪਣੈ ਪ੍ਰਾਣ ਸ੍ਰੀ ਕ੍ਰਿਸ਼ਨ ਅਰਥ ਅਰਪੈ ॥ ਏਹੀ ਪ੍ਰਾਣੀ ਪੂਜਾ
ਚੜਾਵੈ ॥ ਤਉ ਜੋ ਸਮਰਥ ਪੁਰਖ ਹੈ ਸੋ ਇਸੁ ਆਗੈ ਅਧੀਨੁ ਹੋਇ ਖੜਾ
ਹੋਵੈ ॥ ਸਦਾ ਸਦਾ ਇਸ ਦਾ ਸੰਗੀ ਸਹਾਈ ਹੋਵੈ। ਪ੍ਰਾਣੀ ਤੁਮ ਜੋ
ਅਵਰ ਨਾਮ ਬਿਨਾ ਸਿਮਰਤੇ ਹਉ ਸੋ/ ਸਭ ਬਾਦਿ[2] ਹੈ। ਏਕੋ ਨਾਮ ੨੩੪ (ਅ)
ਸਿਮਰਹੁ ਅਵਰ ਜੋ ਕਰਮ ਹੈ ਸਭ ਬਿਰਥੇ ਹੈ ਬਿਨਾ ਰਾਮ ਨਾਮ ਕੇ ॥
ਕੇਤੇ[3] ਕਹਹਿ ਕਹੇ ਕਹਿ ਜਾਵਹਿ ਤੁਮ ਸਿਰਿ ਅਵਰੁ ਨਾ ਕੋਈ ॥ ਭਗਤ
ਹੀਣ ਨਾਨਕ ਜਨ ਜੰਪੈ ਭੀ ਸਾਲਾਹੀ ਸੋਈ ॥੪॥ ਤਿਸਕਾ ਪਰਮਾਰਥ ॥ ਕੇਤੇ
ਪਰਮੇਸਰ ਕਾ ਨਾਮ ਜਪਤੇ ਹੈ ਅਰੁ ਕੇਤੇ ਜਪਹਿਗੇ ਅਰੁ ਕੇਤੇ
ਜਪਿ ਗਏ/ ਅਰ ਕੇਤੇ ਜਪਿ ਜਪਿ ਜਾਹਿਗੇ ॥ ਤਿਸੁ ਕਾ ਅੰਤੁ ਪਾਰੁ ਕਿਛੁ ੨੩੫ (ੳ)
ਨਾਹੀ ਪਰ ਹਉ ਭੀ ਉਸੀ ਲੋਚਾ ਮਹਿ ਰਹਉ ॥ ਮੇਰੇ ਬੁਤੇ ਜਪਿਆ ਤਉ
ਨਾਹੀ ਜਾਤਾ ਪਰ ਹਉ ਭੀ ਉਸੀ ਕਉ ਸਲਾਹਹੁ ਜਾ ਕਾ ਨਾਮੁ ਸਦਾ ਹੈ ॥
ਉਹ ਜੀਆ ਕਾ ਵਾਲੀ ਹੈ ॥ ਹਉ ਤਉ ਭਗਤਹੀਣ ਹਉ ॥ ਪਰ ਉਸ ਹੀ
ਕਉ ਜਪਉ ॥ ਬੋਲਹੁ ਵਾਹੁਗੁਰੂ ਵਾਹੁ/ਗੁਰੂ ਵਾਹੁਗੁਰੂ ॥ ਤਾ ਫਿਰਿ ਭੰਗਰ ਨਾਥ ੨੩੫ (ਅ)
ਬੋਲਿਆ ਅਤੇ ਪੁਕਾਰ ਕੀਤੀ ਫਿਟਹੁ ਵੇ ਨਾਨਕ ਵੇਦੀ 'ਖੇਦੀਆ ਹੈਨਿ'[4] ॥ ਜੇ
ਕੋਈ ਫੇਰਿ ਹੰਘਦੇ ਹਉ ਤਾ ਫੇਰਹੁ ਨਾਹੀ ਤਾ ਨਾਨਕ ਵੇਦੀ ਲੈ ਗਇਆ [ਵੇ][5]
ਲੈ ਗਇਆ ॥ ਨਾਨਕ ਵੇਦੀ ਖੇਦੀਆ ਹੈਨਿ[6] ॥ ਜੇ ਕੋਈ ਸਿਧ ਸਾਧਿਕ ਜੋਗੀ
ਸੰਨਿਆਸੀ ਦਿਗੰਬਰ ਜੋ ਕੋਈ ਆਈ ਪੰਥੀ ਨਾਥ/ਪੰਥੀ ਬਾਰਹ ਪੰਥ ਨਵ ਨਾਥ ੨੩੬ (ਅ)
ਛਿਆ ਜਤੀ ਬਵੰਜਹ ਬੀਰਾ ਦੀਆ।। ਨਾਨਕ ਵੇਦੀ ਖੇਦੀਆ ਹੈਨਿ। ਜੇ ਕੋਈ
ਫੇਰਿ ਸੰਘਦੇ ਹਉ ਤਾ ਫੇਰਹੁ ॥ ਨਾਹੀ ਤਾ ਲੈ ਗਇਆ ਵੇ ਲੈ ਗਇਆ। ਤਬ
ਭੰਗਰ ਨਾਥ ਕੀ ਪੁਕਾਰ ਨਾਲਿ ਚਉਰਾਸੀਹ ਸਿਧ ਨਵ ਨਾਥ ਛਿਅ ਜਤੀ

---

[1]ਇਹ ਅਤੇ ਅਗਲੀ ਤੁਕ, ਦੋਵੇਂ, ਉਪਰੋਕਤ ਸ਼ਬਦ ਵਿੱਚੋਂ ਹੀ ਹਨ। [2]ਵਿਅਰਥ।
[3]ਗੁਰਬਾਣੀ ਵਿਚ ਇਥੇ ਪਦ 'ਕਹਦੇ' ਹੈ। [4]ਸ. ਸਿ. ਅ. ਵਿਚ ਪਾਠ 'ਖੇਦੀਆ ਵੇ
ਖੇਦੀਆ ਹੈ'। ਭਾਵ 'ਪੈਰਾਂ ਤੋਂ ਖਦੇੜਣ' ਦਾ ਲਗਦਾ ਹੈ। [5]ਰਹ ਗਇਆ ਪਾਠ
ਸਿ. ਰੈ. ਲਾ. ਤੋਂ ਪਾਇਆ ਹੈ। [6]'ਹੈਨਿ' ਪਦ ਸ. ਸਿ. ਅ. ਵਿਚ ਨਹੀਂ।

੨੩੬ (ਅ) ਗੁਪਤੀ ਪ੍ਰਗਟੀ ਖੇਚਰੀ[1] ਭੂਚਰੀ[2] ਬਵੰਜਹ ਵੀਰ ਚਉਸਠਿ ਜੋਗ/ ਨੀ [ਘੁਮਾ][3] ਖਾਇ ਕੇ ਬਾਬੇ ਨਾਨਕ ਪਇ ਆਏ ॥ [4]ਸਿਧਾ ਦੀ ਅਖੇਦੀਆ ਤੇ ਆਇ ਮਿਲਦੇ ਹੈਨਿ[4] ॥ ਸਿਧ ਗੋਸਟਿ ਕਰਦੇ ਹੈਨਿ ॥ ਗੁਰੂ ਨਾਨਕ ਨਾਲਿ ॥ ਹਥਿਆਰ ਸਮਾਲਦੇ ਹੈਨਿ ਜੋਗ ਉਪਰ ਲੜਾਈ ਹੁੰਦੀ ਹੈ ॥ ਜੋਗ ਦੇ ਹਥਿਆਰ ਗੁਰੂ ਬਾਬੇ ਲਏ ਹੈਨਿ ॥ [5]ਸਿਧ[ਹੂੰ] ਪਿਛੈ[5] ਮਿਲਦੇ ਹੈਨਿ ॥ ਸੂਰਾ
੨੩੭ (ੳ) ਹੋਇ ਸੁ ਜਿਣਿ ਨਿਕਲੈ ॥ / ਗੁਰੂ ਬਾਬੇ ਨਾਲਿ ਹਥਿਆਰ ਪਕੜਦੇ ਹੈਨਿ ॥ ਗੁਰੂ ਬਾਬਾ ਕੈਸਾ ਬੋਲਦਾ ਹੈ ॥ ਪ੍ਰਿਥਮੇ ਆਪੋ ਆਪਣੇ ਲਗੇ ਬਲ ਦਿਖਾਵਣ ॥ ਕੋਈ ਕਚੀ ਕੰਧ ਦਉੜਾਏ ॥ ਕੋਈ ਪਾਣੀ ਉਪਰਿ ਖੜਾਵਾ ਨਾਲਿ ਖੜਾ ਰਹੈ । ਚਲਿਆ ਜਾਇ ਚਲਿਆ ਆਵੈ ॥ ਕੋਈ ਮਿਰਗਾਣੀ[6] ਉਪਰ ਘਤਿ ਬਹੈ ਕੋਈ ਮਿਰਗਾਣੀ ਚੜਿ ਉਡੈ ॥ ਕੋਈ ਤਾਰੇ ਤੋੜੈ ॥ ਆਪੋ
੨੩੭ (ਅ) ਆਪਣੀ ਲਗੇ ਦਿਖਾਵਣ ॥ ਤਾ/ ਫੇਰਿ ਗੁਰੂ ਬਾਬੇ ਸਾਉਹੇ[7] ਹੋਏ ਤਾ ਆਖਣ ਲਗੇ ਨਾਨਕ ਤੂੰ ਅਸਾ ਨੋ ਕਿਛੁ ਵਿਖਾਲਿ ॥ ਤਾ ਗੁਰੂ ਬਾਬਾ ਬੋਲਿਆ ॥ ਸਲੋਕ ॥ [8]ਪਹਿਰਾ ਅਗਨਿ ਹਿਵੈ ਘਰਿ ਬਾਧਾ ਭੋਜਨਿ ਸਾਰ ਕਰਾਈ ॥ ਸਗਲੇ ਦੂਖ ਪਾਣੀ ਕਰਿ ਪੀਵਾ ਧਰਤੀ ਹਾਕ ਚਲਾਈ ॥ ਧਰ ਤਰਾਜੀ ਅੰਬਰ ਤੋਲੀ ਪਿਛੈ ਟੰਕੁ ਚੜਾਈ ॥ ਏਵਡੁ ਵਧਾ ਮਾਵਾ ਨਾਹੀ ਸਭਸੇ
੨੩੮ (ੳ) ਨ/ਥ ਚਲਾਈ ॥ ਏਤਾ ਤਾਣ ਹੋਵੈ ਮਨ ਅੰਦਰਿ ਕਰੀ ਭਿ ਆਖਿ ਕਰਾਈ ॥ ਜੇਵਡੁ ਸਾਹਿਬੁ ਤੇਵਡੁ ਦਾਤੀ ਦੇ ਦੇ ਕੇ ਕਰੇ ਰਜਾਈ ॥ ਨਾਨਕ ਨਦਰਿ ਹੋਵੈ ਜਿਸੁ ਉਪਰਿ ਸਚੁ ਨਾਮੁ ਵਡਿਆਈ ॥ ੧ ॥ ਤਾ ਫੇਰਿ ਸਿਧੀ ਆਖਿਆ ਜੀ ਅਸੀ ਤੇਰੇ ਆਖਣ [ਤੇ][9] ਹੀ ਪਤੀਣੇ ਹਾ ॥ ਪਰ ਅਸਾ ਨੋ ਜੋਗ ਦੀਆ
੨੩੮ (ਅ) ਖਬਰਾ ਦੇਹਿ ॥ ਪਰਮੇਸਰ ਨੋ ਤੂੰ ਕਿਉਕਰਿ ਮਿ/ਲਿਆ ॥ ਅਸਾ ਨੋ ਪਰਮੇਸਰ ਦਾ ਜਸੁ ਸੁਣਾਇ ॥ ਰਾਗੁ ਰਾਮਕਲੀ ਸਿਧ ਗੋਸਟਿ[10] ਬਾਬੇ ਕੀਤੀ ਚਉਰਾਸੀਆ ਸਿਧਾ ਨਾਲਿ ॥ ਤਿਸ ਕਾ ਨਾਲੇ ਅਰਥ ਨਾਲੇ

---

[1]ਆਕਾਸ਼ ਤੇ ਵਿਚਰਣ ਵਾਲੇ ਜੀਵ; ਪੰਛੀ । [2]ਜ਼ਮੀਨ ਤੇ ਵਿਚਰਣ ਵਾਲੇ ਜੀਵ ।
[3]ਮੂਲ ਹ. ਲਿ. ਵਿਚ ਪਾਠ 'ਘੁਮਾ' ਸੀ । ਸੁਧਾਈ (ਸ਼. ਸਿ. ਅ. ਤੇ ਬੇਦ ਤੋਂ ਕੀਤੀ ਹੈ) ਅਰਥ ਗੁੱਸਾ ਖਾਣਾ ਹਨ । [4]ਇਹ ਪਾਠ ਸ਼. ਸਿ. ਅ. ਵਿਚ ਨਹੀਂ ਹੈ ।
[5]'ਸਿਧ ਹੂਆ ਪਿਛੈ' (ਸਿ. ਹੈ. ਲਾ.); 'ਸਿਧ ਪਿਛੈ ਹੂਇ' (ਸ਼. ਸਿ. ਅ.); 'ਸਿਧਿਹੂ' (ਭੂੰ. ਸਿੰ.) । ਮੂਲ ਪੋਥੀ ਵਿਚ ਵੀ 'ਸਿਧ ਹੂੰ' ਲਿਖ ਕੇ ਸ਼ਬਦ 'ਹੂੰ' ਮਿਟਾਇਆ ਹੋਇਆ ਹੈ । [6]ਹਿਰਨ ਦੀ ਖਲ । [7]ਸਾਮ੍ਹਣੇ । [8]ਦੇਖੋ ਵਾਰ ਮਾਝ, ਸ੍ਰੀ ਗੁ. ਗ੍ਰੰ. ਸਾ., ਪੰਨਾ ੧੪੭ । [9]ਇਹ ਸ਼ਬਦ ਸ਼. ਸਿ. ਅ. ਵਿਚੋਂ ਲੈ ਕੇ ਪਾਇਆ ਹੈ ।
[10]ਤਿਹੱਤਰ ਪਉੜੀਆਂ ਵਾਲੀ ਇਸ ਗੋਸ਼ਟਿ ਲਈ ਦੇਖੋ ਸ੍ਰੀ ਗੁ. ਗ੍ਰੰ. ਸਾ., ਪੰਨਾ ੯੩੮ ।

ਪਰਮਾਰਥ[1] ॥ ੧ ॥ ੨੩ ॥ ਸਾਖੀ ਹੋਰ ਚਲੀ ॥

[ਮੂਲੇ ਖਤ੍ਰੀ ਨਾਲ] ਤਬ ਬਾਬਾ ਨਾਨਕ ਬੈਰਾਗੀਅਹੁ ਕੇ ਰੂਪ ਅਰ
ਫਕੀਰਹੁ ਕੇ ਰੂਪ ਫਿਰੈ ਇਕਸ ਪੈਰ ਧਉਚਾ[2] ਇਕਸ ਪੈਰ ਖੜਾਉ[3] ॥ /ਇਕ
ਨੀਲਾ ਤੰਬਾ ਤੇੜਿ ਇਕ ਭਗਵੀ ਚਾਦਰ ਉਪਰਿ ਅਰੁ ਸਿਰ ਟੋਪ ਲੀਆ ਮਥੈ
ਤਿਲਕ ਦੀਆ ਨਾ ਕੋਈ ਹਿੰਦੂ ਕਹਿ 'ਸਕੈ ਨਾ ਕੋਈ ਮੁਸਲਮਾਨ ਕਹਿ'[4] ਸਕੈ ॥
ਹਿੰਦੂਆ ਕਉ ਹਿੰਦੂਆ ਕਾ ਜਬਾਬੁ ॥ ਮੁਸਲਮਾਨਾ ਕਉ ਮੁਸਲਮਾਨਾ ਕਾ
ਜਬਾਬੁ ॥ ਸੰਸਾਰ ਕਉ ਲਗਾ ਪਰਮੇਸਰ ਦ੍ਰਿੜਾਵਣੇ ॥ ਜੋ ਕੋਈ ਦਰਸਨ ਲਹੈ
ਸੋ ਨਿਹਾਲੁ ਹੋਵੈ ॥/ ਸੰਸਾਰ ਵਿਚ ਬੁਧਿ ਬਿਬੇਕ ਮਤ ਪਰਮੇਸਰ ਕਾ ਸਿਮਰਨੁ ੨੩੯ (ਅ)
ਪ੍ਰਗਟਾਇਆ ॥ ਸਭ ਜਹਾਨ ਵਿਚਿ ਧਰਮਸਾਲਾ ਕਰੀਆ ॥ ਨਾਮੁ ਦਾਨੁ
ਇਸਨਾਨੁ ਦ੍ਰਿੜਾਇਆ ॥ ਕਹਣ ਲਗਾ ਜਿ ਬਚਾ ਕੋਈ ਮੇਰਾ ਸਿਖ ਹੈ ਸੋ
ਤ੍ਰੈ ਵਸਤੂ ਕਰੈ ਨਾਮੁ ਦਾਨੁ ਇਸਨਾਨੁ ॥ ਸੰਸਾਰ ਮਹਿ ਨਾਨਕ ਜਪੀਐ ॥ ਤਬ ਬਾਬੇ
ਨਾਨਕ ਕਹਿਆ ਜਿ ਬਚਾ ਅੰ/ਗਦਾ ਏਕ ਮੇਰਾ ਮੇਲੀ ਹੈ ਪਰ ਸੰਸਾਰੀ ॥ ਜਦਿ ੨੪੦ (ੳ)
ਹਉ ਸੰਸਾਰੀ ਦੀ ਪਰਕਿਰਤ ਕਰਦਾ ਸੀ ਤਬ ਏਕ ਮੂਲਾ ਖਤ੍ਰੀ ਮੇਰਾ ਦੋਸਤੁ
ਹੈ ਚਲਿ ਉਸਨੋ ਮਿਲਿ ॥ ਮੇਰਾ ਜੀਉ ਹੈ ਮਿਲੀਐ ॥ ਤਬ ਅੰਗਦ ਕਹਿਆ
ਭਲਾ ਜੀ ਮਿਲੀਐ ॥ ਤਬ ਬਾਬਾ ਨਾਨਕ ਫਕੀਰਾ ਰੂਪ ਲੰਗੋਟਬੰਦ ਅਰੁ ਹੋਰ
ਭੀ ਲੰਗੋਟਬੰਦ ਥੇ ਬਾਬੇ ਕੇ ਸਾਥਿ ॥/ ਮੂਲੇ ਖਤ੍ਰੀ ਕੀ ਦਹਲੀਜ ਉਪਰਿ ਜਾਇ ੨੪੦ (ਅ)
ਖੜੇ ਹੋਏ ॥ ਤਬ ਬਾਬਾ ਨਾਨਕ ਨਦਰਿ ਆਇਆ ਮੂਲੇ ਕੀ ਜੋਰੂ ਨੋ॥ਉਨਿ ਬਾਬਾ
ਨਾਨਕ ਸਿਵਾਤਾ ॥ ਸਿਞਾਣ ਕਰਿ ਅੰਦਰਿ ਵੜਿ ਗਈ ॥ ਆਗੈ ਮੂਲਾ ਬੈਠਾ
ਸਾ ॥ ਤਾ ਉਨਿ ਆਖਿਆ ਮੂਲਿਆ ॥ ਤੇਰਾ ਜੋ ਦੋਸਤੁ ਹੈ ਕਿ
ਮਾਰਿਮੁਹਿ[5] ਹੈ ਬੁਰੇ ਜੇਹੇ ਹਵਾਲ ਆਇਆ ਹੈ ॥ ਏਹੁ ਅਗੈ ਅਕੈ ਬਹਲ ੨੪੧ (ੳ)
ਉਪਰਿ ਅਕੈ ਘੋੜੇ ਉਪਰਿ ਅਸਵਾਰ ਹੋਇ ਆਵਦਾ ਅਕੈ ਸੁਖਵਾਸਣਿ ਚੜਿ
ਆਵਦਾ ਸੀ । ਹੁਣ ਤੁਟੈ ਖੁਸੈ ਹਾਲ ਤੇਰੇ ਤੇ ਕਿਛੁ ਮੰਗਣ ਆਇਆ ਹੈ ॥
ਪਰ ਹੁਣਿ ਤੂੰ ਛਪਿ ਰਹੁ ॥ ਤਾ ਤੋੜੀ ਬਾਬਾ ਦਰਿ ਆਇ ਖੜਾ ਹੋਇਆ ॥
ਉਹ ਕੋਠੜੀ ਵਿਚ ਜਾਇ ਛਪਿਆ ॥ ਬਾਬੇ ਨਾਨਕ ਮੂਲੇ ਦੀ ਜੋਰੂ ਪੂਛੀ/ ਜੋ ੨੪੧ (ਅ)

---

[1]ਇਸ ਤੁਕ ਤੋਂ ਸਿਧ ਹੁੰਦਾ ਹੈ ਕਿ ਇਹ ਸਾਖੀ ਸਿਧ ਗੋਸ਼ਟ ਦੇ ਪਰਮਾਰਥ ਦਾ ਮੁੱਢ ਬੰਨ੍ਹਣ ਲਈ ਲਿਖੀ ਗਈ ਸੀ। [2]'ਖਉਸੁ' (ਸ਼. ਸਿ. ਅ.) [3]'ਉਚਾਧਾ' (ਸ਼. ਸਿ. ਅ.) । [4]ਮੂਲ ਹੱਥ-ਲਿਖਤ ਪਾਠ 'ਕਰਿ' ਹੈ ਜੋ ਸਰੀਹਨ ਭੁੱਲ ਹੈ । ਸੁਧਾਈ ਸ਼. ਸਿ. ਅ. ਤੋਂ ਕੀਤੀ ਗਈ ਹੈ । ਸਿ. ਰੈ. ਲਾ. ਵਾਲੇ ਖਰੜੇ ਵਿਚ ਵੀ ਪਾਠ ਕਹਿ ਹੈ । [5]ਮਹਰਮ, ਭੇਦੀ ।

ਮੂਲਾ ਕਿਥੈ ਹੈ ॥ ਤਾ ਉਨਿ ਆਖਿਆ ਅਖੈ[1] ਜੀ ਘਰ ਨਾਹੀ ॥ ਤਬ
ਗੁਰੂ ਬਾਬੇ ਆਖਿਆ ਘਰ ਨਾਹੀ ॥ ਤਬ ਉਨਿ ਆਖਿਆ ਨਾਹੀ ॥
ਗੁਰੂ ਬਾਬੇ ਆਖਿਆ ਹਾਇ ਸਯਾਦਾ[2] ਕਿਰਾੜਾ ਅਸੀ ਆਏ ਤੇਰੇ ਮਿਲਣ
ਦੇ ਵਾਸਤੇ ਤੂੰ ਅਗੋਂ ਛਪਿ ਰਹਿਓ ॥ ਤਾ ਗੁਰੂ ਬਾਬੇ ਉਥੈ ਸਲੋਕ ਕੀਤਾ।
੨੪੨ (ੳ) [3]ਨਾਲਿ ਕਿਰਾੜਾ ਦੋਸਤੀ [4]ਏਵੈ ਕਰੈ ਗੁਆਉ ॥ ਮ/ਰਣੁ ਨ ਜਾਪੀ[5] ਮੂਲਿਆ
ਆਵੀ ਕਿਤੈ ਥਾਇ ॥ ੧ ॥ ਆਖਦੋ ਗੁਰੂ ਬਾਬਾ ਚਲਦੋ ਰਹਿਆ ॥ ਜਾ ਬਾਬਾ
ਨਾਨਕ ਬਾਹਰਿ ਗਇਆ ਤਾ ਓਹੁ ਕਿਰਾੜ ਬਾਹਰ ਨਿਕਲਿਆ ਤਾ ਉਨ
ਕਿਰਾੜੇ ਆਖਿਆ ਗਇਆ ॥ ਆਖੈ ਜੀ ਗਇਆ ॥ ਹਾਇ ਸਯਾਦਣੀਏ ਮੈਨੂੰ
ਮਾਰਿਉ ॥ ਤਾ ਲਗਾ ਆਖਣਿ ਕਿਤ ਵਲਿ ਗਇਆ ।। ਆਖਣ ਲਗੀ ਇਤ
੨੪੨ (ਅ) ਵਲਿ/ ਗਇਆ ॥ ਨਾਲਿ ਫਕੀਰ ਸੇ ਲੰਗੋਟਬੰਦ ॥ ਉਤੈ ਥਾਇ ਮੰਜੈ
ਘਤਿਆ ॥ ਖਲਕ[6] ਮਿਲਿ ਗਈ ਜਿ ਨਾਨਕ ਏਥੈ ਆਇਆ ਸਾ ਏਹੁ ਮਿਲਿਓ
ਨਾਹੀ ਅਤੇ ਮੰਜੇ ਘਤਿ ਕੇ ਹੁਣਿ ਮਰਦਾ ਹੈ ॥ ਮਹਾ ਪੁਰਖ ਦੇ ਖਿਆਲ
ਹੇਠਿ ਆਇਆ ॥ ਮੰਜੇ ਘਤਿ ਕੇ ਬਾਬੇ ਨਾਨਕ ਪਾਸਿ ਲੈ ਗਏ ॥ ਲੋਕ ਹਥਿ
੨੪੩ (ੳ) ਬੰਨਿ ਖੜੇ ਹੋਏ ॥ ਆਖਣ ਲਗੇ ਜੀਉ ਏਹੁ ਭੁ/ਲਾ ਹੈ ਤੁਧੇ ਮਾਰਿਆ ਹੈ ਹੁਣ
ਤੂੰ ਇਸ ਨੋ ਬਖਸ ॥ ਗੁਰੂ ਬਾਬੇ ਆਖਿਆ ਹੁਣਿ ਏਹੁ ਜੀਵਣੋਂ ਚੁਕਾ ਹੈ ਸਕਤੀ
ਮਾਰਿ ਹੇਠਿ ਆਇਆ ਹੈ ॥ ਪਰ ਏਨ ਅੰਤੁ ਵੇਲੇ ਦਰਸਨ ਕੀਤਾ ਹੈ ਏਸ ਨੋਂ
ਚਕ ਕੈ ਲੈ ਜਾਹੁ ॥ ਏਹੁ ਘਰ ਜਾਇ ਚਲੈਗਾ[7] ॥ ਉਥੂ ਬਾਵਹੁ ਲੈ ਗਏ ਚਕ
ਕਰਿ ॥ ਘਰਿ ਜਾਦੋ ਚਲਿਆ[8] ॥ ੧ ॥ ੨੪ ॥ ਸਾਖੀ ਹੋਰੁ ਚਲੀ ॥
੨੪੩ (ਅ) **[ਬਾਬੈ ਤਪਸਿਆ ਸ਼ੁਰੂ ਕੀਤੀ]** ਤਾ ਫਿਰਿ ਬਾਬਾ ਨਾਨਕ ਕ/ਰਤਾਰਪੁਰ
[ਆਇ][9] ਟਿਕਿਆ ॥ ਤਾ ਇਕੁ ਥੜਾ ਉਸਾਰਿਆ[10] ਏਕਤ ਰੋ[11] ਥੜਿਆ ਦੀ
ਖੂਡੀ ਉਸਾਰੀ ॥ ਸੂਰਜ ਕੁੰਡ ਦਰੁ ਰਖਿਆ ॥ ਤਾ ਬਾਬੇ ਓਹੁ ਦਰ
ਚਿਣਾਇਆ । ਚਿਣਾਇ ਕਰਿ ਦਖਣ ਕੁੰਡ ਵਲ ਦਰ ਰਖਿਆ ॥ ਜਿਤਨੇ
ਵਿਚਿ ਨਿਵਿ ਕਰਿ ਇਕਾ ਆਦਮੀ ਵੜੈ ॥ ਬਾਬੇ ਦੀ ਬੈਠਕ ਇਕ
੨੪੪ (ੳ) ਚਉਤਰਾ ਰੋੜਿਆ ਦਾ ॥ ਮੰਜੇ ਜਿਤਨਾ ॥ ਉਸੇ ਉਪਰਿ/ ਇਕ ਕਖਾ ਦਾ
ਪੂਲਾ ਵਿਛਾਇ ਛਡਿਆ ॥ ਤਿਸ ਉਪਰਿ ਬਾਬਾ ਬੈਠਾ ॥ ਰਬਾਬੀ ਕੀਰਤਨੁ
ਕਰੇ ॥ ਸੰਗਤਿ ਪਾਸਿ ਬੈਠੇ ॥ ਜਿਚਰ ਤੀਕ ਬਾਬਾ ਬੈਠਾ ਰਹੈ ਤਿਚਰੁ

---

[1]'ਅਖੈ' (?) ਭੰ. ਸਿ. ਵਿਚ ਇਹ ਪਦ ਨਹੀਂ ਹੈ। ਸ਼. ਸਿ. ਅ. ਵਿਚ 'ਅਖੈ' ਹੈ।
[2]ਮੰਜ਼ਾਦਾ ਦੁਸ਼ਟਾ। [3]ਇਹ ਸ਼ਲੋਕ ਸ੍ਰੀ ਗੁ. ਗ੍ਰੰ. ਸਾ., ਪੰਨਾ ੧੪੧੨ ਉਪਰ ਪ੍ਰਾਪਤ
ਹੈ। ਪਾਠਾਂਤਰ ਇਸ ਪ੍ਰਕਾਰ ਹਨ : [4]ਕੂੜੇ ਕੂੜੀ ਪਾਇ, [5]ਜਾਪੈ। [6]ਖ਼ਲਕਤ, ਸ੍ਰਿਸ਼ਟੀ।
[7]ਮਰੇਗਾ। [8]'ਮਰ ਗਇਆ' (ਸ਼. ਸਿ. ਅ.)। [9]'ਆਇ' (ਸ਼ ਸਿ. ਅ.)।
[10]'ਬਣਾਇਆ' (ਸ਼. ਸਿ. ਅ.)। [11]ਰੂਇ, ਤਰਫ਼,।

ਤੀਕ ਮਰਦਾਨਾ ਕੀਰਤਨ ਕਰੈ ॥ ਜਦਿ ਬਾਬਾ ਹੂੰ ਕਰਨੇ ਤੇ ਰਹੈ ਤਾ
ਮਰਦਾਨਾ ਆਰਤੀ ਸੋਹਲਾ ਕਰੈ ॥ ਤਬ ਆਰਤੀ ਸੋਹਲਾ ਗਾਵਿ
ਚੁਕੈ ਤਬ ਆਗਿਆ ਹੋਵੈ ਸਭਹੁ ਬ/ਚਾ ਸਿਖਹੁ ਇਕਤ ਤਰਫ ਹੋਇ ੨੪੪ (ਅ)
ਕਰਿ ॥ ਤਾ ਸਿਖ ਸਵਨਿ ਅਤੈ ਦੂਰਿ ਦੂਰਿ ਟਿਕ ਜਾਨਿ ॥ ਬਾਬਾ ਬਿੰਦ ਕੁ
ਆਸਣ ਲੰਬਾ ਕਰਕੈ ਫੇਰਿ ਉਠਿ ਦਰੀਆਉ ਜਾਇ ॥ ਹੋਰੁ ਸਭ ਜਾਨ ਇਕ
ਗੁਰੂ ਅੰਗਦ ਨਾਲਿ ਜਾਇ ॥ ਗੁਰੂ ਬਾਬਾ ਜਾਇ ਕਰਿ ਦਰੀਆਉ ਵਿਚ
ਖਲੋ ਰਹਿ ਜਾਏ ॥ ਡੰਡਾ ਚਾਦਰ ਉਪਰ ਕਰਿ ਅੰਗਿਛਾ[1] ਉਪਰ ਰਖ
ਕਰਿ/ ਦਰੀਆਉ ਵਿਚਿ ਟੁਬਕੀ ਮਾਰੇ ਇਕਾ ॥ ਫਿਰਿ ਜਿਥਹੁ ਲਕ ਪਾਣੀ ੨੪੫ (ੳ)
ਆਵੈ ਤਿਥੈ ਬਾਬਾ ਖੜਾ ਰਹੈ ॥ ਅਢਾਈ ਪਹਰ ਰਾਤਿ ਖੜਾ ਰਹੈ ॥ ਜਬ
ਸੰਪੂਰਨ ਸੂਰਜ ਚੜੈ ਤਬ ਬਾਬਾ ਬਾਹਰਿ ਆਵੈ ॥ ਆਇ ਕਰ ਅੰਗੋਛਾ ਸਿਰਿ
ਬੰਨੈ ॥ ਕੁਪੀਨ[2] ਸੁਕੀ ਤੇੜ ਕਰੈ ॥ ਅਰੁ ਭਿੰਨੀ ਕੁਪੀਨ ਡੰਡੇ ਨਾਲ ਬੰਨਿ
ਕਰਿ ਹਥਿ ਪੈਰ ਧੋਇ ਕਰਿ ਏ/ਕ ਡੰਡਉਤ ਸੂਰਜ ਦੀ ਤਰਫ ਕਰੇ ਪਿਛਲੀ ੨੪੫ (ਅ)
ਚੋਟੀ ਅਡੀਆ ਉਪਰ ਜਾਇ ਰਖੈ ॥ ਇਕ ਡੰਡਉਤ ਕਰੇ ਪਛਮ ਕੀ ਤਰਫ
ਸਿਰ ਅਡੀਆ ਉਪਰਿ ਲੈ ਜਾਇ ਰਖੈ ॥ ਹਿਕ ਕੀ ਕੰਘੀ ਨਿਕਲ ਆਵੈ ॥
ਇਕ ਡੰਡਉਤ ਦਖਣ ਕੀ ਤਰਫ ਕਰੈ ॥ ਚਾਰੇ ਡੰਡਉਤਾ ਕਰਿ ਕੈ ਫਿਰਿ ਤੇੜਿ
ਚਾਦਰ ਕਰੇ ॥ ਇਕ ਚਾਦਰ/ ਉਪਰਿ ਕਰੇ ॥ ਜਬ ਹੋਰ ਬਸਤ੍ਰ ਲੇ ਤਬ ਅੰਗਦ ੨੪੬ (ੳ)
ਆਇ ਪੈਰੀ ਪਵੈ ॥ ਤਬ ਬਾਬਾ ਆਖੈ ਬਸਿ[3] ਪੁਰਖਾ ਤੇਰਾ ਭਲਾ ਹੋਗੁ ॥
ਤਬ ਬਾਬਾ ਉਥਹੁ ਚਲੇ ਅਕੈ ਕਿਸੈ ਬਿਰਖ ਹੇਠਿ ਅਕੈ ਰੋੜਾ ਉਪਰ ਜਾਇ
ਬਹੀਐ ॥ ਸਿਖਾ ਨੋ ਖਬਰ ਹੋਵੈ ਬਾਬਾ ਫਲਾਨੀ ਰੋੜੀ ਬੈਠਾ ਹੈ ਸਿਖ
ਆਇ ਜੁਬਨਿ ॥ ਉਥਾਉ ਨੇੜੇ ਜਾਇ ਕੋਈ ਪੈਰੀ ਪੈ ਨ ਸਕੈ ॥ ਦੂਰਹੁ/ ਪੈਰੀ ੨੪੬ (ਅ)
ਪਇ ਕਰ ਹਟ ਬਹਨਿ ॥ ਜਦ ਕੋਈ ਪੈਰੀ ਪਵੈ ਤਾ ਬਾਬਾ ਆਖੈ ਬਸਿ ਪੁਰਖਾ
ਕਰਤਾ ਭਲਾ ਕਰੈਗਾ ॥ ਜਬ ਰਸੋਈ ਹੋਵੈ ਤਾ ਰਸੋਈਆ ਆਇ ਖੜਾ
ਹੋਵੈ ॥ ਰਸੋਈਆ ਚੁਪ ਕਰਿਕੈ ਜਾਇ ਖੜਾ ਹੋਵੈ ॥ ਜਬ ਬਾਬਾ ਆਧਿ ਨਦਰਿ
ਕਰਿ ਵੇਖੈ ਤਾ ਆਖੈ ਪੁਰਖਾ ਰਸੋਈ ਹੋਈ ਹੈ ॥ ਤਾ ਰਸੋਈਆ ਕਹੈ ਪਿਛੈ
ਦੀ/ ਜੀਉ ਪਾਤਿਸਾਹੁ ਹੋਈ ਹੈ ॥ ਤਾ ਬਾਬਾ ਰਸੋਈ ਵਿਚ ਬਹਿ ਕਰਿ ਆਗਿਆ ੨੪੭ (ੳ)
ਕਰੈ ਜਾਹਿ ਬਚਾ ਜੇਵਹੁ[4] । ਸਿਆਲ ਹੋਇ ਤਾ ਖਿਚੜੀ ਰੋਟੀ ॥ ਜੇ ਉਨਾਲ[5]
ਹੋਇ ਤਾ ਦਾਲ ਰੋਟੀ ॥ ਜਿਤਨਾ ਆਹਾਰੁ[6] ਕਿਸੈ ਦਾ ਹੋਵੈ ਸੋ ਲੈ ਉਠੈ ॥

---

[1]ਪਰਣਾ । [2]ਲੰਗੋਟੀ । [3]'ਸ਼ਾਬਾਸ਼' (ਸਿ. ਰੈ. ਲ.) । [4]ਭੋਜਨ ਪਾਵੋ ।
[5]ਗਰਮੀ ਦੀ ਰੁਤ । [6]ਭੋਜਨ, ਖੁਰਾਕ ।

ਬਾਬੇ ਦਾ ਏਕੋ ਅਹਾਰੁ ਥਾ ॥ ਬਰਸ ਦਿਨ ਬਾਬਾ ਸਾਹੁ ਲੈਦਾ ॥ ਬਰਸ ਦਿਨ
੨੪੭ (ਅ) ਇਕ ਤਲੀ ਰੇਤ ਦੀ/ ਫਕਿ ਰਹਦਾ ॥ ਦੁਇ ਵਖਤ ਸਿਖਾ ਨੋ ਰਸੋਈ ਹੋਂਦੀ ॥
ਜੇਹੀ ਜਿਨਸ ਦਾ ਕੋਈ ਸੰਸਾਰੀ ਸਿਖ ਆਵੈ ਤੇਹਾ ਤੇਹਾ ਪਰਸਾਦੁ
ਮਿਲਦਾ ॥ ਸਗਉਤੀ[1] ਭੀ ਪਉਦੀ ॥ ਲੋਕ ਬਹੁਤੁ ਝੁਬ ਪਇਆ ॥ ਨਾਨਕੁ
ਨਾਨਕੁ ਜਲਿ ਥਲਿ ਹੋਇ ਗਇਆ ॥ ਸਭ ਸੰਸਾਰੁ ਤੁਟਿ ਪਇਆ ॥ ਹਿੰਦੂ
੨੪੮ (ੳ) ਮੁਸਲਮਾਨ ਲਗਾ [ਸੰ]ਤੋਖਿਆ ਜਾਨਿ ॥ ਜੇ ਘ/ਰ ਹੋਇ ਤ ਕਈ ਹਜਾਰ
ਜੁੜਿ ਜਾਨਿ ॥

**[ਲਹਣਾ ਜੀ ਨੂੰ ਠੰਢ ਪਸਰ ਗਈ]** ਇਕ ਦਿਨ ਬਾਬਾ ਜੀਉ ਨਾਵਦਾ
ਸੀ ਤਿਉ ਅੰਗਦ ਪਾਸਿ ਨਾਇ ਕਰਿ ਬਹਿ ਰਹਿਆ ॥ ਅਤੈ ਬਾਬਾ
ਦਰੀਆਉ ਵਿਚਿ ਖੜਾ ਸੀ ਸਿਆਲੁ ਮਾਹੁ ਸੀ ਅਤੈ ਝਖੜੁ ਅਤੇ ਮੀਹੁ ਜੁ
ਆਇਆ ਬਹੁਤੁ ਪਾਲਾ ਪਇਆ ਠੰਢਾ ॥ ਗੁਰੂ ਅੰਗਦ ਮਿਲਿਆ ॥ ਗਲਿ
੨੪੮ (ਅ) ਦੇ ਕਪੜੇ ਮੀਹ ਨਾਲਿ ਭਿਜ ਗਏ ॥ ਗੁਰੂ/ ਅੰਗਦ ਜੋਗ ਠੰਢ ਪ[ਸ]ਰ[2] ਗਈ
ਤਾ ਡਿਗ ਪਇਆ ॥ ਜਬ ਬਾਬਾ ਨਾਨਕ ਬਾਹਰਿ ਨਿਕਲੇ ਤਬ ਬਸਤ੍ਰ ਪਹਿਰੇ
ਡੰਡਉਤ ਸੇਵਾ ਕਰਿ ਪਹੁਚਿਆ ॥ ਅੰਗਦ ਪਾਸਿ ਗਇਆ ॥ ਆਇ ਕਰਿ
ਲਤ ਮਾਰੀਅਸੁ ॥ ਬਾਬੇ ਜੀਉ ਦੇ ਪੈਰ ਲਗਣੇ ਨਾਲਿ ਅੰਗਦ ਨੋ ਸੁਰਤਿ
੨੪੯ (ੳ) ਆਇ ਗਈ ॥ [3]ਘੜੁ ਘੜੁ ਹੋਇ ਗਇਆ[3] ॥ ਠੰਢਿ ਲਹਿ ਗਈ/ ਗਰਮੀ
ਹੋਇ ਆਈ ॥ ਬਾਬੇ ਆਖਿਆ ਬਚਾ ਅੰਗਦਾ ਕਿਆ ਹੋਇਆ ਸਾ ਤੁਹਨੋ ॥
ਤਬ ਅੰਗਦੁ ਆਖਿਆ ਜੀਉ ਪਾਤਿਸਾਹੁ ਤੂੰ ਸਭ ਕਿਛੁ ਜਾਣਤਾ ਹੈ ॥ ਬਾਬੇ
ਆਖਿਆ ਆਖਿ ਸੁਣਾਇ ਜੋ ਕਿ ਹੋਇਆ ਸਾ ਤੁਧਨੋ ॥ ਤਾ ਅੰਗਦੁ
ਆਖਿਆ ਜੀ ਮੀਹ ਨਾਲਿ ਕਵਾਇ[4] ਭਿਜ ਗਈ ਸੀ ॥ ਦੇਹ ਅਸੁਰਤ ਹੋਇ
੨੪੯ (ਅ) ਗ/ਈ ॥ ਕਿਛੁ ਜਾਣਾ ਨਹੀ ਕਿ ਵਾਪਰਿਆ ॥ ਮੈਨੋ ਖਬਰ ਕਾਈ ਨਾ
ਸੀਓ ॥ ਤਾ ਬਾਬੇ ਆਖਿਆ ਹੁਣਿ ਕਿ ਗਲਿ ਹੈ ॥ ਤਾ ਗੁਰੂ ਅੰਗਦ
ਆਖਿਆ ਜੀਉ ਤੇਰਾ ਸਦਕਾ ਹੁਣਿ ਭਲਾ ਹਾ । ਜਾਣਾਹਾ ਜਿ ਕੋਟੁ ਸੂਰਜੁ ਦਾ
ਬਲੁ ਹੈ ਆਤਮੈ ਹੋਇਆ ॥ ਅਤੈ ਤੇਰਾ ਸਦਕਾ ਗਰਮੀ ਹੋਇ ਗਈ ਹੈ ॥
੨੫੦ (ੳ) ਬਾਬੇ ਆਖਿਆ ਭਲਾ ਪੁ/ਰਖਾ ॥ ਹੁਣਿ ਸੁਖ ਹੈ ॥ ਤਾ ਗੁਰੂ ਅੰਗਦਿ
ਆਖਿਆ ਜੀਉ ਸੁਖੀ ਹਾ ॥ ਤੇਰਾ ਸਦਕਾ ॥ ਤਾ ਬਾਬਾ ਬੋਲਿਆ ਬਚਾ
ਤੁਸਾਡੇ ਬਾਇ ਹਉ ਸੇਵਾ ਕਰਦਾ ਹਾ ॥ ਤੁਸਾਡੇ ਬੂਤੇ ਏਹ ਸੇਵਾ ਨਾਹੀ

---

[1] ਮਾਸ; ਤਰਕਾਰੀ, ਸਾਲਨ ।

[2] ਸੁਧਾਈ ਸਿ. ਰੈ. ਲਾ. ਦੇ ਨੁਸਖੇ ਦੀ ਸਹਾਇਤਾ ਨਾਲ ਕੀਤੀ ਹੈ ।

[3] ਇਹ ਪਦ ਸ਼. ਸਿ. ਅ. ਵਿਚ ਪ੍ਰਾਪਤ ਨਹੀਂ ਹੈ; ਭਾਵਾਰਥ ਵੀ ਸੰਦਿਗਧ ਹੈ ।

[4] ਚੋਗਾ, ਲੰਬਾ ਕੋਟ ।

ਹੋਦੀ ॥ ਬਚਾ ਹਉ ਜਿ ਏਹ ਘਾਲ ਕਰਦਾ ਹਾ ਸਾ ਸਿਖਾ ਹੀ ਦੇ ਲਈ
ਕਰਦਾ ਹਾ ॥ ਜੋ ਕੋਈ ਨਾਨਕ ਪੰਥੀ ਕਹਾਵੈਗਾ ਤਿਸ ਦੀ ਮੁਕਤੀ ਹੋਵੈਗੀ ॥
ਸਾਖੀ ਹੋਰ ਚਲੀ ॥

[**ਬਾਬੇ ਸੇਵਾ ਆਰੰਭੀ**]/ ਤਬ ਬਾਬਾ ਨਾਨਕ ਆਇ ਕਰਿ ਇਕਾ ਤ ੨੫੦ (ਅ)
ਰਖੈ ਚਾਦਰ ਅਤੇ ਏਹੋ ਆਖਦਾ ਫਿਰੈ ॥ ਤੇਰਾ ਨਾਮ ਸੁਹਾਵਾ ਮੁਖ ਸੁਹਾਵਾ
ਵਖਤੁ ਸੁਹਾਵਾ ॥ ਮੂਹਹੁ ਆਖੈ ਅਤੇ ਨਚੈ ॥ ਏਹਾ ਸੇਵਾ ਕਰੈ ਬਾਬਾ ਨਾਨਕੁ ॥
ਫਿਰਿ ਆਵੈ ਧਰਮਸਾਲਾ ਸਿਖਾ ਨੋ ਮਹਾ ਪ੍ਰਸਾਦਿ ਛੁਕਾਈਐ ॥ ਜੋ ਕੋਈ ਸਿਖ
ਕਿਛੁ ਲੈ ਆਵੈ ਸੋ ਲਏ ਕਿਛੁ ਨਾਹੀ ॥ ਜੇ ਕੋਈ/ ਬਾਬੇ ਪਾਸਿ ਗਿਆਨੀ ੨੫੧ (ੳ)
ਧਿਆਨੀ ਬੈਰਾਗੀ ਅਤੀਤੁ ਮੁਡੀਆ ਬੈਸਨੋ ਬ੍ਰਹਮਚਾਰੀ ਜੋਗੀ ਦਿਗੰਬਰ
ਸੰਨਿਆਸੀ ਤਪਸੀ ਦੂਧਾਧਾਰੀ ਭਗਤੀ ਰਬਾਬੀ ਬਿਰਹੀ ਭੇਖਧਾਰੀ ਸਿਧ
ਸਾਧਿਕੁ ਫਕੀਰੁ ਕਾਮਲ ਦਰਵੇਸ ਸਾਬਰੁ[1] ਗਉਸ[2] ਅਉਲੀਆ[3] ਉਲਮਾਉ[4]
ਖੋਜੀ ਵਾਦੀ ਪੀਰ ਪੈਕੰਬਰ ਹਿੰਦੂ ਮੁਸਲਮੁ ਗ੍ਰਿਹਸਤੀ ਉਦਾਸੀ ਰਾਜਾ/ਰੰਕ ੨੫੧ (ਅ)
ਜਤੀ ਸਤੀ ਹਠੀ ਤਪੀ ਖਤ੍ਰੀ ਬ੍ਰਹਮਣ ਸੂਦ ਵੈਸ ॥ ਚਾਰੇ ਵਰਨ ਪੰਡਿਤ
ਕਵਿਤੇ ਗਵੀਸਰ ਗੁਨੀ ਜਨ ਜਿ ਕੋਈ ਸਾ ਸਭ ਲਾਗਾ ਆਵਣੁ ॥ ਕੋਈ ਜੇਹੀ
ਮਨਸਾ ਕਰਿ ਆਵੈ ਤੇਹੀ ਮਨਸਾ ਪੂਰੀ ਹੋਵੈ ॥ ਸੰਸਾਰੁ ਜਿਤੁ ਇਛਾ ਕਰਿ
ਆਵੈ ਸਾ ਤਿਸ ਕੀ ਪੂਰੀ ਹੋਵੈ ॥ ਜਲ ਥਲਿ ਨਾਨਕੁ ਨਾਨਕੁ ਹੋਇ ਰਹਿਆ ॥
ਸੰਸਾਰ ਲਗਾ ਮਿਲਦਾ/ ਜਾਣਿ ॥ ੨੫੨ (ੳ)

[**ਗੋਰਖ ਨਾਲ ਭੇਂਟ**] ਇਕ ਦਿਨ ਬਾਬੇ ਦਾ ਜੀਉ ਉਦਾਸੁ
ਹੋਇਆ ਗਇਆ ਸੰਸਾਰ ਕੀ ਪਰਕਿਰਤ ਤੇ ॥ ਤਾ ਬਾਬਾ ਲਗਾ
ਕਹਣ ਏਹ ਜੋ ਲੋਕ ਹੈ ਸੰਸਾਰ ਕੇ ਸੇ ਬਹੁਤੁ ਮਿਲਿ ਚਲੇ ਹੈਨਿ ॥ ਏਨਾ
ਨੋ ਛਡਿ ਕਰਿ ਇਕਾਤ ਹੋਇ ਬਹੀਐ ॥ ਬਹੁਤੁ ਲੋਕਾ ਡੰਨੁ ਪਾਈ ਹੈ ਅਸਾ
ਕਿਆ ਲੈਣਾ ਹੈ ਸੰਸਾਰ ਵਿਚਹੁ ॥ ਇਕਤੁ ਗੋਸੇ[5] ਸੰਸਾਰ ਪਾ/ਸਹੁ ਛਪਿ ਕਰਿ ੨੫੨ (ਅ)
ਬੈਠਿਆ ਪਰਮੇਸਰ ਜਪੀਐ ॥ ਜਿਧਰਿ ਬਾਬਾ ਜਾਇ ਅਤੇ ਛਪਿ ਨਿਕਲੈ
ਤਿਧਰ ਕਈ ਹਜਾਰ ਲੋਕ ਇਕਠੇ ਹੋਇ ਜਾਨਿ ॥ ਬਾਬੇ ਨਾਨਕ ਦਾ ਤ੍ਰਿਹੀ
ਲੋਕੀ ਨਾਉ ਮਹਸੂਰ[6] ॥ ਇਕ ਬਿੰਦਕ ਜੇ ਕਿਤੇ ਥਾਇ ਟਿਕੈ ਤਿਥੈ ਕਈ
ਲਖ ਮਿਲਿ ਜਾਨਿ ॥ ਇਕ ਦਿਨ ਬਾਬਾ ਲੋਕ ਸੁਤਿਆ ਨਿਕਲ
ਗਇਆ ॥/ ਜਾ ਦੇਖੈ ਤਾ ਸ੍ਰੀ ਗੋਰਖ ਨਾਥ ਬੈਠਾ ਹੈ ਇਕਲਾ ਪਰੁ ਨਾਲਿ ੨੫੩ (ੳ)

---

[1]ਧੀਰਜਵਾਨ। [2]ਫਰਿਆਦ ਸੁਣ ਕੇ ਮੱਦਦ ਨੂੰ ਆਉਣ ਵਾਲਾ, ਮੁਸਲਮਾਨ ਫਕੀਰਾਂ ਦਾ ਇਕ ਉੱਚਾ ਦਰਜਾ। [3]'ਵਲੀ' ਦਾ ਬਹੁਵਚਨ ਹੈ, ਰੱਬ ਦੇ ਦੋਸਤ। [4]'ਆਲਿਮ' ਦਾ ਬਹੁ ਵਚਨ ਹੈ, ਵਿਦਵਾਨ। [5]ਕੋਨੇ [6]ਮਸ਼ਹੂਰ।

ਕੋਈ ਨਾਹੀ ॥ ਬਾਬੇ ਦੇ ਨਾਲਿ ਅੰਗਦੁ ਹੈ ॥ ਤਬ ਬਾਬੇ ਆਖਿਆ ਬਚਾ ਤੂ ਜਾਣਦਾ ਹੈ ਏਹੁ ਕਉਣ ਹੈ ॥ ਤਾ ਅੰਗਦੁ ਆਖਿਆ ਜੀ ਜਣਾਇਹਿ ਤਾ ਜਾਪੈ ॥ ਬਾਬੇ ਆਖਿਆ ਬਚਾ ਏਹ ਗੋਰਖਨਾਥ ਹੈਦੀ ॥ ਤਬ ਬਾਬ
੨੫੩ (ਅ) ਆਖਿਆ ਬਚਾ ਤੂੰ ਬਹੁ ਏਹੁ ਤਾ/ ਗੋਰਖ ਅਵਧੂਤੁ ਹੈ ॥ ਤੇਰਾ ਕੰਮੁ ਨਾਹੀ ਉਸ ਥੇ ਜਾਣ ਦਾ ॥ ਤਬ ਗੋਰਖ ਨਾਥ ਕਹਿਆ ਹੇ ਨਾਨਕ ਇਸ ਬਾਲਕੇ ਕਉ ਆਵਣ ਦੇਹਿ ॥ ਤੇਰਾ ਸਾਥੀ ਹੈ ਇਸ ਨੂੰ ਭੀ ਆਵਣੇ ਦੇ ॥ ਤਬ ਬਾਬੇ ਕਹਿਆ ਆਦੇਸ ਸ੍ਰੀ ਗੋਰਖਨਾਥ ॥ ਉਨ ਕਹਿਆ ਆਦੇਸ ਨਿਰੰਜਨ ਪੁਰਖ ਕਉ ਆਦੇਸ ॥ ਤਬ ਸ੍ਰੀ ਗੋਰਖ ਨਾਥ ਬੋਲਿਆ ਹੇ ਨਾਨਕ ਤੈਂ ਤਾ ਅਡੰਬਰੁ
੨੫੪ (ੳ) ਵ/ਡਾ ਕੀਤਾ[1] ॥ ਕੋਈ ਸਾਥੀ ਭੀ ਕਰਿ ਨ ਸਕਿਓ ॥ ਤਾ ਬਾਬੇ ਨਾਨਕ ਆਖਿਆ ਜੀ ਚਉਰਾਸੀਆ ਜੁਗਾ ਦਾ ਤੂੰ ਗੁਰੂ ਹੈ ਤੈ ਕੋਈ ਸਾਥੀ ਨ ਕੀਤੇ ਹਉ ਮਲ ਮੂਤ ਧਾਰੀ ਕਿਥਹੁ ਕਰੋ ॥ ਤਾ ਸ੍ਰੀ ਗੋਰਖਨਾਥ ਬੋਲਿਆ ਜੋ ਹਉ ਚਾਰੇ ਜੁਗ ਭਾਲਿ ਥਕਾ ਹਾ ਮੈ ਕੋਈ ਸਾਥੀ ਨ ਲਧੋ ॥ ਤਾ ਬਾਬੇ ਆਖਿਆ ਜੀ
੨੫੪ (ਅ) ਸੋ ਸਾਥੀ ਕਿਤੁ ਸੇਵਾ ਗਤ[2] ਹੋਦਾ ਹੈ ॥ ਤਾ ਸ੍ਰੀ ਗੋ/ਰਖ ਬੋਲਿਆ ॥ ਸਲੋਕ ॥ ਮਨ ਸਮਾਨ ਕੋਈ [3]ਮਿਲੈ ਨ[3] ਸਾਥੀ ਗੁਰ[4] ਸਮਾਨ ਨਹੀ ਚੇਲਾ ॥ ਸਬਦੁ ਸਾਰਖਾ [5]ਗੁਰੂ ਨ ਮਿਲਿਓ ਸੂਰਾ ਇਉ ਫਿਰੈ ਸ੍ਰੀ ਗੋਰਖਨਾਥ ਅਕੇਲਾ[5] ॥ ੧ ॥ ਤਬ ਗੋਰਖਨਾਥ ਕਹਿਆ ਨਾਨਕ ਜੈਸਾ ਮਨੁ ਹੈ ਤੈਸਾ ਸੰਗੀ ਹੋਇ ॥ ਜੋ ਮਨ ਕੀ ਬੂਝੈ ਉਸ ਕੇ ਮਨ ਕੀ ਓਹੁ ਬੂਝੇ ਓਹੁ ਸੰਗੀ ਬੋਲੀਐ ॥ ਜੈਸਾ
੨੫੫ (ੳ) ਗੁਰੂ ਹੋ/ਇ ਤੈਸਾ ਚੇਲਾ ਹੋਇ ਤਉ ਚੇਲਾ ਬੋਲੀਐ ॥ ਅਰੁ ਜੈਸੀ ਸਬਦਿ ਮਹਿ ਜੁਗਤਿ ਸਾਧਉ ਬਰਨੀ ਹੈ ਐਸਾ ਸੂਰਤਣ[6] ਕਮਾਇ ਤਉ ਸੂਰਾ ਬੋਲੀਐ ॥ ਤਬ ਗੋਰਖ ਨਾਥ ਕਹਿਆ ਨਾਨਕ ਐਸਾ ਹੋਇ ਤਉ ਸੂਰਾ ਰਾਖੀਐ ॥ ਨਾਤਰੁ ਜਿ ਸਿਖਾ ਕੀ ਗੁਰੂ ਨ ਜਾਣੈ ਓਸੁ ਚੇਲੇ ਰਾਖੇ ਦੋਖੁ
੨੫੫ (ਅ) ਹੈ ॥ ਤਿਸ ਤੀ ਏਕਾ ਏਕੀ ਭਲਾ ਹੈ ॥ ਤ/ਬ ਅੰਗਦ ਕੇ ਤਾਈ ਗੁਰੂ ਨਾਨਕ ਕਹਿਆ ਜਿ ਬਚਾ ਤੂੰ ਸ੍ਰੀ ਗੋਰਖਨਾਥ ਕਉ ਆਦੇਸ ਕਰਿ ਕਰਿ ਚਲੁ ॥ ਮੈਂ ਆਵਤਾ ਹਉ ॥ ਤਬ ਬਾਬੇ ਕੇ ਕਹੇ ਤੇ ਸ੍ਰੀ ਗੋਰਖਨਾਥ ਕਉ ਆਦੇਸ ਕਰਿ ਕੈ ਚਲਿਆ ॥ ਤਬ ਸ੍ਰੀ ਗੋਰਖ ਨਾਥ ਕਹਿਆ ਸੁਖੀ ਰਹੁ ਬਾਲਕਾ ॥
੨੫੬ (ੳ) ਤੇਰਾ ਭਲਾ ਹੋਇਗਾ ਤੂੰ ਬਡਾ ਪੁਰਖ ਹੋਇਗਾ ॥ ਨਮਸਕਾਰੁ ਕਰਦੋ/ ਆਦੇਸੁ

---

[1]'ਪੁਰਖਾਈਆ ਭਾ ਵਡੀਆ ਪਾਈਆ ਹੈਨ' (ਸ਼. ਸਿ. ਅ.)। [2]ਸ਼. ਸਿ. ਅ. ਵਿਚ ਪਾਠ 'ਭਗਤ' ਹੈ। ਪਰ ਸ਼ੁੱਧ ਪਾਠ 'ਪ੍ਰਾਪਤ' ਪ੍ਰਤੀਤ ਹੁੰਦਾ ਹੈ। [3]'ਨਹੀ' (ਸ਼. ਸਿ. ਅ.)। [4]'ਸੁਰਤ' (ਸ਼. ਸਿ. ਅ)। [5]'ਕੋਈ ਗੁਰੂ ਨ ਮਿਲਿਆ ਇਸ ਬਿਧ ਗੋਰਖ ਫਿਰੇ ਇਕੇਲਾ' (ਸ਼. ਸਿ. ਅ.)। [6]'ਸੂਰਵਣ' (ਸ਼. ਸਿ. ਅ.), ਸੂਰਤਮਾਈ।

ਕਰਦੇ ਅਸੀਰਬਾਦੁ ਲੈਦੇ ਗੁਰੂ ਅੰਗਦ ਚਲਿਆ ॥ ਤਬ ਬਾਬੇ ਪ੍ਰਸਨ ਕੀਤਾ ਜਿ
ਜੀ ਜਿਤੁ ਵਲਿ ਹਉ ਜਾਦਾ ਹਾ ਤਿਤੁ ਵਲਿ ਲੋਕ ਬਹੁਤੁ ਮਿਲਤਾ ਹੈ॥ ਮੇਰਾ ਪੀਛਾ
ਛਡਤੇ ਨਹੀ ॥ ਤਿਸ ਕਾ ਕਿਆ ਕਰੀਐ ॥ ਉਨ ਤੇ ਕਿਉਕਰਿ ਛੁਟਕਾਰਾ ਹੋਇ ॥
ਤਬ ਸ੍ਰੀ ਗੋਰਖ ਨਾਥ ਕਹਿਆ ਇਕ ਉਪਾਵ ਕਰਿ ਸਭ ਹਟ ਜਾਇਗੀ ॥

**[ਸਿਖਾਂ ਦੀ ਪਰੀਖਿਆ]**/ ਤਾ ਬਾਬਾ ਨਾਨਕ ਰਾਤੀ ਘਰਿ ੨੫੬ (ਅ)
ਆਇਆ ॥ ਤਾ ਸਿਖਾ ਹਥੀ ਵਿਹੋਲੇ[1] ਦਿਤੇ ਬਚਾ ਇਸ [2]ਜਮੀ ਨੋ ਮਾਰਹੁ[2] ॥
ਅਤੇ ਰਸੋਈ ਮਨੇ ਕੀਤੀ ਆਖਣ ਲਗਾ ਇਕ ਡੰਗ ਰਸੋਈ ਖਾਹੁ ॥ ਅਤੈ ਗੁਰੂ
ਦੀ ਆਗਿਆ ਨਾਲਿ ਹਲ ਮਾਰਹੁ ॥ ਤਬ ਕਈ ਸਿਖ ਗਏ ਕਈ ਸਿਖ ਰਹੇ ॥
ਤਬ ਬਾਬੇ ਆਖਿਆ ਅਜੇ ਬਹੁਤੁ ਹੈਨਿ ॥ ਤਬ ਗੁਰੂ ਬਾ/ਬੇ ਆਖਿਆ ਬਚਾ ੨੫੭ (ੳ)
ਇਕ ਡੰਗ ਭੀ ਰਸੋਈ ਨਹੀਂ ਕਰਣੀ ॥ ਇਕੋ ਸਿਰਸਾਹੀ [ਜ]ਵਾਂ[3] ਦਾ ਅੰਨ
ਦਿਤਾ ਕਰੇ ॥ ਗੁਰੂ ਆਖਿਆ ਮੇਰਿਓ ਬਚਿਓ ਮੇਰੀ ਆਗਿਆ ਹੈ ਜੋ ਭੁਇ
ਗੋਡਹੁ ॥ ਜਾ ਰਸੋਈ ਮਨਹਿ ਹੋਈ ਤਾ ਹੋਰੁ ਭੀ ਸਿਖ ਸੁਣਿ ਕੈ ਨਸ ਗਏ ॥
ਥੋੜੇ ਜੇਹੇ ਆਇ ਰਹੇ ॥ ਓਹੁ ਮਰਣ ਨਾਹੀ ਡਰਦੇ ॥ ਜਬ ਗੁਰੂ ਬਾਬਾ ਦੇਖੈ
ਤਾ ਕੋਈ ਕੋਈ ਖੋਦਦੇ ਹੈਨਿ ॥/ ਗੁਰੂ ਬਾਬੇ ਡਿਠਾ ਜੋ ਏਹ ਮਰਨਾ ਮੰਡਿ[4] ੨੫੭ (ਅ)
ਬੈਠੇ ਹੈਨਿ ॥ ਤਾ ਗੁਰੂ ਬਾਬੇ ਆਖਿਆ ਜਿ ਬਚਾ ॥ ਤੁਸੀ ਭੁਇ ਛੋਡਿ
ਕਰਿ ਘਰਿ ਆਵਹੁ ॥ ਓਇ ਸਿਖ ਭੁਇ ਬਾਹੁ ਕਰਿ ਮੁੰਗ ਬੀਜ ਕਰਿ ਘਰਿ
ਆਏ ॥ ਤਾ ਬਾਬੇ ਆਖਿਆ ਬਚਾ ਰਸੋਈ ਕਰਹੁ ॥ ਰਸੋਈਆ ਨੋ ਆਗਿਆ
ਹੋਈ ॥ ਜਿ ਫਤ੍ਰੀਹ ਅੰਮ੍ਰਿਤ ਕਰਹੁ ਜੋ ਮੇਰੇ ਸਿਖ ਖਾਨਿ ॥ ਲਗੇ/ ਫਿਰਿ ੨੫੮ (ੳ)
ਸਿਖ ਮਹਾ ਪ੍ਰਸਾਦੁ ਭੁੰਚਣੇ[5] ॥ ਫਿਰਿ ਸਾਖ[6] ਪਕੀ ਵਢਣ ਦੀ ਆਗਿਆ
ਹੋਈ ॥ ਜੋ ਬਚਾ ਵਢਿ ਕਰਿ ਖਲਵਾੜੇ ਕਰਹੁ ॥ ਤਾ ਓਨੀ ਸਿਖੀ ਵਢਿ
ਕਰਿ ਖਲਵਾੜੇ ਕੀਤੇ ਗੁਰੂ ਪਾਸਿ ਆਇ ਖੜੇ ਹੋਇ ॥ ਜੀਉ ਖਲਵਾੜੇ ਕੀਤੇ
ਹੈਨਿ ॥ ਤਬ ਗੁਰੂ ਆਖਿਆ ਚਲਹੁ ਖਲਵਾੜੇ ਵੇਖਿ ਆਵਹਿ ॥ ਗੁਰੂ ਨਾਲਿ
ਸਿਖ ਆਏ ਤਾ ਗੁਰੂ ਖਲਵਾੜਿਆ/ ਉਤੇ ਆਇ ਖੜਾ ਹੋਇਆ ॥ ਦੇਖਿ ੨੫੮ (ਅ)
ਕਰ ਖਲਵਾੜੇ ਬਾਬਾ ਨਾਨਕ ਬਹੁਤੁ ਖੁਸੀ ਹੋਇਆ ॥ ਕਹਿਣ ਲਾਗਾ
ਸਾਬਾਸੇ ਮੇਰੇ ਬਚਿਓ ॥ ਤੁਸਾਡੀ ਘਾਲ ਥਾਇ ਪਈ ॥ ਅਤੈ ਵਡੇ ਖਲਵਾੜੇ
ਪਏ ਹੈਨਿ ॥ ਤਾ ਗੁਰੂ ਆਖਿਆ ਬਚਾ ਇਕ ਹਉ ਗਲਿ ਆਖਾ ਜੋ ਕਰੋ ॥

---

[1]ਕੁਦਾਲਾ (?)। [2]'ਭੁਇ ਸਵਾਰਹੁ' (ਸ਼. ਸਿ. ਅ.)। [3]ਸੁਧਾਈ ਸ਼. ਸਿ. ਅ. ਦੀ ਸਹਾਇਤਾ ਨਾਲ ਕੀਤੀ ਹੈ। [4]ਮੱਲ ਬਹਿਣਾ, ਦ੍ਰਿੜ ਇਰਾਦਾ ਕਰ ਲੈਣਾ। [5]ਛਕਣ। [6]ਫਸਲ।

੨੫੯ (ੳ) ਤਾ ਉਨੀ ਆਖਿਆ ਜੀਉ ਪਾਤਸਾਹ ॥ ਜੋ ਤੁਧੁ ਭਾਵੈ ਸੋ ਕਰਹਿ/ਗੇ ॥
ਅਸਾਡੇ ਕਿ ਹਥ ਹੈ ॥ ਗੁਰੂ ਆਖਿਆ ਬਚਾ ਇਸ ਲਾਲਚ ਨਾਲਿ ਅਸਾ
ਕਿਆ ਹੈ ॥ ਫੂਕਿ ਅਗਿ ਦੇਹੁ ਖਲਵਾੜੀ ॥ ਕੋਈ ਆਖਨਿ ਦੁਖ ਲੈ ਲੈ
ਅਸਾ ਖੇੜ੍ਹੀ ਕੀਤੀ ਹੁਣਿ ਆਪਣੀ ਹਥਿ ਅਗਿ ਕਿਉਕਰਿ ਦੇਹਿ ॥ ਇਕਨਾ
ਲੈਦੀ ਹੀ ਅਗਿ ਫੂਕਿ ਦਿਤੀ ॥ ਚਲੇ ਬਾਬੇ ਪਾਸਿ ਆਏ ॥ ਓਥਹੁ ਬਾਬਾ
੨੫੯ (ਅ) ਦੇਖੈ ਤਾ ਥੋੜੇ ਜੇਹੇ ਸਿਖ ਆ/ਇ ਰਹੇ ਹੈਨਿ ॥

**[ਬਾਬੇ ਧਾਣਕ ਰੂਪ ਧਾਰਿਆ]** ਤਾ ਫਿਰਿ ਗੁਰੂ ਹੋਰੁ ਸਾਗੁ[1] ਕੀਤਾ ॥
ਬਾਕੀ ਦਿਆ ਸਿਖਾ ਦੇ ਵਾਸਤੇ ॥ ਸੂਰੀਆ ਅਗੋ ਲੀਤੀਆ ॥ ਦੁਇ ਕੁਤੇ
ਨਾਲਿ ਲੀਤੇ ॥ ਲਕਿ ਛੁਰਾ ਬਾਧਾ ॥ ਜੋ ਕੋਈ[2] ਸਾ ਸੋ ਸਭ ਭਜਿ ਗਏ ॥ਕੋਈ
ਠਹਿਰਾਇ ਨ ਸਕਿਉ ॥ ਤਾ ਸਭ ਲਗੇ ਆਖਨਿ ਨਾਨਕ ਭਲਾ ਫਕੀਰ ਸਾ
੨੬੦ (ੳ) ਪਰ ਦੇਵਾਨਾ[3] ਹੂਆ ॥ ਭਲਾ ਫਕੀਰ ਕਾਮਲ ਦ/ਰਵੇਸ ਸਾ ॥ ਪਰੁ ਦੇਵਾਨਾ
ਹੂਆ ॥ ਧਾਨ੍ਹਉ[4] ਰਲਿਆ ॥ ਤਾ ਬਾਬੇ ਸਿਰੀ ਰਾਗ ਵਿਚਿ ਸਬਦੁ ਕੀਤਾ ॥
[5]ਏਕੁ ਸੁਆਨ ਦੁਇ ਸੁਆਨੀ ਨਾਲਿ ॥ ਭਲਕੇ ਭਉਕਹਿ ਸਦਾ ਬਇਆਲਿ ॥
ਕੂੜੁ ਛੁਰਾ ਮੁਠਾ ਮੁਰਦਾਰ ॥ ਧਾਣਕ ਰੂਪਿ ਰਹਾ ਕਰਤਾਰ ॥ ੧ ॥ ਮੈ ਪਤਿ
੨੬੦ (ਅ) ਕੀ ਪੰਦਿ ਨ ਕਰਣੀ ਕੀ ਕਾਰ ॥ ਹਉ ਬਿਗ/ੜੈ ਰੂਪਿ ਰਹਾ ਬਿਕਰਾਲ ॥ ਤੇਰਾ
ਏਕੁ ਨਾਮੁ ਤਾਰੇ ਸੰਸਾਰੁ ॥ ਮੈ ਏਹਾ ਆਸ ਏਹੋ ਆਧਾਰੁ ॥ ੧ ॥ ਰਹਾਉ ॥
ਮੁਖਿ ਨਿੰਦਾ ਆਖਾ ਦਿਨੁ ਰਾਤਿ ॥ ਪਰ ਘਰ ਜੋਹੀ ਨੀਚ ਸਨਾਤਿ ॥ ਕਾਮ
ਕ੍ਰੋਧ ਤਨਿ ਵਸਹਿ ਚੰਡਾਲ ॥ ਧਾਣਕ ਰੂਪ ਰਹਾ ਕਰਤਾਰ ॥ ੨ ॥ ਫਾਹੀ
੨੬੧ (ੳ) ਸੁਰਤ ਮਲੂਕੀ ਵੇਸ ॥ ਹਉ ਠਗਵਾੜਾ ਠਗੀ ਦੇਸੁ ॥ ਖਰਾ ਸਿ/ਆਣਾ ਬਹੁਤਾ
ਭਾਰ ॥ ਧਾਣਕ ਰੂਪ ਰਹਾ ਕਰਤਾਰ ॥ ੩ ॥ ਮੈ ਕੀਤਾ ਨ ਜਾਤਾ ਹਰਾਮਖੋਰ ॥
ਹਉ ਕਿਆ ਮੁਹ ਦੇਸਾ ਦੁਸਟ ਚੋਰ ॥ ਨਾਨਕ ਨੀਚ ਕਹੈ ਵੀਚਾਰੁ ॥ ਧਾਣਕ
ਰੂਪਿ ਰਹਾ ਕਰਤਾਰ ॥ ੪ ॥ ੨੫ ॥ ਸਾਖੀ ਹੋਰ ਚਲੀ ॥

**[ਸਿਧਾਂ ਨਾਲ ਗੋਸ਼ਟ/ਜਪੁ ਅਵਤਰਣ]** [6]ਜਬ ਏਹੁ ਗੋਸਟਿ ਕਰਿ

---

[1]ਬਹੁਰੂਪ, ਕੌਤਕ । ਪਾਠਾਂਤਰ : [2]'ਕੋਈ ਸਿਖ' (ਸ਼. ਸਿ. ਅ.) । [3]ਪਾਗਲ ।
[4]ਸ਼ਿਕਾਰੀਆਂ ਨਾਲ । ਇਸ ਪਦ ਦੀ ਸੁਧਾਈ ਸਿ.ਹੈ ਲਾ. ਦੀ ਸਹਾਇਤਾ ਨਾਲ ਕੀਤੀ ਹੈ ।
[5]ਇਹ ਸ਼ਬਦ ਸ੍ਰੀ ਗੁ. ਗ੍ਰੰ. ਸਾ. ਪੰਨਾ ੨੪ ਉਪਰ ਪ੍ਰਾਪਤ ਹੈ । [6]ਇਹ ਪਦ ਸਪਸ਼ਟ
ਕਰਦਾ ਹੈ ਕਿ ਇਹ ਸਾਖੀ ਕਿਸੇ ਲੰਮੀ ਗੋਸ਼ਟਿ ਦਾ ਅੰਗ ਸੀ । ਕੁੰ. ਸਿੰ. ਵਿਚ ਇਹ ਪ੍ਰਸੰਗ
ਸਾਖੀ ਨੰਬਰ ੨੩ (ਗੋਸ਼ਟਿ ਸਿਧਾਂ ਨਾਲ—ਅਚਲ ਵਟਾਲੇ) ਦੇ ਨਾਲ ਹੀ (ਵੱਖਰਾ ਅੰਕ
ਦੇ ਕੇ) ਦਿੱਤੀ ਹੋਈ ਹੈ, ਅਤੇ ਉਥੇ ਇਹ ਠੀਕ ਢੁਕਦੀ ਹੈ ।

ਚੁਕੇ ਤਬ ਗੋਰਖਨਾਥ ਬਾਬੇ ਨੋ ਕਹਿਆ ਨਾਨਕ ਤੂੰ ਪੂਰਾ ਪੁਰਖ/ ਹੈ ਪਰੁ ੨੬੧ (ਅ)
ਜੋਗ ਦੇ ਘਰਿ ਆਉ ॥ ਤਬ ਬਾਬਾ ਨਾਨਕ ਬੋਲਿਆ ॥ [1]ਮੁੰਦਾ ਸੰਤੋਖੁ
ਸਰਮੁ ਪਤਿ ਝੋਲੀ ਧਿਆਨ ਕੀ ਕਰਹਿ ਬਿਭੂਤ ॥ ਖਿੰਥਾ ਕਾਲੁ ਕੁਆਰੀ
ਕਾਇਆ ਜੁਗਤਿ ਡੰਡਾ ਪਰਤੀਤਿ ॥ ਆਈ ਪੰਥੀ ਸਗਲ ਜਮਾਤੀ ਮਨਿ
ਜੀਤੈ ਜਗੁ ਜੀਤ ॥ ਆਦੇਸ ਤਿਸੈ ਆਦੇਸ ॥ ਆਦਿ ਅਨੀਲ ਅਨਾਦਿ
ਅਨਾਹਤਿ ਜੁਗੁ ਜੁਗੁ ਏਕੋ ਵੇਸੁ/ ॥੧॥ ਭੁਗਤਿ ਗਿਆਨੁ ਦਇਆ ਭੰਡਾਰਣਿ ੨੬੨ (ੳ)
ਘਟਿ ਘਟਿ ਵਾਜਹਿ ਨਾਦ ॥ ਆਪਿ ਨਾਥੁ ਨਾਥੀ ਸਭ ਜਾ ਕੀ ਰਿਧਿ
ਸਿਧਿ ਅਵਰਾ ਸਾਦ ॥ ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ ਲੇਖੇ
ਆਵਹਿ ਭਾਗ ॥ ਆਦੇਸੁ ਤਿਸੈ ਆਦੇਸੁ ॥ ਆਦਿ ਅਨੀਲੁ ਅਨਾਦਿ
ਅਨਾਹਤਿ ਜੁਗ ਜੁਗ ਏਕੋ ਵੇਸ ॥੨॥ ਏਕਾ/ ਮਾਈ ਜੁਗਤਿ ਵਿਆਈ ਤਿਨਿ ੨੬੨ (ਅ)
ਚੇਲੇ ਪਰਵਾਣੁ ॥ ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ ॥
ਜਿਉ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ ॥ ਓਹੁ ਵੇਖੈ ਓਨਾ
ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ ॥ ਆਦੇਸੁ ਤਿਸੈ ਆਦੇਸੁ ॥ ਆਦਿ
ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥ ੩ ॥ ਤਾ ਫਿਰਿ ਸਿਧੀ
ਕਹਿ/ਆ ਨਾਨਕ ਤੇਰਾ ਆਸਣ ਸਾਧਾ ਵਿਚਿ ਲੋੜੀਐ ॥ ਤਾ ਫੇਰਿ ਗੁਰੂ ੨੬੩ (ੳ)
ਬਾਬਾ ਬੋਲਿਆ ॥ ਆਸਣੁ ਲੋਅ ਲੋਅ ਭੰਡਾਰ ॥ ਜੋ ਕਿਛੁ ਪਾਇਆ ਸੁ
ਏਕਾ ਵਾਰ ॥ ਕਰਿ ਕਰਿ ਵੇਖੈ ਸਿਰਜਣਹਾਰੁ ॥ ਨਾਨਕ ਸਚੇ ਕੀ ਸਾਚੀ
ਕਾਰ ॥ ਆਦੇਸ ਤਿਸੈ ਆਦੇਸੁ ॥ ਆਦਿ ਅਨੀਲੁ ਅਨਾਦਿ ਅਨਾਹਤਿ
ਜੁਗ ਜੁਗ ਏਕੋ ਵੇਸੁ ॥ ੪ ॥ ਤਾ ਫੇਰਿ ਸਿਧੀ ਕਹਿਆ ਨਾਨਕ
ਪਰਮੇਸਰ ਪਾਵਣੇ ਕਾ/ ਰਾਹੁ ਏਹੁ [ਹੈ][2] ਅਰੁ ਏਹੁ ਕਹਣ ਕਹਾਵਣੁ ੨੬੩ (ਅ)
ਹੈ ॥ ਤਾ ਬਾਬੇ ਕਹਿਆ ਕਹਣ ਕਹਾਵਣੁ ਵਿਚਿ ਨਾਹੀ ॥ ਤਬ
ਬਾਬੇ ਕਹਿਆ ॥ ਇਕ ਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ ॥
ਲਖ ਲਖ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ ॥ ਏਤੁ ਰਾਹਿ ਪਤਿ
ਪਉੜੀਆ ਚੜੀਐ ਹੋਇ ਇਕੀਸੁ ॥ ਸੁਣਿ ਗਲਾ ਆਕਾਸ ਕੀਆ ਕੀਟਾ
ਆਈ ਰੀਸ ॥ ਨਾਨਕ ਨ/ਦਰੀ ਪਾਈਐ ਕੂੜੀ ਕੂੜੈ ਠੀਸ ॥੫॥ ਤਬ [3]ਅਠਾਰਹ ੨੬੪ (ੳ)
ਪਉੜੀਆ[3] ਜਪੁ ਸਿਧਾ ਸਾਥਿ ਹੋਇਆ ॥ ੧ ॥ ੨੬ ॥ ਸਾਖੀ ਹੋਰੁ ਚਲੀ ॥

---

[1]ਇਹ ਅਤੇ ਇਸ ਤੋਂ ਅਗਲੀਆਂ ਪੰਜ ਪਉੜੀਆ ਜਪੁਜੀ ਸਾਹਿਬ ਵਿਚੋਂ ਹਨ (ਵੇਖੋ, ਸ੍ਰੀ ਗੁ. ਗ੍ਰੰ. ਸਾ., ਪੰਨਾ ੬-੭)।

[2]ਇਹ ਪਦ ਸਿ. ਰੈ. ਲਾ. ਤੋਂ ਲੈ ਕੇ ਪਾਇਆ ਗਇਆ ਹੈ; ਸ਼. ਸ. ਅ. ਵਿਚ ਵੀ ਹੈ।

[3]ਇਨ੍ਹਾਂ ਅਠਾਰਾਂ ਪਉੜੀਆਂ ਦਾ ਵੇਰਵਾ ਨਹੀਂ ਦਿੱਤਾ।

**[ਪੰਖੀ ਮੋਏ ਉਡਾਏ ॥]** ਬਾਬੇ ਨਾਨਕ ਕਉ ਉਦਾਸੀ ਜੋ ਉਪਜੀ ਚਕ
ਤੇ ਚਲਿਆ ਜਾਤਾ ਥਾ ॥ ਦੇਖੈ ਤਾ ਏਕੁ ਬਾਗੁ ਹੈ ਉਦਿਆਨ[1] ਕੇ ਬਿਖੈ ॥
੨੬੪ (ਅ) ਤਬ ਬਾਬਾ ਨਾਨਕ ਉਥੈ ਬੈਠਿ ਗਇਆ ॥ ਲਗਾ ਸਿਮਰਨੁ/ ਕਰਨਿ ॥ ਤਾ
ਬਹੁਤੁ ਆਧੀ ਆਈ ॥ ਆਧੀ ਤੇ ਪੀਛੈ ਮੇਘੁ ਲਾਗਾ ਬਰਨੇ ॥ ਮੇਘ ਤੇ
ਪੀਛੈ ਗਲੇ[2] ਪੜਨੇ ਲਾਗੇ ॥ ਗਲੇ ਜੋ ਬਹੁਤੁ ਪੜੇ ਤਉ ਜਿਤਨੇ ਪੰਖੀ ਥੇ
ਅਰ ਦਰਖਤੋ ਉਪਰਿ ਬੈਠੇ ਥੇ ਅੰਧਿਆਰੀ ਮਹਿ ਅਰ ਗੜੇ ਸਾਥਿ ਸਭ ਮੁਏ ॥
ਜਬ ਪਰਭਾਤ ਹੋਈ[3] ਤਬ ਬਾਬਾ ਨਾਨਕ ਦੇਖੈ ਤਾ ਪੰਖੀ ਕਈ ਹਜਾਰ ਮੁਏ
੨੬੫ (ੳ) ਪੜੇ ਹੈ ॥ ਤਬ ਬਾ/ਬੇ ਨਾਨਕ ਕੇ ਜੀਅ ਮਿਹਰ ਪੜੀ ॥ ਜਿਤੜੇ ਪੰਖੀ ਸੇ ਸਭ
ਉਡਾਇ ਦੀਨੇ ॥ ਆਗਿਆ ਹੋਈ ਜਿ ਉਡਿ ਜਾਹੁ ॥ ਜਿਤਨੇ ਜੀਅ ਸੇ ਮੁਏ
ਪੜੇ ਸਭ ਉਡਾਇ ਦੀਏ ॥ ਅਪਨੀ ਅਪਨੀ ਠਉੜਿ ਉਡਿ ਗਏ ॥ ਜਬ ਓਇ
ਪੰਖੀ ਉਡਿ ਗਏ ਤਬ ਬਾਬੇ ਨਾਨਕ ਕੇ ਜੀਅ ਹੈਰਾਨਗੀ ਬਸੀ ॥ ਤਾ ਬਾਬੇ ਨੈ
੨੬੫ (ਅ) ਕਹਿਆ ਮੈ ਕਿਆ ਕੀਆ ॥ ਜੋ ਇਨ ਕਉ/ਜੀਵਾਇਆ ॥ ਜੋ ਪਰਮੇਸਰ ਇਨ
ਕਉ ਮਾਰਿਆ ਤਾ ਮੈ ਕਵਨ ਜੋ ਇਨ ਕਉ ਜੀਵਾਊ ॥ ਤਬ ਬਾਬਾ ਨਾਨਕ
ਅਪਨੇ ਆਤਮੈ ਉਪਰਿ ਖਿਧਾ ॥ ਬਹੁਤੁ ਦੁਖੁ ਦੀਆ ਆਤਮੇ ਕਉ ॥ ਜਾਇ
ਕਰਿ ਦਰੀਆਉ ਮਹਿ ਪੜਿਆ ॥ ਜਿਤਨੀ ਦੇਹੀ ਸੀ ਤਿਤਨੀ ਸਭ ਭਰੀ ਪਵਨ
੨੬੬ (ੳ) ਸਾਥਿ ॥ ਜੀਉ ਮਾਰਿ ਨਿਕਾਲਿਆ ਦੇਹੀ ਕੇ ਬਿਚ ਤੇ ॥/ ਕਿਸ ਕੀ
ਨਿਆਈ ॥ ਜਿਉ ਜੁਲਾਹਾ ਸੂਤ ਕਾਨੇ ਸਾਥਿ ਪਲੇਟਤਾ ਹੈ ਤਬ ਤਾਨਾ ਤਨਤਾ
ਹੈ ਉਸੀ ਕੀ ਨਿਆਈ ਜੀਉ ਨਿਕਾਲਿ[4] [5]ਖਰਾ ਹੋਇਆ[5] ॥ ਦੇਹੀ
ਬਾਬੇ ਕੀ ਦਰੀਆਉ ਮਹਿ ਪਾਣੀ ਭਰੀ ॥ ਤਾ ਪਾਰਬ੍ਰਹਮ ਪਰਮੇਸਰ
ਆਇਆ ॥ ਤਬ ਆਇ ਕਰਿ ਬਾਬੇ ਕੀ ਦੇਹੀ ਨੀਕੀ[6] ਕਰੀ । ਆਤਮਾ
੨੬੬ (ਅ) ਦੇਹੀ ਕੇ [ਬੀਚਿ][7] ਮਹਿ ਸਮਾਇਆ ॥ ਫੇਰਿ ਸਬੂਤ ਕੀਆ ॥ ਤ/ਬ ਬਾਬੇ
ਨਾਨਕ ਕਉ ਬੁਲਾਇਆ ਹੇ ਨਾਨਕ ॥ ਤਬ ਬਾਬੇ ਕਹਿਆ ਬਲਿਹਾਰੀ
ਜਾਉ ॥ ਤਬ ਪਰਮੇਸਰ ਕਹਿਆ ਨਾਨਕ ਹਾਇ ਹਾਇ ਤੈ ਮੇਰੇ ਤਾਈ

---

[1]ਰੋਹੀ, ਜੰਗਲ । [2]ਗੜੇ, ਓਲੇ । [3]ਮੂਲ ਹੱਥ-ਲਿਖਤ ਵਿਚ ਪਾਠ 'ਹੁਈ' ਹੈ, ਪਰ ਸਿ. ਰੈ. ਲਾ. ਅਤੇ ਪੰ. ਭਾ. ਛੰ. ਵਿਚ ਪਾਠ 'ਹੋਈ' ਹੈ। ਉਹੀ ਅਸਾਂ ਇਥੇ ਅਪਣਾਇਆ ਹੈ। [4]'ਨਿਕਲਿ' (ਪੰ. ਭਾ. ਛੰ.)। [5]'ਖੜਾ ਕੀਆ' (ਸਿ. ਰੈ. ਲਾ.)। [6]ਸੁੰਦਰ. ਅਰੋਗ। [7]ਇਹ ਪਦ ਸਿ. ਰੈ. ਲਾ. ਵਾਲੇ ਨੁਸਖੇ ਤੋਂ ਲੈ ਕੇ ਪਾਇਆ ਹੈ।

ਇਤਨਾ ਦੁਖ ਕਿਉ ਦੀਆ ॥ ਤਬ ਬਾਬੇ ਨਾਨਕ ਕਹਿਆ ਹਉ ਬਲਿਹਾਰ
ਜਾਉ ਮੇਰੀ ਕਵਨ ਕੁਦਰਤਿ ਹੈ ਜੋ ਤੈ ਸੁਖਦਾਇਕ ਕਉ ਦੁਖ ਦੇਉ ॥
ਮੇਰਾ ਸਮਰਥ ਕੇਵੀ ਹੈ ॥ ਤਬ ਪਰ/ਮੇਸਰ ਕਹਾ ਨਾਨਕ ਤੈ ਆਤਮੈ ੨੬੭ (ੳ)
ਕਉ ਦੁਖ ਕਿਉ ਦੀਆ ॥ ਮੈ ਜਿ ਹਾ ਸੋ ਤੇਰੇ ਆਤਮੈ ਹੀ ਬਸਤਾ ਹਾ ॥
ਅਰੁ ਤੈ ਜੋ ਦੁਖੁ ਦੀਆ ਸੋ ਸਭ ਦੁਖ ਮੁਝ ਕਉ ਪਹੁਚਾ ॥ ਤਬ ਪਰਮੇਸਰ
ਕਹਾ ਤੈ ਕਿਉ ਦੁਖ ਦੀਆ ॥ ਆਤਮੇ ਕਉ ॥ ਤਬ ਬਾਬੇ ਨਾਨਕ ਕਹਿਆ
ਗਰੀਬ ਨਿਵਾਜ ਇਹੁ ਕਵਨ ਹੋਇ ਜਿ ਤੇਰੀ ਕੁਦਰਤਿ ਫੇਰੇ ॥ ਇਸੁ ਕਉ
ਸਜਾ/ਇ ਮਿਲੈ ਤਉ ਖੂਬ ਹੈ ॥ ਤਬ ਪਰਮੇਸਰ ਕਹਾ ਨਾਨਕ ਹਉ ਹੀ ਤੇਰੇ ੨੬੭ (ਅ)
ਆਤਮੇ ਮਹਿ ਬਸਤਾ ਹੋ ਅਰੁ ਜੋ ਕਿਛੁ ਕਰਤਾ ਹੋ ਸੋ ਹਉ ਹੀ ਕਰਤਾ ਹੋ ॥
ਇਹੁ ਜੋ ਕੀਆ ਹੈ ਸੋ ਮੈ ਹੀ ਕੀਆ [ਹੈ] ॥ ਐਸਾ ਭੀ ਕੇਈ ਹੈ ॥ ਮਾਰਣ
ਜੀਵਾਲਣ ਸਮਰਥ ॥ ਅਰੁ ਮਾਨੁਖ ਦੇਹੁ ਹੋਇ ਅਰ ਮੈ ਹੀ ਮਾਰੇ ਮੈ ਹੀ
ਜੀਵਾਲੇ ॥ ਅਰੁ ਇਹੁ ਬਾਤ ਤਉ/ ਹੋਤੀ ਹੈ ਜਉ ਮੈ ਹਿਰਦੇ ਕੈ ਬਿਖੈ ਹਾ ॥ ੨੬੮ (ੳ)
ਤਉ ਕਿਸੈ ਕਾ ਕਹਿਆ ਹੋਤਾ ਹੈ ॥ ਮੇਰੇ ਬਿਸੇਰੇ ਕਉ ਹੋਰ ਠਉਰ ਨਾਹੀ ॥
ਅਰੁ ਭਗਤ ਕੈ ਹਿਰਦੇ ਮਹਿ ਹਉ ਬਸਤਾ ਹਉ ॥ ਭਗਤ ਜਉ ਮੇਰੇ ਧਿਆਨ
ਮਹਿ ਰਹਤੇ ਹੈ ॥ ਤਉ ਹਉ ਉਨ ਕੇ ਹਿਰਦੇ ਮਹਿ ਬਸਤਾ ਹਉ ॥ ਆਠ ਪਹਰ
ਨਿਸਿ[1] ਦਿਨ ਭਗਤਾ ਕੇ ਹਿਰਦੇ ਹੀ ਮਹਿ ਬਸਤਾ ਹਉ ॥ ਅਰੁ ਕੁਦਰਤਿ
ਜੁ/ ਹੈ ਸੋ ਮੇਰੇ ਹੀ ਬਸਿ ਹੈ ॥ ਅਰੁ ਮੈ ਕਲਾ ਕਿਸੀ ਅਵਰੁ ਕਉ ਨਾਹੀ ੨੬੮ (ਅ)
ਦੀਨੀ ॥ ਤੁਮ ਸਹੀ ਕਰਿ ਬੁਝਹੁ ॥ ਅਰੁ ਨਾਨਕ ਭਗਤ ਕਾ ਕਹਾ ਤਉ ਹੋਤਾ
ਹੈ ਸੋ ਮੈ ਹਿਰਦੈ ਮਹਿ ਬੈਠਤਾ ਹਉ ॥ ਇਉ ਕੁਦਰਤਿ ਚਲਤੀ ਹੈ ॥ ਏਹ ਜੋ
ਜੀਵੇ ਸੁ ਕੁਦਰਤਿ ਤੇ ਜੀਵੇ ॥ ਅਰੁ ਮੈ ਤੇਰੇ ਸਾਥਿ ਆਤਮੈ ਧਿਆਨ ਕੈ ਬਿਖੈ
ਬਸਤਾ ਹਉ ॥ ਤੂ ਸਮਝੀਐ ਦੇਖੀਐ ਮ/ਤ ਆਤਮਾ ਰਾਮ ਕਉ ਦੁਖੁ ਪਹੁਚਾਵਤਾ ੨੬੯ (ੳ)
[ਹੋਵਹਿ][2] ॥ ਹਉ ਤੇਰੇ ਆਤਮੈ ਮਹਿ ਸਮਾਇਆ ॥ [ਜੋ][3] ਕਿਛੁ ਆਤਮਾ
ਕਹੈ ਸੋ ਕਰਣਾ ਅਰੁ ਇਉ ਬਾਹਰਿ ਪਰਕਿਰਤ ਮਹਿ ਕਿਸੈ ਭਗਤ ਕਉ ਨਾਹੀ
ਸਮਝਾਇਆ ॥ ਅਰੁ ਨਾਨਕ ਤੂੰ ਜੋ ਹੈ ਸੋ ਮੇਰਾ ਸਰੂਪ ਹੈ ॥ ਜੋ ਕਿਛੁ ਤੂ
ਕਰਹਿ ਸੋ ਮੈ ਕੀਆ ॥ ਹਉ ਅਰੁ ਤੂੰ ਇਕੋ ਈ ਹਾ ॥ ਤਬ ਬਾਬੇ ਨਾਨਕ
ਕਉ ਪ੍ਰਗਟ ਦਰਸਨੁ ਦੀਆ/ ਬਾਬਾ ਜੀਉ ਸਮਝੇ ॥ ਬਾਬਾ ਸਾਤਿ ਕੈ ਬਿਖੈ ੨੬੯ (ਅ)
ਆਇਆ ॥ ੧ ॥ ੨੭ ॥ ਸਾਖੀ ਹੋਰ ਚਲੀ ॥

---

[1]ਰਾਤ। [2-3] ਉਤਾਰਾ ਕਰਦਿਆਂ ਰਹ ਗਏ ਲਗਦੇ ਹਨ। ਇਹ ਪਦ ਕ੍ਰੋ. ਸਿ. ਤੋਂ ਪਾਏ ਹਨ।

**[ਸੋ ਦਰੁ ਦੀ ਸਿਫਤ]** ਇਕ ਦਿਨਿ ਬਾਬਾ ਨਾਨਕ ਬੈਠਾ ਥਾ ਅਰੁ
ਧਿਆਨ ਕੀਆ ਜਬ ਦੇਖੇ ਤਾ ਪਰਮੇਸਰ ਕਾ ਸਿਮਰਨੁ ਕੋਈ ਨਾਹੀ ਕਰਤਾ ॥
ਸਭ ਮਾਇਆ ਕਉ ਲਪਟਾਇ ਪੜੀ ਹੈ ॥ ਤਬ ਬਾਬੇ ਨਾਨਕ ਕਹਿਆ ਏ
੨੭੦ (ੳ) ਪਰਮੇਸਰ ਤੁਝ ਕਉ ਕੋਈ ਨਾਹੀ ਜਾਣਤਾ ॥ ਧਿਆਵਤਾ ਗਾਵਤਾ ॥/ ਤੂੰ
ਇਨ ਕੇ ਸਿਰ ਕਿਆ ਕਰਹਿਗਾ ॥ ਜੋ ਤੇਰਾ ਜਸੁ ਨਾਹੀ ਗਾਵਤੇ ॥ ਸਭ ਜਿ
'[ਜੀਅ ਹੈਨਿ ਸਨਕਦਾਇਕ]' ਲੈ ਕਰਿ ਅਰੁ ਬ੍ਰਹਮਾਦਿਕ ਤੇ ਲੈ ਕਰਿ
ਅਗਾਸ ਪਇਆਲ ਤੇ ਲੈ ਕਰਿ ਖੰਡ ਬ੍ਰਹਮੰਡ ਤੇ ਲੈ ਕਰਿ ਖਾਣੀ ਅਰੁ ਬਾਣੀ
ਤੇ ਲੈ ਕਰਿ ਜੋ ਕੋਈ ਜੀਉ ਹੈ ਸੁ ਮਾਇਆ ਹੀ ਕਉ ਧਿਆਵਤਾ ਹੈ ॥ ਪਰਮੇਸਰ
ਕੋ ਕੋਈ ਨਾਹੀ ਧਿਆਵਤਾ ॥ ਇਸ ਹੀ ਸੁਮਾਰ[2] ਮਹਿ ਪੜਿ ਗਇਆ ॥ ਤਬ
੨੭੦ (ਅ) ਪਾਰਬ੍ਰਹਮ ਕੀ ਆਗਿਆ/ ਆਈ ਸੇਵਕ ਅਪਨੇ ਕਉ ਨਿਕਟਿਵਰਤੀ ਕਉ ਜੋ
ਜਾਇ ਕਰਿ ਨਾਨਕ ਕਉ ਲੇ ਆਵਹੁ ॥ ਤਬ ਓਇ ਆਇ ਕਰਿ ਬਾਬੇ ਨਾਨਕ
ਕਉ ਲੇ ਗਏ ॥ ਤਬ ਬਾਬਾ ਨਾਨਕ ਆਇ ਕਰਿ ਦੇਖੈ ਤਉ ਕਿਆ ਦੇਖੈ
ਜਿਉ ਕਬੂਤਰ ਕਉ ਚੋਗ ਪੜਤੀ ਹੈ ਤਿਉ ਚਉਰਾਸੀਹ ਲਖ ਜੀਆ ਜੰਤਿ
ਜਿਤਨੀ ਹੈ ਇਤਨੀ ਸਭ ਚੋਗ ਕਉ ਲਗਿ ਪੜੀ ਹੈ ॥ ਅਰੁ ਕਬੂਤਰ ਕੀ
੨੭੧ (ੳ) ਨਿਆ/ਈ ਸਭਨਾ ਕਉ ਦੇਦਾ ਹੈ ॥ ਸਭ ਪਈ ਪਰਮੇਸਰ ਹੀ ਵਲਹੁ ਦੇਖਦੀ
ਹੈ ॥ ਪ੍ਰਿਥਮੀ ਕੇ ਦਾਣੇ ਬੈਠਾ ਚੁਗਾਇਦਾ ॥ ਅਰੁ ਸਭ ਜੀਅ ਉਸ ਨੋ
ਗਾਇਦੇ ਹੈਨਿ ॥ ਤਬ ਪਾਰਬ੍ਰਹਮ ਕੀ ਆਗਿਆ ਹੋਈ ਦਿਖਾ ਨਾਨਕ ਤੂੰ ਭੀ
ਮੇਰੇ ਤਾਈ ਗਾਉ ॥ ਤਬ ਬਾਬੇ ਨਾਨਕ ਕਹਿਆ ਮਿਹਰਵਾਨ ਹਉ ਕਿ
ਗਾਵਾ ॥ ਸਭ ਤੁਝ ਹੀ ਕਉ ਗਾਵਤੀ ਆਰਾਧਤੀ ਹੈ ॥ ਤਬ ਪਾਰਬ੍ਰਹਮ
੨੭੧ (ਅ) ਕਹਿਆ ਨਾ/ਨਕ ਤੇਰਾ ਧਿਆਵਣਾ ਗਾਵਣਾ ਮੈ ਥਾਇ ਪਾਇਆ ॥ ਅਰੁ ਤੂੰ
ਮੇਰੇ ਤਾਈ ਗਾਉ ॥ ਤਬ ਬਾਬੇ ਨਾਨਕ ਕਹਿਆ ਜੀ ਹਉ ਤੁਧਨੋ ਗਾਇ
ਨਾਹੀ ਸਕਦਾ ॥ ਅਰੁ ਤੁਧੁ ਨੋ ਜੋ ਗਾਵਤੇ ਹੈ ਤਿਨਾ ਕਉ ਹਉ ਗਾਵਾ ॥ ਤਬ
ਭੀ ਪਾਰਬ੍ਰਹਮ ਕਹਿਆ ਨਾਨਕ ਤੂੰ ਕਿਛੁ ਗਾਉ ॥ ਮੈ ਤੇਰਾ ਗਾਵਦਾ ਭਾਵਦਾ
੨੭੨ (ੳ) ਹੈ ॥ ਤਬ ਬਾਬੇ ਨਾਨਕ ਸੋ ਦਰੁ ਦੀ ਸਿਫਤਿ ਕਰੀ ॥ ਰਾਗੁ ਆਸਾ ॥[3] ਸੋ ਦਰੁ
... ਤੇਰਾ ਕੇਹਾ ਸੋ ਘਰ ਕੇਹਾ ਜਿਤ ਬਹਿ ਸਰਬ ਸਮਾਲੇ ॥ ... / ... / ... ਸੋ

---

[1]ਇਹ ਸ਼ਬਦ ਮੂਲ ਖਰੜੇ ਵਿਚ ਪ੍ਰਾਪਤ ਨਹੀਂ ਹਨ, ਨਕਲ ਕਰਦਿਆਂ ਰਹ ਗਏ ਲਗਦੇ ਹਨ। ਇਹ ਅਸਾਂ ਸਿ. ਰੈ ਲਾ. ਵਾਲੇ ਖਰੜੇ ਤੋਂ ਲੈ ਕੇ ਪਾਏ ਹਨ। [2]ਸੁਮਾਰ, ਗਿਣਤੀ, ਸੋਚ। [3]ਹੱਥ-ਲਿਖਤ ਵਿਚ ਇਸ ਥਾਂ ਤੇ ਜਪੁਜੀ ਸਾਹਿਬ ਵਿਚੋਂ 'ਸੋ ਦਰੁ' ਵਾਲੀ ਸੰਪੂਰਨ ਪਉੜੀ ਦਿਤੀ ਹੋਈ ਹੈ। ਅਸਾਂ ਉਸ ਨੂੰ ਇਥੇ ਦੇਣ ਦੀ ਲੋੜ ਨਹੀਂ ਸਮਝੀ।

ਪਾਤਿਸਾਹੁ/ ਸਾਹਾਨ ਪਾਤਿਸਾਹਿਬੁ ਨਾਨਕ ਰਹਣ ਰਜਾਈ ॥੧॥ ਇਹੁ ੨੭੪ (ੳ)
ਸੇ ਵਰੁ ਕਹਿਆ ਅਰੁ ਸਿਫਤਿ ਲਗਾ ਕਰਣ ਪਾਰਬ੍ਰਹਮ ਕੈ ਆਗੈ ਖੜਾ ਬਾਬਾ
ਨਾਨਕ ਸਹਜ ਹੀ ਤਖਤਿ ਊਪਰਿ ਬੈਠਾ ਸਚਖੰਡ ਮਹਿ। ਸਚੀ ਦਰਗਾਹ ਕਾ
ਦਰੁ ਉਗਵਣ[1] ਦੀ ਤਰਫ ਥਾ ਜਿਸ ਮਹਿ ਬਾਬੇ ਨਾਨਕ ਕਉ ਬੁਲਾਇ
ਦੀਦਾਰ ਦੀਆ ॥ ਸਚੀ ਦਰਗਾ/ਹੁ ਕੈ ਅਗੈ ਬਾਬਾ ਨਾਨਕ ਖੜਾ ਹੋਇ ੨੭੪ (ਅ)
ਰਹਿਆ ॥ ਸਹਜ ਕੇ ਤਖਤ ਊਪਰਿ ਬੈਠਾ ॥ ਤਬ ਸਿਫਤਿ ਸਲਾਹ ਕਾ ਭੋਜਨ
ਆਇਆ ॥ ਬਾਬਾ ਨਾਨਕ ਕੇ ਅਗੈ ਆਣਿ ਰਖਿਆ ॥ ਬਜਿਨਸ[2] ਖਾਲੁ ॥
ਹੁਕਮ ਹੋਆ ਜਿਤਨਾ ਭੋਜਨੁ ਆਇਆ ਹੈ ਇਤਨਾ ਸਭ ਖਾਹਿ ਮੈ ਤੇਰੇ
ਤਾਈ ਸਚੀ ਸਿਫਤਿ ਕਾ ਭੋਜਨੁ ਭੇਜਿਆ ॥ ਅਰੁ ਤੇਰੀ ਭੁਖ ਪਿਆਸ
ਸ/ਭ ਜਾਇਗੀ ॥ ਏਹੁ ਭੋਜਨੁ ਨਾਮੁ ਕਾ ਹੈ ਤੂੰ ਖਾਹਿ ॥ ਮੈ ਤੇਰੇ ੨੭੫ (ੳ)
ਤਾਈ ਨਾਮੁ ਦੀਆ ॥ ਤਬ ਬਾਬਾ ਨਾਨਕ ਪੈਰੀ ਪਇਆ ॥ ਪੈਰੀ ਪਇ
ਕਰਿ ਭੋਜਨੁ ਖਾਧਾ ਅਤੇ ਖੁਸਿਆਲ[3] ਹੋਇ ਗਇਆ ॥ ਖਾਵਣੇ ਸਾਥਿ
ਔਰੁ ਸਿਫਤਿ ਊਮਡੀ ॥ ਤਾ ਬਾਬੇ ਨਾਨਕੁ ਸਬਦੁ ਆਖਿਆ ॥ ਰਾਗੁ
ਆਸਾ ਵਿਚਿ ॥ ਤਬ ਬਾਬੇ ਨਾਨਕ ਕਹਿਆ ਜੀ/ਉ ਪਾਤਿਸਾਹੁ ਆਗੈ ੨੭੫ (ਅ)
ਸਭ ਕੋਈ ਸੁਣਾਵਤਾ ਥਾ ॥ ਪਰ ਹੁਣਿ ਜਿ ਅਖੀ ਡਿਠਾ ਤਾ ਕਿਆ
ਕਰਿ ਸਾਲਾਹੀਐ ॥ ਤਾ ਸਬਦੁ ਉਠਾਇਆ ਆਸਾ ਵਿਚਿ ॥ [4]ਸੁਣਿ ਵਡਾ
ਆਖੈ ਸਭ ਕੋਇ ॥. . . ਨਾਨਕ ਸਚ ਸਵਾਰਣਹਾਰਾ ॥੪॥੧॥ ਜਬ . . .
ਬਾਬੈ ਏਹੁ ਸਬਦੁ ਕੀਆ ਤਾ ਪਾਰਬ੍ਰਹਮ ਕਹਿਆ ਨਾਨਕ/ ਅਬ ਜਾਇ ੨੭੬ (ੳ)
ਕਰਿ ਸਿਖਾ ਕੀ ਖਬਰ ਲਹਹੁ ॥ ਤਬ ਗੁਰੂ ਬਾਬਾ ਨਾਨਕ ਉਹਾ
ਤੇ ਆਇਆ ॥

**[ਜੰਗਲ ਮਹਿ ਗੰਗਾ ਆਣੀ]** ਤਾ ਏਕ ਸਮੈ ਜੰਗਲ ਮਹਿ
ਜਾਇ ਥਾ ॥ ਬਾਬੇ ਨਾਨਕ ਨਾਲਿ ਸਿਖ ਥੇ ॥ ਉਨਹੁ ਸਿਖਹੁ
ਕਹਿਆ ਬਾਬਾ ਜੀਉ ਹਮ ਪਿਆਸੇ ਹੈ ॥ ਤਬ ਬਾਬੇ ਕਹਿਆ ਰੇ ਤੁਮ
ਪਿਆਸੇ ਹਹੁ ॥ ਤਾ ਉਨਹੁ ਕਹਿਆ ਜੀਉ ਬਹੁਤੁ ਪਿਆਸੇ ਹਾ ॥ ਤਬ
ਬਾਬੇ/ ਨਾਨਕ ਕਹਿਆ[5] ਤਉ ਕਿਆ ਕਰਉ ਈਹਾ ਗੰਗਾ[6] ਨਜੀਕ ੨੭੬ (ਅ)

---

[1]ਪੂਰਬ ਦਿਸ਼ਾ। [2]ਸਿ. ਰੈ. ਲਾ. ਵਾਲੇ ਖਰੜੇ ਵਿਚ ਪਾਠ 'ਬੰਜਨ' ਹੈ। ਭਾਵ ਬਿਅੰਜਨ/ਭੋਜਨ ਲਗਦਾ ਹੈ। [3]'ਆਨੰਦ'। [4]ਇਸ ਸ਼ਬਦ ਦੇ ਸੰਪੂਰਣ ਪਾਠ ਲਈ ਦੇਖੋ ਸ੍ਰੀ ਗੁ. ਗ੍ਰੰ. ਸਾ. ਪੰਨਾ ੯। ਇਥੇ ਅਸਾਂ ਥਾਂ ਦੀ ਥੁੜ ਕਾਰਣ ਪੂਰਾ ਸ਼ਬਦ ਦੇਣ ਦੀ ਲੋੜ ਨਹੀਂ ਸਮਝੀ। [5]ਇਥੇ ਪਾਠ ਸਿ. ਰੈ. ਲਾ. ਤੋਂ ਲਿਆ ਗਿਆ ਹੈ। [6]ਨਦੀ।

ਨਾਹੀ॥ ਤਬ ਇਤਨੇ ਕਹਨੇ ਸਾਥਿ ਬਾਵੇ[1] ਕੀ ਨਿਆਈ ਰੀਗਾ ਆਇ
ਗਈ ॥ ਤਾ ਬਾਬੇ ਕਹਿਆ ਰੇ ਤੁਮ ਪਿਆਸੇ ਹਹੁ ਪੀਅਹੁ ॥ ਤਬ ਉਨਹੁ
ਪੀਆ ਭੀ ਅਰੁ ਨਾਏ ਭੀ ॥ ਤਾ ਇਕਨਾ ਲੋਕਾ ਕਹਿਆ ਈਹਾ ਤਾ ਪਾਣੀ
੨੨੮ (ੳ) ਨਾ ਥਾ ਜੰਗਲ ਸਾ ਈਹਾ ਦਰੀਆਉ ਕ/ਹਾ ਤੇ ਆਇਆ ॥ ਤਬ ਤਮਾਸ-
ਗੀਰ[2] ਲੋਕ ਦੇਖਣੇ ਕਉ ਚਲੇ ॥ ਤਾ ਬਾਬੇ ਨਾਨਕ ਕਹਾ ਏ ਤਮਾਸਗੀਰ
ਹੈ ਸੁ ਕਹੈਗੇ॥ ਤਾ ਬਾਬੇ ਨਾਨਕ ਪਿਛੈ ਕਉ ਹਾਥੁ ਕੀਆ ॥ ਓਇ ਲੋਕ
ਪੀਛੇ ਹੀ ਹਟਿ ਖਲੋ ਹੋਏ ॥ ਆਗੈ ਕੋਈ ਆਇ ਨ ਸਕਿਓ ॥ ਇਹੁ ਸਾਖੀ
ਅਕਬਰ ਪਾਤਿਸਾਹੁ ਸੁਣੀ ਥੀ ॥ ੧ ॥ ੨੮ ॥ ਸਾਖੀ ਹੋਰੁ ਚਲੀ ॥
੨੨੮ (ਅ) **[ਗੁਰਸਿਖ ਪਰੀਖਿਆ]** ਬਾਬੇ ਨਾਨਕ/ ਅਜੇਹਾ ਸਾਗੁ ਕੀਤਾ ਨਾਲਿ
ਕੋਈ ਸਿਖ ਨ ਰਹਿਓੁ॥ ਏਕੁ ਅੰਗਦ ਰਹਿਆ ॥ ਇਕੁ ਮਰਦਾਨਾ
ਰਹਿਆ ॥ ਹੋਰ ਸਭ ਨਸ ਗਏ ॥ ਤਾ ਬਾਬਾ ਉਦੋ ਤਵਰੋ[3] ਲਹੈ ਨਾਹੀ ॥
ਇਕੁ ਸਾਗੁ ਹੋਰ ਆਰੰਭਿਓਨੁ ॥ ਤਬ ਗੁਰੂ ਅੰਗਦ ਆਖਿਆ ਜੀਉ ਪਾਤਿਸਾਹੁ
ਸੰਗਤਿ ਸਿਖ ਜਿ ਕੋਈ ਸੀ ਸੁ ਸਭ ਗਵਾਇਆ ॥ ਅਤੈ ਹੁਣਿ ਜੋ ਸਾਗੁ[4]
੨੨੯ (ੳ) ਕੀਚਦਾ/ਹੈ ਇਕ ਮੇਰਾ ਜੀ[5] ਅਤੈ ਇਕ ਮਰਦਾਨਾ ॥ ਭਾਵੈ ਮਾਰਿ ਭਾਵੈ
ਛਡਿ ॥ ਅਤੈ [6]ਸਾਮ ਸਾਮ[6] ਤੁਧੁ ਮਾਰਣਾ ਹੈ ਤਾ ਇਹ ਜੀਅ ਤੇਰੇ ਆਗੈ
ਹੈ ॥ ਜੋ ਤੇਰੀ ਸਾਮ ਸਾਮ ਏਵੈ ਰਜਾਇ ਹੈ ਤਾ ਮਾਰਿ ਪਾਤਿਸਾਹੁ ॥
ਅਤੈ ਹੁਣਿ ਜੋ ਤੈ ਸਾਗੁ ਅਰੰਭਿਆ ਹੈ ਸੋ ਮੇਰੇ ਹੀ ਤਾਈ ਆਰੰਭਿਆ ਹੈ ॥
ਹੋਰੁ ਕੋਈ ਰਹਦਾ ਨਾਹੀ ॥ ਹਉ ਤੇਰੈ ਅਗੈ ਹਾ ॥ ਜੋ ਤੁਧੁ ਮਰਿਆ
੨੨੯ (ਅ) ਭਾਵਦਾ ਹੈ/ ਤਾ ਮਾਰੀਐ ਜੀਉ ॥ ਤਾ ਗੁਰੂ ਬਾਬਾ ਤਵਰੋ ਲਥੈ ਨਾਹੀ ॥
ਤਾ ਅਗੋ ਆਖਿਅਸੁ ਜਾਹ ਤੂ ਮੇਰੇ ਆਖੇ ਲਗਦਾ ਹੈ ਤਾ ਏਥਹੁ ਹਟਿ
ਜਾਹਿ ॥ ਏਵੈ ਵਰਤੀ ਹੈ ॥ ਤਾ ਗੁਰੂ ਬਾਬੇ ਨਾਨਕ ਆਖਿਆ ਤੂ ਮੇਰੇ ਨਾਲਿ
ਰਹੁ ਨਾਹੀ ਜਾਹਿ ॥ ਤਾ ਗੁਰੂ ਅੰਗਦ ਨਮਸਕਾਰ ਕਰਦੋ ਨਠਾ ॥
੨੩੦ (ੳ) ਤਾ ਗੁਰੂ ਬਾਬੇ ਆਖਿਅਉਸੁ ਜੇ ਪਿਛੈ ਮੁੜਿ ਡਿਠੋਸੁ ਤਾ ਆਪਣਾ/
ਕੀਤਾ ਪਾਵੈਗਾ ॥ ਹਥ ਲੇ ਛਿਤਰ ਤੇ ਭਜੁ ॥ ਤੇ ਉਰੈ ਨਾਹੀ ਖੜੋਣਾ
ਤੈ ਧੁਰੇ ਜਾਣਾ ॥ ਤਾ ਗੁਰੂ ਅੰਗਦੁ ਜਿਉ ਦਉੜਿਆ ਲਾਹਿ ਕੇ ਛਿਤਰ

[1]ਮੂਲ ਹੱਥ-ਲਿਖਤ ਵਿਚ ਇਥੇ ਪਦ 'ਬਾਵ' ਹੈ, ਪਰ ਸਿ. ਰੈ. ਲਾ. ਵਾਲੇ ਖਰੜੇ ਵਿਚ 'ਬਾਵੇ'। ਹੋ ਸਕਦਾ ਹੈ ਬਾਬੇ ਦੇ ਮਨਸਾ ਚਾਲ ਚਲਣ ਨਾਲ ਤੁਲਨਾ ਦਿੱਤੀ ਗਈ ਹੋਵੇ। ਹੋਰ ਪਾਠ 'ਬਾਤ' ਜਾਂ ਫਿਰ 'ਬਾਦ' (=ਹਵਾ) ਹੋ ਸਕਦਾ ਹੈ। ਕੁ. ਸਿੰ. ਵਿਚ ਇਥੇ ਪਾਠ 'ਦਰੀਆਵੋ' ਹੈ। [2]ਤਮਾਸ਼ਬੀਨ, ਤਮਾਸ਼ਾ ਵੇਖਣ ਵਾਲੇ। [3]ਤੇਵਰ, ਅਵਸਥਾ। [4]'ਸੰਗ' (ਸਿ ਰੈ. ਲਾ.)। [5]ਜੀਉੜਾ। [6]'ਸਾਂਝ ਸਾਂਝ' (?); ਸੂਰਜ ਡੁਬਣ ਤੋਂ ਪਹਲਾ ਪਹਲਾਂ (?)।

ਤਾ ਪਿਛੋ ਮੁੜਿ ਡਿਠੋਸੁ ਨਾਹੀ ॥ ਘਰੀ ਆਇਆ ॥ ਜਿਉ ਧਾੜ ਦੇ ਮੂੰਹ
ਸਾਥੁ[1] ਆਵਦਾ ਹੈ ਅਤੈ ਰਹਿਆ ਖੁਹਿਆ ਖਬਰ ਲੈ ਆਵਦਾ ਹੈ ॥ ਕਉਣ
ਮਰਿਆ ਤੈ ਕਉਣ ਉਬਰਿਆ ॥ ਜੇ ਕੋਈ ਕਿਥਾਉ ਇਕੁ ਆ/ਧੁ ਬਚਦਾ[2] ੨੯੦ (ਅ)
ਹੈ ਅਤੇ ਆਖਦਾ ਹੈ ਖਬਰ ॥ ਤਬ ਲੋਕਾ ਪੁਛਿਆ ਆਖੁ ਸ੍ਰੀ ਨਾਨਕ ਦੀ
ਖਬਰ ।, ਤਾ ਅੰਗਦੁ ਆਖਿਆ [3]ਅਜੇ ਤਵਰੋ ਫਿਰਿਆ ਨਾਹੀ[3] ॥ ਗੁਰ
ਅੰਗਦ ਆਖਿਆ ਇਕਠਿਆ ਹੀ ਰਹਣਾ ਮਤ ਧਾੜਿ ਆਇ ਪਉਦੀ
ਹੋਵੈ ॥ ਤਾ ਜੋ ਕੋਈ ਮੁਆ ਮਾਰਿਆ ਸਿਖ ਰਹਦਾ ਸਾ ਸੇ ਲਗੇ ਆਇ
ਆਇ ਇਕਠੇ ਹੋਵਣ ॥ ਲਗੇ ਕਹਣ ਜੀ ਕਿਆ ਵਰ/ਤਿਆ ॥ ਇਹੁ ਕਿਆ ੨੯੧ (ੳ)
ਹੋਇਆ ॥ ਤਾ ਗੁਰੂ ਅੰਗਦ ਉਨਾ ਸਿਖਾ ਨੋ ਭਾਉ ਕਰਿ ਜਿਵਾਲੇ[4] ॥
ਪੈਰ ਧੋਇ ਕਰਿ ਝਲੇ ਮੰਡੇ[5] ਭਾਉ ਕਰਿ ॥ ਅਤੇ ਆਖਿਆ ਗੁਰੂ ਪਰਮੇਸਰੁ
ਹੈ ॥ ਜੋ ਗੁਰੂ ਕਰੈ ਸੋ ਸਤਿ ॥ ਅਤੈ ਆਖੈ ਸੋ ਸਤਿ ॥ ਗੁਰੂ ਪਰਮੇਸਰ ਹੈ
ਆਦਮੀ ਨਾਹੀ ॥ ਜੀਅ ਵਿਚਹੁ ਭਰਮ ਚੁਕਾਵਣਾ ॥ ਅਤੈ ਆਖਣ ਲਗਾ
ਭਾਈ ਤੁਸਾ ਗੁਰੂ ਅਗੈ ਜੀ/ਉ ਸਿਰੁ ਵੇਚਿਆ ਹੈ ॥ ਤੁਸੀ ਦੇਖੀਉ ਮਤ ੨੯੧ (ਅ)
ਕਾਇ ਜੀਇ[6] ਵਸਾਇਦੇ ਹੋਵਹੁ ॥ ਗੁਰੂ ਅਪਾਰ ਪੁਰਖ ਹੈ ॥ ਅਥਵਾ ਜੋ
ਗੁਰੂ ਹੁਣਿ ਆਵੰ ਤਾ ਡਰਣਾ ਨਾਹੀ ॥ ਏਹੁ ਸਾਗੁ ਮਹਾ ਪੁਰਖ ਆਦਿ ਅੰਤਿ
ਕਰਦੇ ਆਏ ਹੈਨਿ ॥ ਸੋ ਕੇਹੇ ਸਾਗੁ ਕਰਦੇ ਆਏ ਹੈਨਿ ॥

**[ਬਸਿਸਟ ਗੋਸਾਈ ਦੀ ਕਥਾ]** ਤਾ ਗੁਰੂ ਅੰਗਦ ਸਿਖਾ ਨੋ ਸਾਖੀ
ਕਰਿ ਸੁਣਾਇਦਾ ਹੈ ॥ ਰਾਮ ਚੰਦ ਅਰੁ ਲਖ/ਮਣ ਅਰੁ ਬਸਿਸਟ ਗੁਸਾਈ ਦੀ ॥ ੨੯੨ (ੳ)
ਤਬ ਇਕ ਦਿਨ ਲਛਮਣ ਨੋ ਰਾਮਚੰਦ ਆਖਿਆ ਜਿ ਭਾਈ ਲਛਮਣ ਸੀਤਾ
ਬਿਆਹਣੀ ਹੈ ਰਾਜੇ ਜਨਕ ਦੇ ਢੁਕਣਾ ਹੈ ਪਰ ਵੀਵਾਹ ਹੋਂਦਾ ਨਾਹੀ ॥ ਤਾ
ਲਖਮਣ ਬੋਲਿਆ ਜੀ ਸਰਬ ਕਲਾ ਤੇਰੇ ਵਸਿ ਹੈਨਿ ਵਿਆਹੁ ਕਿਉ ਨਾਹੀ
ਹੋਂਦਾ ॥ ਤਬ ਰਾਮਚੰਦ ਆਖਿਆ ਭਾਈ ਲਖਮਣਾ/ ਬ੍ਰਹਮਣ ਕੋਈ ਨਾਹੀ ॥ ੨੯੨ (ਅ)
ਤਾ ਲਖਮਣ ਹਸਿ ਪਇਆ ਜਿ ਭਾਈ ਕਿਆ ਆਖਦਾ ਹੈ ॥ ਤਬ ਲਖਮਣ
ਕਹਿਆ ਜੀ ਈਹਾ ਤੇ [7]ਲਖ ਕਈ[7] ਬ੍ਰਹਮਣ ਹੈ ॥ ਏ ਬ੍ਰਹਮਣ ਬੁਲਾਈਅਹਿ ॥
ਜਿਸ ਕਉ ਤੇਰੀ ਆਗਿਆ ਹੋਵੈ ॥ ਤਬ ਰਾਮ ਚੰਦ ਕਹਿਆ ਏਨ
ਬ੍ਰਹਮਣਾ ਕੇ ਬੂਤੇ ਮੇਰਾ ਬਿਆਹ ਨਾਹੀ ਹੋਂਦਾ ॥ ਏਹ ਮੇਰੀ ਸੇਵਾ
ਸਹਿ ਨਾਹੀ ਸਕਨਿਗੇ ॥/ ਜਿਸ ਦੀ ਹਉ ਸੇਵਾ ਕਰੀਗਾ ਸੋ ਕੁਸਟੀ[8] ੨੯੩ (ੳ)

---

[1]ਸੰਗ, ਮੰਡਲੀ । [2]'ਉਬਰਦਾ' (=ਉਭਰਦਾ, ਸ਼. ਸਿ, ਅ.) । [3]ਇਹ ਵਾਕ ਸ਼. ਸਿ. ਅ ਵਿਚ ਪ੍ਰਾਪਤ ਨਹੀਂ ਹੈ : [4]ਪ੍ਰਸਾਦਿ ਛਕਾਣਾ । [5]'ਮੰਡੇ' (ਸ਼. ਸਿ. ਅ.); ਘੁੱਟੇ । [6]ਆਤਮੇ । [7]ਅਨੇਕ । [8]ਕੋਹੜੀ;

ਹੋਇ ਜਾਇਗਾ ॥ ਪਰ ਬਸਿਸਟ ਗੁਸਾਈ ਹੈ ਉਹ ਮੇਰਾ ਬਿਆਹੁ ਕਰੇਗਾ ਜੋ
ਹਮਾਰੇ ਕੁਲ ਪਰੋਹਤ ਹੈ ॥ ਅਰੁ ਮੇਰਾ ਗੁਰੂ ਭੀ ਹੈ ॥ ਅਰੁ ਪੂਰਾ ਮਹਾਪੁਰਖ
ਹੈ ਉਹੁ ਮੇਰੀ ਸੇਵਾ ਸਹੇਗਾ ਨਾਹੀ ਤਾ ਹੋਰੁ ਕੋਈ ਸਹਿ ਨ ਸਕੇਗਾ ॥
ਤਬ ਲਖਮਣ ਕਹਿਆ ਜੀ ਬਸਿਸਟ ਗੁਸਾਈ ਕਹਾ ਹੈ ॥ ਰਾਮ ਚੰਦ
੨੯੩ (ਅ) ਕਹਿਆ ਗਜਣੀ/ ਹੈ ॥ ਲਛਮਣ ਕਹਿਆ ਜੀ ਉਹੁ ਕਿਉਕਰਿ ਆਵੈ ॥ ਤਬ
ਰਾਮਚੰਦ ਕਹਿਆ ਭਾਈ ਲਖਮਣਾ ਤੂੰ ਜਾਹਿ ਜਾਇ ਕਰਿ ਲੈ ਆਉ ॥
ਅਰੁ ਭਾਈ ਲਖਮਣਾ ਵੇਖੀਐ ਉਹ ਮਹਾ ਪੁਰਖੁ ਹੈ ॥ ਡਰਤੇ ਰਹਣਾ ਜੇ
ਕੋਈ ਸਾਂਗੁ ਕਰਿ ਦਿਖਾਲੇ ਤਾ ਭਰਮਣਾ ਨਾਹੀ ॥ ਲਖਮਣ ਸ੍ਰੀ ਰਾਮ ਚੰਦੁ
੨੯੪ (ੳ) ਵਿਦਿਆ ਕੀਤਾ ॥ ਬਸਿਸਟ ਲੈਣ ਕਉ ॥ ਲਖਮ/ਣ ਆਇਆ ਗਜਣੀ
ਆਇ ਪ੍ਰਾਪਤਿ ਹੂਆ ॥ ਬਸਿਸਟ ਗੋਸਾਈ ਨੋ ਦੇਖੈ ਤਾ ਗਜਣੀ ਵਿਚਿ
ਨਾਹੀ ॥ ਤਾ ਪੁਛਿ ਰਹਿਆ ਦਸੇ ਕੋਈ ਨਾਹੀ ॥ ਕੋਈ ਕਹੈ ਜਿ ਹੈ ਕੋਈ
ਕਹੈ ਜਿ ਨਾਹੀ ॥ ਕੋਈ ਕਹੈ ਦੇਖ ਹਮ ਕਿਆ ਜਾਣਹਿ 'ਹਮ ਕਿਆ ਜਾਣਹਿ'
ਬਸਿਸਟੁ ਕੋਈ ਹੈ ॥ ਓਥੈ ਬਸਿਸਟ ਨੋ ਕੋਈ ਜਾਣੈ ਨਾਹੀ ॥ ਜਿਸ ਨੋ ਪੁਛੈ
੨੯੪ (ਅ) ਸੋ ਕੋਈ ਦਸੇ ਨਾਹੀ ॥/ ਲਖਮਣ ਕਹਿਆ ਏ ਪਰਮੇਸਰ ਹਉ ਆਇਆ
ਬਸਿਸਟ ਬਸਿਸਟ ਕਰਦਾ ਅਰ ਕੋਈ ਦਸਦੋ ਹੀ ਨਾਹੀ ॥ ਆਖਣ ਲਗਾ
ਕਿ ਕਰੀ ਫਿਰਿ ਜਾ ਉ[ਹ] ਹਥਿ ਨਾਹੀ ਆਵਦਾ॥ ਲਖਮਣ ਫਿਰਿ ਰਹਿਆ ॥
ਜਿਉ ਚਲਿਆ ਮੁਤਿ ਕੈ ਤਾ ਨੀਦ ਆਈਉਸੁ ਤਾ ਸੁਤਾ ਤਾ ਰਾਮ ਚੰਦੁ ਸੁਪਨੈ[2]
੨੯੫ (ੳ) ਵਿਚਿ ਆਖਿਆ ਅਤੈ ਸਮਝਾਇਆਸੁ ਜੋ ਲਖਮਣ ਤੂੰ ਆ/ਉ ਨਾਹੀ ॥
ਗਜਣੀ ਤੇ ਪਰੈ ਇਕੁ ਪਰਬਤ ਹੈ ਅਰੁ ਪਰਬਤੁ ਤੇ ਪਰੈ ਇਕ
ਨਿਕੜੀ ਪਰਬਤੀ ਹੈ ਓਥੈ ਹੈ ਬਸਿਸਟ ਗੁਸਾਈ ॥ ਤੂੰ ਜਾਇ ਕਰਿ ਮਿਲੁ
ਭਰਮਹੁ ਨਾਹੀ ॥ ਤਾ ਲਖਮਣ [3]ਚੇਤੰਨੁ ਹੂਆ[3] ॥ ਤਾ ਚਲਿਆ ਉਸੀ
ਪਰਬਤੀ ਕਉ ॥ ਤਦ ਪਰਬਤ ਲੰਘ ਕਰਿ ਦੇਖੈ ਤਾ ਇਕ ਨਿਕੀ ਸੀ
੨੯੫ (ਅ) ਪਰਬਤੀ ਹੈ ॥ ਅਰੁ ਉਸ ਹੀ ਠਾਇ ਇ/ਕੁ ਵਡਾ ਚੰਡਾਲ ਖੜਾ ਹੈ।
ਕਾਲਾ ਧੂਤੁ ॥ ਲਕ ਛੁਰਾ ਹੈ ਨਾਲੇ ਕੁਤੇ ਹੈਨਿ ॥ ਤਾ ਲਖਮਣ ਆਖਿਆ
ਭਾਈ ਏਹੁ ਮਨੁਖ ਤਾ ਈਹਾ ਕੋਈ ਹੈ ॥ ਜਿਥੈ ਰਾਮਚੰਦ ਆਖਿਆ ਸਾ
ਉਥੈ ਹੀ ਖੜਾ ਹੈ ॥ ਪਰ ਏਹ ਤਾ ਬਸਿਸਟ ਗੁਸਾਈ ਨਾਹੀ ॥ ਹਉ ਭੁਲਾ
ਹਾ ਤੇ ਫਿਰਿ ਘਰਾ ਨੋ ਚਲਿਆ ਤਾ ਉਘ ਆਈ ॥ ਤਾ ਫੇਰਿ ਰਾਮ

[1]ਇਹ ਸ਼ਬਦ ਵਾਧੂ ਆਏ ਲਗਦੇ ਹਨ । [2]ਪਾਠਾਂਤਰ : 'ਸਮਾਧਿ' (ਸ਼. ਸਿ. ਅ.)।
[3]'ਨੀਂਦ ਉਘੜ ਗਈ' (ਸ਼. ਸਿ. ਅ.) ।

ਚੰਦੁ ਸਮਾਧਿ ਕੇ ਬਿ/ਖਿ ਆਇਆ ॥ ਏ ਲਖਮਣ ਭਰਮਹਿ ਮਤੁ ਏਹੋ ਹੀ ੨੯੬ (ੳ)
ਹੈ ਬਸਿਸਟ ਗੁਸਾਈ ॥ ਤਾ ਲਖਮਣ ਫੇਰਿ ਚਿਤੰਨੁ ਹੋਇਆ ॥ ਤਾ ਫੇਰਿ
ਆਇਆ ਜੋ ਹੁਣ ਜਾਇ ਚਰਣੀ ਪੜਾ ॥ ਜਬ ਲਖਮਣ ਚਰਣ ਚਿਤਵੈ
ਤਾ ਬਸਿਸਟੁ ਬੋਲਿਆ ਰੇ ਤੂੰ ਕਉਣੁ ਹੈ ਜੋ ਈਹਾ ਆਵਤਾ ਹੈ ॥ ਈਹਾ ਮਤ
ਆਵਹਿ ॥ ਲਖਮਣ ਆਖਿਆ ਮੈਨੂੰ ਆਗਿ/ਆ ਹੈ ॥ ਉਹੁ ਜਾਇ ਚਰਣੀ ੨੯੬ (ਅ)
ਲਗਾ ॥ ਜਿਉ ਲਖਮਣ ਚਰਣਾ [ਦੇ ਪਕੜਣੇ ਦਾ][1] ਝਟ ਕਰਦਾ ਸਾ ਤਿਉ
ਮਥੇ ਤੇ ਪਕੜਿ ਕਰਿ ਕਢਿ ਸਿਰੇ ਸਿਰਿ ਪਇਉਸੁ ॥ ਕਹਿਣ ਲਗਾ ਰੇ ਬੰਧੇ
ਹਉ ਚੰਡਾਲੁ ਆਪਣਾ ਮਾਰੁ[2] ਖਾਜੁ ਭਾਲਦਾ ਫਿਰਦਾ ਹਾ ॥ ਮੈਨੂੰ ਕੇਹਾ
ਆਇ ਦਿਹਾੜਾ ਕੀਤੇ ਮੇਰਾ ਖਾਜੁ ਤੁਧੁ ਗਵਾਇਆ । ਲਖਮਣ ਆਖਿਆ
ਜੀ ਹਉ ਭੁਲਾ/ਹਾ ਮੈਨੂੰ ਛਡਿ ॥ ਮੈ ਵਤਿ ਆਵਾਗਾ ਨਾਹੀ ॥ ਤਾ ਲਗਾ ੨੯੭ (ੳ)
ਆਖਣ ਜੇ ਫੇਰਿ ਆਵੈਗਾ ਤਾ ਮਾਰੀਗਾ ਬਾਇ ॥ ਆਖਣ ਲਗਾ ਤੁਧੁ
ਜਾਤੋ ਜੇ ਫਿਰਿ ਇਥੈ ਆਇਓ ॥ ਤਾ ਲਖਮਣ ਭੰਨਾ ॥ ਤਾ ਲਖਮਣ
ਆਖਿਆ ਭਾਈ ਹਉ ਮੂਆ ਸਾ ਪਰ ਮਰ ਪਿਟ ਉਬਰਿਆ ॥ ਨਠਾ
ਉਬਹੁ ॥ ਜਿਉ ਭੰਨਾ ਜਾਦਾ ਸਾ ਤਿਉ ਉਘ ਆਇ ਗਈ ਸੁ ॥
ਤਾ ਰਾਮ ਚੰ/ਦੁ ਆਖਿਆ ਏਹੁ ਤੈਨੂੰ ਭਰਮਾਇਦਾ ਹਈ ਏਹੋ ਗੁਸਾਈ ੨੯੭ (ਅ)
ਬਸਿਸਟ ਹਈ ॥ ਤੂੰ ਭਰਮੈ ਮਤੁ ਜਾਹਿ ਜਾਇ ਕਰਿ ਮਿਲੁ ॥ ਆਖੈ ਜੀ
ਹਉ ਕਿਆ ਜਾਈ ਆਗੈ ਤੈ ਮਾਰਦਾ ਹੈ ॥ ਰਾਮ ਚੰਦੁ ਆਖਿਆ ਮਹਾ ਪੁਰਖਾ
ਦਾ ਮਾਰਣੁ ਕਿਰਪਾ ਹੈ ॥ ਜਿਉ ਮਾਰੇ ਤਿਉ ਨਿਵਾਜੇ ਤੂੰ ਨਿਸੰਗ ਜਾਇ
ਮਿਲੁ[3] ॥ ਲਖਮਣ ਫਿਰਿ ਚਲਿਆ/ ॥ ਜਾ ਆਗੈ ਆਇ ਕਰਿ ਦੇਖੈ ੨੯੮ (ੳ)
ਤਾ ਸੂਰੀਆ ਹੈਨਿ ਇਕ ਸੂਰੀ ਚਾਇ ਕੁਠੀਸੁ ਬੈਠਾ ਉਖਲਦਾ[4] ਹੈ ॥
ਤਾ ਲਖਮਣ ਆਖਿਆ ਭਾਈ ਹਾਲ ਇਸਦਾ ਕੋਈ ਨਾਹਿ ॥ ਪਰੁ
ਰਾਮ ਚੰਦ ਕੀ ਆਗਿਆ ਹੈ ਹਉ ਜਾਈ ॥ ਤਾ ਲਖਮਣ ਆਖਿਆ
ਹੁਣਿ ਪਾਈ ਜਾਇ ਲਗੋ ਭਾਵੈ ਮਾਰੇ ਭਾਵੈ ਛੋਡੈ ॥ ਤਬ ਬਸਿਸਟ
ਦੇਖਿਆ ਜੋ ਲਛਮਣ ਆਵਤਾ ਹੈ ॥/ਤਬ ਬਸਿਸਟ ਗੁਸਾਈ ਕਹਿਆ ਰੇ ੨੯੮ (ਅ)
ਈਹਾ ਮਤਿ ਆਵਹਿ ॥ ਤਬ ਲਖਮਣ ਕਹਿਆ ਮਾਰਿ ਭਾਵੈ ਛੋਡਿ ਤੇਰੇ
ਪਾਸਿ ਆਵਾਗਾ ॥ ਤਬ ਬਸਿਸਟ ਗੁਸਾਈ ਕਹਿਆ ਰੇ ਈਹਾ ਤੇਰਾ ਕਿਆ

---

[1] ਮੂਲ ਪੋਥੀ ਵਿਚੋਂ ਰਹ ਗਏ ਇਹ ਪਦ ਲੰ., ਸਿੰ. ਵਿਚੋਂ ਲੈ ਕੇ ਪਾਏ ਹਨ ।

[2] ਮੂਲ ਪੋਥੀ ਵਿਚ ਪਾਠ 'ਮਰੁ' ਹੈ । ਸੁਧਾਈ ਸਿ. ਰੈ. ਲਾ. ਵਾਲੇ ਖਰੜੇ ਤੋਂ ਕੀਤੀ ਹੈ ।

[3] 'ਕਰਿ ਚਰਨੀ ਲਾਗੁ' (ਸ.ਸਿ.ਅ.)

[4] ਖਲ ਲਾਹੁੰਦਾ ।

ਹੈ ਜੋ ਤੂੰ ਆਵਤਾ ਹੈ ॥ ਤਬ ਲਖਮਣ ਕਹਿਆ ਹਉ ਤੇਰੇ ਪਾਸਿ ਆਇਆ
੨੮੯ (ੳ) ਹਾ ॥ ਤਬ ਬਸਿਸਟ ਗੁਸਾਈ ਕਹਾ ਰੇ ਤੂੰ ਈਹਾ ਮਤ ਆ/ਉ ॥ ਤੂੰ ਮੇਰੇ ਤਾਈ ਕਿਆ ਕਹਤਾ ਹੈ ॥ਹਉ ਤੈ ਕਉਣ ਕਰਿ ਬੂਝਿਆ ਹਾ ॥ ਤਬ ਲਖਮਣ ਕਹਿਆ ਜੀ ਤੂੰ ਬਸਿਸਟ ਗੁਸਾਈ ਹੈ ॥ ਤਾ ਬਸਿਸਟ ਨੇ ਕਹਿਆ ਰੇ ਅਪਰਾਧੀ ਹਉ ਚੰਡਾਲ ਉਹ ਬਸਿਸਟ ਗੁਸਾਈ ਮੈ ਅਰੁ ਉਹ ਕਿਆ ॥ ਕਿਨੈ
੨੮੯ (ਅ) ਤੂੰ ਠਗਾਇਆ ਹੈ ॥ ਬਸਿਸਟ ਮਹਾ ਪੁਰਖ ਰਿਖੀਸਰ ਦੇਵਤਾ ਬ੍ਰਹਮਣ/ ਅਰੁ ਮੈ ਚੰਡਾਲ ਮੁਝ ਕਉ ਕਿਉ ਬਸਿਸਟ ਕਹਤਾ ਹੈ ॥ ਰੇ ਅਪਰਾਧੀ ਈਹਾ ਨ ਆਉ ॥ ਹਉ ਆਪਣੇ ਖਾਜ ਉਪਰਿ ਬੈਠਾ ਹਾ ॥ ਤਬ ਲਖਮਣ ਕਹਿਆ ਭਾਵੈ ਸੋ ਕਿਛੁ ਕਰੁ ਪਰੁ ਤੂੰ ਬਸਿਸਟ ਗੁਸਾਈ ਹੈ ॥ ਜਬ ਲਛਮਣ ਨਜੀਕ ਆਇਆ
੨੯੦ (ੳ) ਤਬ ਲਗਾ ਲੌਹੂ ਕੇ ਛਿਟਕੇ ਦੇਣੇ ॥ ਲਛਮਣ ਦੇ ਕਪੜੇ ਲਗੇ ਲਹੂ ਨਾਲਿ/ ਭਰੀਵਨਿ[1] ॥ ਲਖਮਣ ਆਖਿਆ ਜੁ ਭਾਵੈ ਸੁ ਕਿਛੁ ਕਰਿ ਹਉ ਤੁਧ ਨੋ ਨਾਹੀ ਛੋਡਤਾ ॥ ਜਬ ਨਿਸੰਗ ਆਇ ਲਖਮਣ ਪੈਰੀ ਪਇਆ ॥ ਤਕ ਬਸਿਸਟ ਕਹਿਆ ਰੇ ਤੂੰ ਕਉਣੁ ਹੈ ॥ ਕਹੈ ਜੀ ਹਉ ਲਖਮਣ ਹਾ ॥ ਕਹੈ ਰੇ ਲਖਮਣ ਕਉਣ ॥ ਕਹੈ ਜੀ ਖਤ੍ਰੀ ਰਾਮ ਚੰਦ੍ਰ ਕਾ ਭਾਈ ਅਰ ਦਸਰਥ ਕਾ ਬੇਟਾ ਰਘੁਵੰਸੀ ॥
੨੯੦ (ਅ) ਕਹਾ ਰੇ ਜੋ ਹਉ ਖਾਤਾ ਹਉ ਸੋ ਖਾ/ਹਿਗਾ ।. ਲਖਮਣ ਕਹਿਆ ਜੀਉ ਖਾਊਗਾ ॥ ਆਖੈ ਖਾਇ ਪਿਸੁ[2] ਸੂਅਰੀਆ ਕਾ ਮਾਸ ॥ ਅਰੁ ਮੇਰੇ ਸਾਥਿ ਖਾਹਿ ॥ ਕਹੈ ਜੀ ਭਲਾ ਹੋਵੈ ॥ ਲਖਮਣ ਸਾਥਿ ਬੈਠਿ ਗਇਆ ॥ ਜਬ ਲਖਮਣ ਲਗਾ ਜੇਵਣ ਜਾ ਦੇਖੈ ਤਾ ਮਹਾ ਪਵਿਤ੍ਰ ਚਉਕਾ ਅਰੁ ਬਸਿਸਟ ਗੁਸਾਈ
੨੯੧ (ੳ) ਮੁਕਟਿ ਧਾਰੀ ਅਰੁ ਦੁਆਦਸ ਤਿਲਕ ਬਨੇ ਹੂਏ ॥ ਅਰ ਚਕ੍ਰ ਲਗਾਏ ਹੂਏ/ ਅਰੁ ਆਗੈ [3]ਮਹਾ ਪ੍ਰਸਾਦਿ ਕਈ ਬਿੰਜਨ[3] ਅਰੁ ਬਸਿਸਟ ਗੁਸਾਈ ਚਉਕੇ ਵਿਚਿ ਬੈਠਾ ਹੈ ॥ ਲਖਮਣ ਫਿਰਿ ਚਰਣੀ ਲਗਾ ॥ ਤਬ ਬਸਿਸਟ ਗੁਸਾਈ ਗੁਰਦੇਵ ਕਹਾ ਧੰਨ ਹੈ ਲਖਮਣ ਧੰਨ । ਤਬ ਬਸਿਸਟ ਗੁਸਾਈ ਕਹਿਆ ਮੁਝ ਕਉ ਕਿਉਕਰਿ ਬੂਝਿਆ ॥ ਕਹੈ ਜੀ ਤੇਰੀ ਅਰ ਰਾਮ ਚੰਦ ਕੀ ਕਿਰਪਾ
੨੯੧ (ਅ) ਤੇ ॥ ਜਾਹਿ ਰੇ ਲਖਮਣ/ ਮੇਰੀ ਖੁਸੀ ਹੈ ਅਬ ਤੂੰ ਰਾਮ ਚੰਦ ਕੇ ਸਨਮੁਖ[4] ਹੀ ਰਹੈਗਾ ॥ ਤਬ ਬਸਿਸਟ ਪੁਛਿਆ ਤੂੰ ਕਿਉ ਆਇਆ ॥ ਕਹੈ ਜੀ ਆਗਿਆ ਸ੍ਰੀ ਰਾਮ ਚੰਦ ਕੀ ਤੁਮ ਕਿਰਪਾ ਕਰਿਕੈ ਚਲਹੁ ਰਾਮ ਚੰਦ ਕਾ ਵੀਵਾਹੁ ਹੈ ॥
[**ਗੁਰਸਿਖ ਪਰੀਖਿਆ**(ਚਲਦੀ)] ਤਬ ਗੁਰੂਅੰਗਦ ਆਖਿਆ ਭਾਈ ਗੁਰਸਿਖਹੁ

---

[1]'ਤਰਬਤ੍ਰ ਹੋਇ ਗਏ' (ਸ਼. ਸਿ. ਅ.) । [2]ਫਿਰ । [3]'ਛੱਤੀ ਪ੍ਰਕਾਰ ਦੇ ਭੋਜਨ' (ਸ਼. ਸਿ. ਅ.) : [4]'ਹਜ਼ੂਰੀ ਵਿਚ'

ਏਹੁ ਆਦਿ ਅੰਤਿ ਮਹਾ ਪੁਰਖ ਸਾਗ ਕਰਦੇ ਆਏ ਹੈਨਿ ॥ ਜੀਅ ਵਿਚ ਤੁਸਾ/ ੨੯੨ (ੳ)
ਭਰਮਣਾ ਨਾਹੀ ॥ ਅਤੇ ਜੇ ਹੁਣਿ ਗੁਰੂ ਆਵੈ ਤਾ ਤੁਸਾ ਡਰਣਾ ਨਾਹੀ ॥ ਜੋ
ਕਿਛੁ ਗੁਰੂ ਆਖੈ ਸੋ ਸਤਿ ਕਰਿ ਮੰਨਣਾ ॥ ਗੁਰੂ ਪਰਮੇਸਰ ਹੈ ॥ ਤੁਸਾ ਡਰਣਾ
ਨਾਹੀ ॥ ਅਜੇ ਈਵੈ ਹੀ ਬੈਠੇ ਗਲਾ ਕਰਦੇ ਸੇ ਗੁਰੂ ਬਾਬਾ ਆਇ ਗਇਆ ਤਾ
ਸਭੇ ਉਠਿ ਖੜੇ ਹੋਏ ॥ ਗੁਰੂ ਬਾਬੇ ਦੇ ਤੇੜ ਤੰਮੇ ਦੀ ਕਛੋਟੀ ॥ ਸਿਰਿ ਟੋਪੀ
ਹਥਿ ਕੁਤਕਾ ਖਵੇਂ[1] ਉਪਰਿ/ ਧਰਿਆ ਹੋਆ ॥ ਹੋਰ ਬਸਤ੍ਰ ਕੋਈ ਨਾਹੀ ॥ ਜਿਥੈ ੨੯੨ (ਅ)
ਬਾਬਾ ਨਾਨਕ ਆਇ ਖੜਾ ਹੋਇਆ ਤਿਥੈ ਸਿਖ ਸਭ ਜਾਇ ਪੈਰੀ ਪਏ ॥
ਗੁਰੂ ਬਾਬੇ ਕਹਾ ਤੁਮ ਕਉਣ ਹੋ ॥ ਕਹਣ ਲਗੇ ਜੀ ਅਸੀ ਤੇਰੇ ਸਿਖ ਹਾ ॥
ਜਿਥੈ ਉਨੀ ਸਿਖ ਆਖਿਆ ਤਿਥੈ ਕਢਿ ਕੁਤਕਾ ਪਇਆ ਇਕੁ ਇਕੁ
ਕੁਤਕਾ[2] ਸਭਨਾ ਨੋ ਲਾਇ ਗਇਆ ॥ ਇਕ ਭਜਿ/ ਗਏ ਇਕ ਖੜੇ ਰਹੇ ॥ ੨੯੩ (ੳ)
ਜਣੇ ਬਾਰਹ ਤੇਰਹ ਰਹੇ ਹੋਰੁ ਉਨਾ ਨੋ ਕੁਤਕਿਆ ਦੀ [ਮਾਰ] ਲਾਈਅਨੁ ॥
ਤਾ ਉਨੀ ਆਖਿਆ ਮਾਰਿ ਭਾਵੈ ਛਡਿ ਅਸੀ ਤੁਧ ਨੋ ਛੋਡਿ ਨਾਹੀ ਜਾਦੇ ॥
ਤਬ ਗੁਰੂ ਬਾਬੇ ਕਹਿਆ ਤੁਮ ਕਉਣ ਹੋ ॥ ਕਹਣ ਲਾਗੇ ਜੀ ਅਸੀ ਤੇਰੇ
ਸਿਖ ਹਾ ॥ ਜਿਥੈ ਉਨੀ ਸਿਖ ਆਖਿਆ ਤਿਥੈ ਕਢਿ ਕੁਤਕੀ ਪਇਆ ॥
ਇਕੁ ਇਕੁ ਕੁਤਕਾ ਸਭਨਾ ਨੋ/ ਲਾਇ ਗਇਆ ॥ ਇਕ ਭਜਿ ਗਏ ਇਕ ੨੯੩ (ਅ)
ਖੜੇ ਰਹੇ ॥ ਤਬ ਗੁਰੂ ਬਾਬੇ ਕਹਿਆ ਤੁਮ ਕਉਣ ਹੋ ॥ ਤਾ ਉਨੀ ਆਖਿਆ
ਜੀ ਅਸੀ ਤੇਰੇ ਸਿਖ ਹਾ ॥ ਗੁਰੂ ਬਾਬੇ ਕਹਿਆ ਤੁਮ ਕਦ ਕੇ ਸਿਖ ਹੋ ॥
ਤਦ ਉਨੀ ਕਹਿਆ ਤੁਮੈ ਕਿਆ ਪਰਵਾਹੁ ਹੈ ਸਿਖ ਕਰਣੇ ਦੀ ਪਰੁ ਅਸੀ
ਤੁਧ ਨੋ ਮਨਿ ਲਇਆ ਹੈ ॥ ਜਿ ਅਸਾਡਾ ਗੁਰੂ ਬਾਬਾ ਨਾਨਕੁ ॥ ਗੁਰੂ/ ਬਾਬੇ ੨੯੪ (ੳ)
ਕਹਿਆ ਤੁਸੀ ਮੇਰੇ ਸਿਖ ਹੋ ॥ ਕਹਣੇ ਲਾਗੇ ਜੀ ਅਸੀ ਤੇਰੇ ਸਿਖ ਹਾ ॥
ਗੁਰੂ ਬਾਬੇ ਆਖਿਆ ਮੇਰਾ ਕਹਾ ਮੰਨਹੁਗੇ ॥ ਆਖਣ ਲਗੇ ਜੀ ਮੰਨਹਿਗੇ ॥
ਕਹੈ ਚਲਹੁ ਮੇਰੇ ਸਾਥਿ ਜਹਾ ਮੈ ਚਲਤਾ ਹੋ ॥ ਤਬ ਉਨਹੁ ਸਿਖਹੁ ਕਹਿਆ
ਜੀ ਚਲੀਐ ॥ ਆਗੈ ਹੋਇ ਬਾਬਾ ਜਾਇ ॥ ਪਿਛੈ ਲਗੇ ਸਿਖ ਜਾਨਿ ॥ ਜਬ
ਬਾਬਾ ਆਵਦਾ ਆ/ਵਦਾ ਬਡੀ ਉਜਾੜਿ ਵਿਚਿ ਲੈ ਆਇਆ ॥ ਦੇਖਨਿ ੨੯੪ (ਅ)
ਤਾ ਵਡੀ ਉਜਾੜਿ ਵਿਚਿ ਝਾੜੀਆ ਹੈਨਿ ॥ ਉਸ ਵਿਚਿ ਚਿਖਾ ਉਸਾਰੀ
ਹੈ ॥ ਅਤੇ ਚਿਖਾ ਦੇ ਪਾਸਿ ਸਿੜੀ[3] ਹੈ ਉਪਰਿ ਮੜਾ[4] ਪਇਆ ਹੈ ॥
ਸੁਪੇਦ ਉਪਰਿ ਕਫਣੁ ਹੈ ਅਤੇ ਬੰਦਿ ਬਧੇ ਹੋਏ ਹੈਨਿ ॥ ਸਜਰਾ ਮੜਾ

---

[1]'ਕੰਧੇ' (ਸ਼. ਸਿ. ਅ.)। [2]ਡੰਡਾ। [3]ਸੀੜ੍ਹੀ, ਬਾਂਸਾਂ ਦਾ ਬਣਿਆ ਪਉੜਸਾਂਗ।
[4]'ਮੁਰਦਾ' (ਸ਼. ਸਿ. ਅ.)।

੨੯੫ (ੳ) ਪਇਆ ਹੈ ॥ ਉਸ ਉਪਰਿ ਬਾਬਾ ਨਾਨਕ ਜਾਇ ਖੜਾ ਹੋਇਆ ॥/ ਤਬ
ਬਾਬਾ ਨਾਨਕ ਬੋਲਿਆ ਜੇ ਤੁਮ ਮੇਰੇ ਸਿਖ ਹੋ ਤਾ ਏਹੁ ਮੜਾ ਖਾਹੁ ॥
ਅਰੁ ਮੇਰਾ ਹੁਕਮੁ ਹੈ ਤੁਸੀ ਖਾਹੁ ॥ ਜਿਥੈ ਬਾਬੇ ਆਖਿਆ ਜਿ ਮੜਾ ਖਾਹੁ
ਤਾ ਲੋਕ ਲਗੇ ਨਸਨਿ ॥ ਹੋਰ ਹੋਰਸ ਪਿਛੈ ਹੋਰੁ ॥ ਨਠੇ ਝਾੜਾ ਵਲਿ ਸਭ
ਨਸ ਗਏ ॥ ਤਬ ਬਾਬੇ ਕਹਾ ਕਹਾ ਗਏ ਓਇ ਸਿਖ ਕਹਾਵਤੇ ਥੇ ॥ ਤਬ
੨੯੫ (ਅ) ਅੰਗਦ ਅਤੇ ਮਰਦਾਨੇ ਕਹਿਆ ਜੀ ਗ/ਏ ॥ ਤਬ ਬਾਬੇ ਕਹਿਆ ਤੁਸੀ ਕਿਉ
ਖੜੇ ਹੋਇ ਰਹੇ ਹੋ। ਤੁਸੀ ਭੀ ਜਾਹੁ[1] ॥ ਤਬ ਇਨਹੁ ਕਹਿਆ ਜੀ ਹਮ
ਨਾਹੀ ਜਾਤੇ ॥ ਅਸੀ ਤੇਰੇ ਸਿਖ ਹਾ ॥ ਜਿਥੈ ਸਿਖ ਆਖਿਆ ਉਨੀ
ਤਿਥੈ ਕਢਿ ਕੁਤਕੀ ਪਇਆ ॥ ਐ ਕੁਟਣਹੁ ਕਹਾਵਤੇ ਹੈ ਤੇਰੇ ਸਿਖ
ਹੈ ॥ ਕਾਹੇ ਕਊ ਕਹਤੇ ਹਉ ਜੋ ਤੇਰੇ ਸਿਖ ਹੈ ॥ ਤਬ ਮਰਦਾਨੇ ਕਹਿਆ
੨੯੬ (ੳ) ਜੀ [ਜਿਉ] ਹੁਕਮੁ ਹੋਇ/ ਤਿਉ ਕਰਹਿ ॥ ਐ ਤੁਮ ਕਹੋ ਜੇ ਅਸੀ ਤੇਰੇ ਸਿਖ
ਨਾਹੀ ॥ ਤਾ ਏਨਾ ਕਹਿਆ ਅੰਗਦ ਤੇ ਮਰਦਾਨੇ ॥ ਮਾਰਿ ਭਾਵੈ ਛਡਿ ਅਸਾੜੇ
ਬੁਤੇ ਏਹੁ ਗਲ ਆਖੀ ਨਾਹੀ ਜਾਦੀ ॥ ਤਬ ਬਾਬੇ ਨਾਨਕ ਕਹਿਆ ਨਾ
ਕਹੈਗਾ ॥ ਤਾ ਏਨਾ ਆਖਿਆ ਜੀ ਏਵੈ ਗਲ ਹੈ ॥ ਤਬ ਬਾਬੇ
ਕਹਿਆ ਤੁਸੀ ਮੇਰੇ ਸਿਖ ਹਹੁ ॥ ਤਬ ਇਨਹੁ ਕਹਿਆ ਜੀ ਤੇਰੇ
੨੯੬ (ਅ) ਸਿਖ/ ਹਾ ॥ ਤਬ ਹੁਕਮੁ ਹੋਇਆ ਇਸ ਮੜੇ ਨੋ ਖਾਹੁ ॥ ਕਹਣ
ਲਗੇ ਜੀ ਖਾਦੇ ਹਾ ॥ ਤਬ ਵਤਿ ਹੁਕਮ ਹੋਇਆ ॥ ਤੁਸੀ ਖਾਹੁ ਜੋ ਮੇਰੇ
ਸਿਖ ਹਉ ॥ ਤਬ ਅੰਗਦ ਤੈ ਮਰਦਾਨੈ ਕਹਿਆ ਭ[ਲਾ] ਜੀ ਖਾਦੇ ਹਾ ॥
ਤਬ ਇਕ ਪਾਸਾ ਲੀਤਾ ਅੰਗਦ ਤੇ ਇਕ ਪਾਸਾ ਲੀਤਾ ਮਰਦਾਨੈ ॥ ਤਬ
੨੯੭ (ੳ) ਬਾਬੇ ਨਾਨਕ ਕਹਿਆ ਤੁਸੀ ਖਾਇ ਨਾਹੀ ਸਕਦੇ ਕਿਆ ਫਿਰ/ਦੇ ਹਉ ॥
ਤਬ ਇਨਹੁ ਕਹਿਆ ਜੀ ਅਸੀ ਏਵ ਫਿਰਦੇ ਹਾ ਜੇ ਤੇਰੀ ਆਗਿਆ ਹੋਵੈ
ਤਾ ਸਿਰ ਦੀ ਤਰਫਹੁ ਖਾਈਐ ॥ ਤਬ ਬਾਬੇ ਨਾਨਕ ਕਹਿਆ ਪੈਰਾ ਦੀ
ਵਲਹੁ ਖਾਹੁ ॥ ਕਹੈ ਜੀ ਭਲਾ ਹੋਵੈ ॥ ਅਤੈ ਜੀ ਕਪੜਾ ਉਤਾਰਿ ਖਾਈਐ
ਅਕੈ ਸਮੇਤ ਕਪੜੇ ਖਾਈਐ ॥ ਤਬ ਬਾਬੇ ਆਖਿਆ ਕਪੜਾ ਉਤਾਰਿ
੨੯੭ (ਅ) ਖਾਹੁ ॥ ਜਾ ਕਪੜਾ/ ਉਤਾਰਿ ਕਰਿ ਦੇਖੇ ਤਾ [2]ਸੀਰੇ ਦੀ ਲੋਥਿ[2] ਪਈ ਹੈ

---

[1]ਇਸ ਤੋਂ ਪਿਛੋਂ ਸ਼. ਸਿ. ਅ. ਵਿਚ ਇਹ ਸੂਚਨਾ ਵਾਧੂ ਦਿੱਤੀ ਹੋਈ ਹੈ: 'ਤਬ ਚਾਰ ਜਣੇ ਬਾਬੇ ਦੇ ਨਾਲ ਰਹੇ ॥ ਇਕੁ ਗੁਰੂ ਅੰਗਦ ॥ ਇਕੁ ਮਰਦਾਨਾ ॥ ਇਕ ਅਜਿਤਾ ਰੰਧਾਵਾ ॥ ਇਕ ਬੂੜਾ ਕਲਾਲੁ ॥ ਇਹ ਚਾਰੇ ਜਣੇ ਨਾਲ ਰਹੇ ॥ ਹੋਰ ਸਭ ਭਜ ਗਏ ॥' [2]'ਮੋਹਣੁ ਭੋਗ' (ਸ਼. ਸਿ. ਅ.); ਕੜਾਹ ਪ੍ਰਸਾਦਿ।

'ਮੜਾ ਉੜਾ'[1] ਕੋਈ ਨਾਹੀ ॥ ਅੰਗਦ ਤੈ ਮਰਦਾਨਾ ਉਠਿ ਗੁਰੂ [ਕੀ][2] ਪੈਰੀ ਪਏ ॥ ਤਬ ਅੰਗਦ ਕਹਿਆ ਤੂੰ ਪਰਮੇਸਰ ਹੈ ॥ ਤਬ ਬਾਬਾ ਨਾਨਕ ਕਹਿਕਹਿ[3] ਹਸਿਆ ॥ ਤਬ ਬਾਬੇ ਨਾਨਕ ਕਹਿਆ ਧੰਨ ਹੋ ਅੰਗਦ ਧੰਨ
ਹੋ ਮਰਦਾਨਾ ॥ ਤਬ ਬਾਬੇ ਨਾਨਕ ਕਹਿਆ ਜੋ ਕਿਛੁ ਮੇਰੇ/ ਤਾਈ ਪਰਮੇਸਰ ੨੯੮ (ੳ)
ਦੀਆ ਹੈ ਸੋ ਮੈ ਅੰਗਦਾ ਤੇਰੇ ਤਾਈ ਦੀਆ ॥ ਹਉ ਸੋ ਤੂੰ ਤੂੰ ਸੋ ਹਉ ॥ ਗੁਰੂ ਨਾਨਕ ਆਖਿਆ ਜਾਹਿ ਬਚਾ ਤੂੰ ਨਾਲਿ ਦੀ ਲਾਇਕ ਨਾਹੀ ॥ ਜੋ ਤੂੰ ਨਾਲਿ ਰਖੀਐ ॥ ਤੂੰ ਹੁਣ ਗੁਰੂ ਹੋਇਓੁ ॥ ਜਗਤ ਤੇਰਾ ਚੇਲਾ ਹੋਇਗਾ ॥ ਤਬ ਅੰਗਦ ਕਹਿਆ ਜੀ ਤੂੰ ਸਭਨਾ ਸਿਖਾ ਦੀ ਰਖੁ ॥ ਤਬ ਗੁਰੂ ਨਾਨਕ
ਕਹਿਆ ਬਚਾ ਅੰ/ਗਦਾ ਮੈ ਤੇਰੇ ਪਿਛੈ ਜਹਾਨ ਬਖਸਿਆ ॥ ਤਬ ਬਾਬੇ ੨੯੮ (ਅ)
ਕਹਿਆ ਤੂੰ ਘਰ ਜਾਹਿ ਟਿਕ ॥ ਹਉ ਤੇਰੇ ਨਾਲਿ ਹਾ ॥ ਅਠੇ ਪਹਰ ਤੇਰੇ ਨਾਲਿ ਹਾ ॥ ਧੰਨੁ ਬਾਬਾ ਨਾਨਕੁ ਵਾਹੁ ਬਾਬਾ ਨਾਨਕੁ ਜੋ ਨਾਉ ਲਏਗਾ ਬਾਬੇ ਨਾਨਕ ਦਾ ਸੋ ਪਾਰਿ ਪੜੇਗਾ ॥ ੧ ॥ ੨੯ ॥ ਸਾਖੀ ਹੋਰੁ ਚਲੀ ॥

[ਲਹਣੇ ਨੂੰ ਗੁਰਿਆਈ] ਜਾ ਬਰਸ ਦਿਨ ਗੁਦਰਿਅ ਤਾ/ ਗੁਰੂ ਬਾਬੇ ਨੋ ੨੯੯ (ੳ)
ਆਗਿਆ ਆਈ ਨਾਨਕ ਤੂੰ ਮੇਰੇ ਪਾਸ ਆਉ ॥ ਅਰੁ ਅਪਣਾ ਸੇਵਕੁ ਜਗਤ ਉਪਦੇਸਣੇ ਨੋ ਮੇਰੀ ਭਗਤ ਦ੍ਰਿੜਾਵਣੇ ਨੋ ਛਡਿ ਆਉ ॥ ਨਾਮ ਜਪਾਵਣੇ ਨੋ ਇਕ ਸੇਵਕ ਬੈਠਾਇ ਆਉ ॥ ਸੋ ਪੀਛੈ ਜਗੁ[4] ਮਹਿ ਧਰਮ ਦ੍ਰਿੜਾਏ[5] ॥ ਤਬ ਗੁਰੂ ਬਾਬੇ ਤੈ ਲੋਇ ਸੋਧੇ ਸਪਤ ਦੀਪ
ਸੋਧੇ ਚਉਦਹ ਭਵ/ਨ ਸੋਧੇ ਨਵਖੰਡ ਸੋਧੇ ਮਤੁ ਕੋਈ ਐਸਾ ਸੇਵਕ ੨੯੯ (ਅ)
ਹੋਰ ਭੀ ਹੋਇ ॥ ਧਿਆਨ ਕਰ ਕਰ ਸਰਬਤ ਦੇਖੈ ॥ ਜਬ ਦੇਖੈ ਤਬ ਅੰਗਦ ਸਾਰਿਖਾ[6] ਕੋਈ ਨਾਹੀ ॥ ਬਹੁੜਿ ਆਪਣੇ ਸਿਖ ਘੋਖਿਆਨੁ ॥ ਜਬ ਦੇਖੈ ਤਬ ਸਿਖਹੁ ਮੈ ਭੀ ਕੋਈ ਨਾਹੀ ॥ ਬਹੁੜਿ ਪੁਤ੍ਰਾ ਨੋ ਡਿਠੋਨੁ ਜੋ ਏਨਾ ਨੂੰ ਵਡਿਆਈ
ਦੇਵਾ ॥ ਜਾ ਵੇਖੈ ਤਾ ਹੋਰ ਥੈ ਵਡਿਆ/ਈ ਸਮਾਵਣ ਨੋ ਥਾਉ (੩੦੦ ੳ)
ਕੋਈ ਨਾਹੀ ॥ ਤਾ ਗੁਰੂ ਅੰਗਦ ਨੋ ਆਪਣਾ ਤਖਤ ਦਿਤੋਨੁ ॥ ਗੁਰੂ ਬਾਬੇ ਸੰਗਤ ਸਦਾਈ ਸਦਾਇ ਕਰਿ ਗੁਰੂ ਅੰਗਦ ਦੀ ਪੈਰੀ ਪਾਈ ॥ ਲੋਕਾ ਆਖਿਆ ਜਿ ਜੀ ਤੂੰ ਸਮਾਵਦਾ ਹੈ ਅਰੁ ਤੇਰੇ ਬੇਟੇ ਹੈਨਿ ਤੂੰ[7] ਏਨਾ

---

[1]'ਮੁਰਦਾ' (ਸ਼. ਸਿ. ਅ.) । [2]ਨਕਲ ਵਿਚ ਰਹਿਆ ਇਹ ਪਦ ਅਸਾ (ਸਿ. ਰੈ. ਲਾ.) ਤੋਂ ਲੈ ਕੇ ਪਾਇਆ ਹੈ । [3]ਉੱਚੀ ਦੇ ਕੇ । [4]'ਜਗਤ' (ਸਿ. ਰੈ. ਲਾ.) । [5]ਪਾਠਾਂਤਰ 'ਦ੍ਰਿੜਾਏ' (ਪੰ. ਭਾ. ਛੰ.), ਪਰ ਇਥੇ ਨਕਲ ਕਰਨ ਵਿਚ ਭੁਲ ਹੋ ਗਈ ਪ੍ਰਤੀਤ ਹੁੰਦੀ ਹੈ । [6]ਵਰਗਾ । [7]ਇਹ ਪਦ ਸਿ. ਰੈ. ਲਾ. ਅਤੇ ਪੰ. ਭਾ. ਛੰ. ਵਿਚ ਵੀ ਨਹੀਂ ਹੈ ।

ਨੋ ਵਡਿਆਈ ਦੇਹਿ ॥ ਸਿਖ ਸਾਖਾ ਏਨਾ ਥੈ ਆਵਨਿ ॥ ਤਬ ਗੁਰੂ
੩੦੦ (ਅ) ਬਾਬੇ ਸਲੋ/ਕ ਪੜਿਆ ॥ [1]ਲਖ ਨੇਕੀਆ ਚੰਗਿਆਈਆ ਲਖ ਪੁੰਨਾ
ਪਰਵਾਣ ॥ ਲਖ ਤਪ ਉਪਰਿ ਤੀਰਥਾ ਸਹਜ ਜੋਗ ਬੇਬਾਣ ॥ ਲਖ
ਸੂਰਤਣ ਸੰਗ੍ਰਾਮ ਰਣ ਮਹਿ ਛੁਟਹਿ ਪਰਾਣ ॥ ਲਖ ਸੁਰਤੀ ਲਖ ਗਿਆਨ
ਧਿਆਨ ਪੜੀਅਹਿ ਪਾਠ ਪੁਰਾਣ ॥ ਜਿਨਿ ਕਰਤੈ ਕਾਰਣੁ ਕੀਆ ਲਿਖਿਆ
੩੦੧ (ੳ) ਆਵਣ ਜਾਣ ॥ ਨਾਨਕ/ ਮਤੀ ਮਿਥਿਆ ਕਰਮ ਸਚਾ ਨੀਸਾਣੁ ॥ ੧ ॥
ਗੁਰੂ ਬਾਬੇ ਆਖਿਆ ਜਿਸ ਦੇ ਕਰਮ ਪਈ ਸੀ ਸੋ ਲਇ ਗਇਆ ॥ ਹੁਣਿ
ਕਿਹੁ ਨਾਹੀ ਹੋਦਾ ॥ ਪਰ ਪੀਰਾ ਦੇ ਕੁਤੇ ਮੰਨੀਦੇ ਹੈਨਿ ਏਨਾ ਨੋ ਰੋਟੀ ਕਪੜਾ
ਨਿਚੰਦੁ[2] ਹੋਇਗਾ ॥

**[ਸਾਖੀ ਓੜਕ ਦੀ]** [ਤਾਂ][3] ਬਾਬੈ ਕੁਸਾ ਘਤੀਆ ॥ ਬਾਬਾ ਸਮਾਵਣ
ਉਪਰਿ ਆਇਆ ॥ ਤਾ ਫੇਰਿ ਬਾਬੇ ਦੇ ਪੁਤ੍ਰਾ ਨੋ ਮਾਲੂ ਗਇਆ
੩੦੧ (ਅ) ਜਿ ਬਾ/ਬਾ ਸਮਾਵਦਾ ਹੈ ਤੁਸੀ ਆਵਹੁ ॥ ਸਿਰੀ ਚੰਦੁ ਅਤੇ ਲਖਮੀ ਦਾਸ
ਬਾਬੇ ਦੇ ਪੁਤ ਸੇ[4] ਦੋਵੇ ॥ ਉਨੀ ਆਖਿਆ ਬਾਬਾ ਕੂੜੀ ਆਖਦਾ ਹੈ ਚੰਗਾ
ਭਲਾ ਕਿਉਕਰਿ ਸਮਾਵਦਾ ਏ ॥ ਤਾ ਫੇਰਿ ਚਿਰਕੇ ਜੇਹੇ ਓਇ ਭੀ ਆਏ ॥
ਬਾਬਾ ਬਹੁਤ ਚਲਣੇ ਦੇ ਉਤੇ ਆਇਆ । ਜਾ ਦੇਖਨਿ ਆਇਕੈ ਤਾ ਸਚੜ
੩੦੨ (ੳ) ਚਲਣ ਉਤੇ ਹੈ ॥ ਓਨੀ ਆਖਿਆ / ਜੀ ਅਸੀ ਤੁਧੁ ਨਾਲਿ ਨਾ ਗਲਾ
ਕੀਤੀਆ ਅਤੇ ਨਾ ਕਿਛੁ ਮੰਗਿ ਹੀ ਲੀਆ ॥ ਤਾਂ ਬਾਬੇ ਆਖਿਆ ਜੋ
ਕਿਛੁ ਤੁਸਾਡੇ ਜੀਅ ਹੈ ਸੋ ਮੰਗਿ ਲੈਹੁ ॥ ਜੇ ਤਾ ਉਹ ਆਖਨਿ ਜਿ ਅਸਾ
ਨੋ ਆਪਣੀ ਭਗਤੀ ਦੇਹਿ ਤਾ ਭੀ ਬਾਬਾ ਮਿਹਰਵਾਨ ਹੋਵੈ ॥ ਤਾ ਓਨਾ
ਆਖਿਆ ਅਸੀ ਮੰਗਹਿ ਜੋ ਤੂੰ ਦੇਹਿ ਸਾਨੋ ਦੇਹਿ ॥ ਗੁਰੂ ਬਾਬਾ ਬਹੁਤ
੩੦੨ (ਅ) ਮਿਹਰਵਾਨ/ ਹੋਆ ਕਿਛੁ ਮੰਗਹੁ ਬਚਾ ਜਿ ਤੁਸਾਡੇ ਜੀਅ ਹੈ ॥ ਤਬ ਓਨਾ
ਕਹਿਆ ਜੀ ਇਕ ਚਾਰ ਦਿਨ ਰਹੀਐ ॥ ਤਾ ਗੁਰੂ ਬਾਬੇ ਆਖਿਆ ਤੁਸੀ
ਮੈਥਹੁ ਨਾਉ ਮੰਗਿਆ ਹੋਤਾ[4] ॥ ਗੁਰੂ ਬਾਬੇ ਆਖਿਆ ਜੇ ਚਾਰਿ ਜੁਗ
ਮੰਗਹੁ ਤਾ ਚਾਰ ਜੁਗ ਰਹਾ ॥ ਪਰ ਤੁਸਾ ਚਾਰ ਦਿਨ ਮੰਗੇ ਚਾਰੇ ਦਿਨ
੩੦੩ (ੳ) ਰਹਾਗਾ ॥ ਤਬ ਗੁਰੂ ਬਾਬੇ ਆਖਿਆ ਜਾਹੁ ਚਿਖਾ ਦੀ/ਆ ਲਕੜੀਆ ਲੈ
ਆਵਹੁ ॥ ਤਾ ਲਕੜੀਆ ਫੇਰਿ ਆਂਦੀਆ ॥ ਗੁਰੂ ਬਾਬੇ ਚਉਥੇ ਦਿਨ ਫੇਰਿ

---

[1]ਇਹ ਸ਼ਬਦ ਆਸਾ ਦੀ ਵਾਰ ਵਿੱਚੋਂ ਹੈ। (ਦੇਖੋ ਸ੍ਰੀ ਗੁ. ਗ੍ਰੰ. ਸਾ., ਪੰਨਾ ੪੬੭)।
[2]'ਨਿਚਿੰਦ' (ਪੰ. ਭਾ. ਛੰ.)।
[3]ਉਤਾਰੇ ਵਿਚ ਰਹਿਆ ਇਹ ਪਦ ਕੁੰ. ਸਿੰ. ਤੋਂ ਲੈ ਕੇ ਪਾਇਆ ਹੈ।
[4]ਇਹ ਪੰਗਤੀ ਪੰ. ਭਾ. ਛੰ. ਵਿਚ ਨਹੀਂ ਹੈ।

ਕੁਸਾ ਵਿਛਾਈ[1] ॥ ਸਿਖ ਸਾਖਿਆ ਸਦਾਏ ॥ ਚਿਖਾ ਸਵਾਰੀ ॥ ਤਬ ਗੁਰੂ
ਬਾਬੇ ਕਹਿਆ ਸਧਾਰਣਾ[2] ਤੂੰ ਕਿਛੁ ਮੰਗੁ ਤੈ ਮੇਰੀ ਸੇਵਾ ਬਹੁਤ ਕੀਤੀ ਹੈ ॥ ਜੋ
ਜਾਣਹਿ ਸੋ ਮੰਗਿ ਲੈ ॥ ਤਾ ਭਗੀਰਥ ਆਖਿਆ ਜੀਉ ਤੂੰ ਦੇਦਾ ਹੈ ਸੋ ਦੇਹ
ਜੋ ਤੇਰੀ ਖੁਸੀ/ ਹੈ ॥ ਗੁਰੂ ਆਖਿਆ ਮੰਗ ਗੁਰੂ ਦੇਸੀ ॥ ਤਾ ਭਗੀਰਥ ਕਹਿਆ ੩੦੩ (ਅ)
ਜੀ ਮੈਨੂ ਵਚਨ ਦੇਹਿ ਜਿ ਹਉ ਮੰਗੀ ॥ ਗੁਰੂ ਬਾਬੇ ਬਚਨ ਦੀਆ ਭਗੀਰਥਾ
ਮੰਗਿ ਜਿ ਤੇਰੀ ਖੁਸੀ ਹੈ ॥ ਤਾ ਭਗੀਰਥ ਕਹਿਆ ਜਿ ਜੀ ਮੇਰਾ ਕੁੜਮ
ਆਗਰੇ ਬੰਦੀਖਾਨੇ ਹੈ ਸੋ ਛੁਟੈ ॥ ਗੁਰੂ ਬਾਬਾ ਚੁਪ ਕਰਿ ਰਹਿਆ ॥ ਤਾ
ਫੇਰਿ ਗੁਰੂ ਬਾਬੇ ਆਖਿਆ ਸਧਾਰਣਾ/ ਤੂ ਕਿਛੁ ਮੰਗ ਹਉ ਦੇਈ ॥ ਤਾ ਫੇਰਿ ੩੦੪ (ੳ)
ਸਧਾਰਣ ਆਖਿਆ ਜੀ ਮੇਰਾ ਕੁੜਮ ਆਗਰੇ ਬੰਦੀਖਾਨੇ ਹੈ ਸੋ ਛੁਟੈ ॥ ਗੁਰੂ
ਬਾਬਾ ਵਤੁ ਚੁਪਿ ਕਰਿ ਰਹਿਆ ॥ ਤਾ ਫੇਰਿ ਗੁਰੂ ਬਾਬੇ ਕਹਿਆ ਭਗੀਰਥਾ ਕਿਛੁ
ਚੰਗੀ ਜੇਹੀ ਵਸਤੂ ਮੰਗ ॥ ਤਾ ਵਤ ਭਗੀਰਥ ਆਖਿਆ ਜੀ ਮੇਰਾ ਕੁੜਮ
ਆਗਰੇ ਬੰਦੀਖਾਨੇ ਹੈ ਸੋ ਛੁਟੈ ॥ ਗੁਰੂ ਆਖਿਆ ਜਾਹਿ/ ਛੁਟਾ ॥ ਜਬ ਗੁਰੂ ੩੦੪ (ਅ)
ਬਾਬੇ ਏਹ ਬਚਨ ਆਖਿਆ ਆਖਿ ਕੈ ਸਮਾਇ ਗਇਆ ॥ ਤਬ ਲੋਕਾ
ਆਖਿਆ ਗੁਰੂ ਬਾਬਾ ਸਮਾਣਾ ॥ ਤਾ ਭਗੀਰਥ ਪਿਛੋਵਾੜੇ ਪਗ ਆਇ ਮਾਰੀ ॥
ਲਗਾ ਹਾਇ ਹਾਇ ਆਖਨਿ ਜੋ ਮੈ ਇਸ ਕੰਗਾੜ ਦੀ ਸੇਵਾ ਈਵੈ ਕਰਿ
ਗਵਾਈ ਮੈ ਇਸ ਥਾਵਹੁ ਕਿਛੁ ਨ ਪਾਇਆ ॥ ਹਾਇ ਹਾਇ ਮੈ ਇ/ਸ ਦੀ ੩੦੫ (ੳ)
ਸੇਵਾ ਈਵੈ ਕਰਿ ਗਵਾਈ ॥ ਤਬ ਗੁਰੂ ਬਾਬਾ ਨਾਨਕ ਉਠਿ ਬੈਠਾ ਜੋ ਇਸ
ਸਧਾਰਣ ਤਾਈ ਲੈ ਆਵਹੁ ॥ ਤਾ ਲੋਕੀ ਆਖਿਆ ਸਧਾਰਣਾ ਤੈਨੂ ਗੁਰੂ
ਨਾਨਕ ਬੁਲਾਇਦਾ ਹੈ ॥ ਤਾ ਸਧਾਰਣ ਆਇਆ ॥ ਤਾ ਗੁਰੂ ਬਾਬੇ ਆਖਿਆ
ਸਧਾਰਣਾ ਮੈ ਤੈਨੂੰ ਤਿਹੁ[3] ਵਾਰੀ ਆਖਿਆ ਜ ਤੂੰ ਕਿਛੁ ਮੰਗੁ ਤਾ ਤੈ ਆਖਿਆ
ਮੇਰਾ ਕੁੜਮ ਆਗਰੇ ਬੰਦੀਖਾਨੇ/ ਹੈ ਸੋ ਛੁਟੈ ॥ ਗੁਰੂ ਦੇ ਮੁਹੋ ਵੇਮੁਖ ਹੋਵੈਗਾ ੩੦੫ (ਅ)
ਮੈ ਤੈਨੂੰ ਤਿਹੁ ਵਾਰੀ ਆਖਿਆ ॥ ਤੈ ਆਖਿਆ ਜਿ ਮੇਰਾ ਕੁੜਮ ਆਗਰੇ
ਬੰਦੀਖਾਨੇ ਹੈ ਸੋ ਛੁਟੈ ॥ ਓਹ ਤਾ ਉਸੈ ਸਾਇਤ[4] ਛੁਟਾ ॥ ਮੈ ਕਿਆ ਕਰੀ
ਮੈ ਤੈਨੂੰ ਪੁਛਿਆ ਤੈ ਏਹੋ ਕਿਛੁ ਮੰਗਿਆ ॥ ਤਾ ਓਹੁ ਚੁਪ ਕਰ ਗਇਆ
ਤਬ ਗੁਰੂ ਬਾਬਾ ਸਮਾਇ ਗਇਆ ॥ ਗੁਰੂ ਬਾਬਾ ਜਾਇ ਚਿ/ਖਾ ਉਪਰ ੩੦੬ (ੳ)
ਪਇਆ ॥ ਤਾ ਪਠਾਣਾ ਮੁਰੀਦਾ ਆਖਿਆ ਏ ਪੀਰੁ ਨਾਨਕ ਹੈਫ[5] ਹੈ ਜੋ ਤੂੰ
ਏਵੈ ਹਿੰਦੂਆ ਕੀ ਮਿਸਾਲ[6] ਜਲਦਾ ਹੈ ॥ ਤਬ ਗੁਰੂ ਬਾਬੇ ਆਖਿਆ ਬਚਾ

[1]'ਘੜੀਆ' (ਪੰ. ਭਾ. ਛੰ.)। [2]ਇਸ ਸਾਖੀ ਦੇ ਹੋਰਨਾਂ ਨੁਸਖ਼ਿਆਂ ਵਿਚ ਇਸ ਦੀ ਸੇਵਾ ਦਾ ਲੰਮਾ ਚੌੜਾ ਬਿਰਤਾਂਤ ਹੈ। ਏਥੇ ਉਪਰ ਪੰਨੇ ੪੨-੪੭ ਦੂਸਰੇ ਵਿਥੋਂ ਸਾਧਾਰਣ ਨੂੰ ਭਾਗੀਰਥ ਨਾਲ ਇਕ ਮਿਕ ਕਰਨ ਦਾ ਯਤਨ ਕੀਤਾ ਗਇਆ ਹੈ। [3]'ਤ੍ਰਿੰਨ' (ਪੰ. ਭਾ. ਛੰ.)। [4]ਘੜੀ। [5]ਅਫ਼ਸੋਸ। [6]ਦੀ ਤਰ੍ਹਾਂ, ਵਾਂਗੂੰ।

ਤੁਸੀ ਵੇਖਿਅਹੁ ਦਿਖਾ ਕਿਆ ਹੋਂਦਾ ਹੈ ॥ ਬਾਬਾ ਨਾਨਕ ਚਿਖਾ ਉਪਰਿ
ਲੇਟਿਆ ॥ ਬਾਬਾ ਲੇਟਦੇ ਹੀ ਸਮਾਇ ਗਇਆ ॥ ਪਠਾਣ ਧੂਹ
੩੦੬ (ਅ) ਸਮਸੇਰੀ ਖੜੇ ਹੋਏ ॥ ਹਿੰਦੂਆ ਨੋ ਨੇੜੈ ਢੁ/ਕਣ ਨ ਦੇਨਿ ॥ ਹਿੰਦੂ ਭੀ ਖੜੇ
ਰਹੇ ਮੁਸਲਮਾਨ ਭੀ ਖੜੇ ਰਹੇ ॥ ਮਰਦਾਨਾ ਰਬਾਬੀ ਕਿਤੈ ਕੰਮ ਭੇਜਿਆ ਸੀ।
ਜਦਿ ਮਰਦਾਨਾ ਧਰਮਸਾਲਾ ਆਇਆ ਤਾ ਲੋਕੀ ਆਖਿਆ ਮਰਦਾਨਿਆ
ਬਾਬਾ ਸਮਾਣਾ ॥ ਅਤੇ ਲੋਕ ਬਾਬੇ ਦੀ ਚਿਖਾ ਉਪਰਿ ਗਏ ਹੈਨਿ ॥ ਮਰਦਾਨੇ
ਟੋਪੀ ਧਰਤੀ ਨਾਲਿ ਮਾਰੀ ਅਤੇ ਮਾਰਦੇ ਹੀ ਭੇਨਾ ॥ ਪੁਕਾਰਦਾ ਗਇਆ
੩੦੭ (ੳ) ਮੇ/ਰਿਆ ਬਾਬਾ ਮੇਰਿਆ ਬਾਬਾ ਮੈਨੂੰ ਦਰਸਨ ਦੇਹਿ ॥ ਓਹਿ ਜਿ ਲੋਕ ਥੇ
ਪਠਾਣ ਮੁਸਲਮਾਨ ਤਿਨੀ ਮਰਦਾਨਾ ਫੜਿ ਰਖਿਆ ॥ ਗੁਰੂ ਥੈ ਜਾਣ ਦੇਨਿ
ਨਾਹੀ ॥ ਮਰਦਾਨਾ ਹਾਇ ਹਾਇ ਬਿਲੀਪਾਤ ਕਰੇ ॥ ਅਤੇ ਪੁਕਾਰੇ ਜੀ
ਮੈਨੂੰ ਦਰਸਨ ਮਿਲੈ 'ਜੀ ਮੈਨੂੰ ਦਰਸਨ ਮਿਲੈ'[1] ॥ ਨੇੜੇ ਢੁਕਣ ਮਿਲੈ
੩੦੭ (ਅ) ਨਾਹੀ ॥ ਤਾ ਗੁਰੂ ਬਾਬਾ ਫਿਰਿ ਉਠਿ ਬੈਠਾ ॥ / ਗੁਰੂ ਬਾਬਾ ਬੋਲਿਆ
ਮਰਦਾਨੇ ਨੋ ਆਵਣੇ ਦੇਹੁ ॥ ਤਾ ਮਰਦਾਨੇ ਨੋ ਸਦ ਕਰਿ ਆਪਣੇ ਗਲਿ
ਵਿਚਿ ਲਇਅਨੁ ॥ ਤਬ ਗੁਰੂ ਬਾਬੇ ਆਖਿਆ ਮੇਰਾ ਬਚਾ ਮੇਰਾ ਬਚਾ ਹਉ
ਤੇਰੇ ਨਾਲਿ ਹਾ ਮਤ ਉਦਰਹਿ ॥ ਤਾ ਮਰਦਾਨੇ ਆਖਿਆ ਜੀ ਤੁਧੁ ਮੇਰੇ
ਨਾਲਿ ਵਚਨੁ ਸਾ ਨਾਲੇ ਚਲਾਵਣੇ ਦਾ ॥ ਏਹੁ ਕਿਆ ਕੀਤੋ ॥ ਤਾ ਬਾਬੇ
੩੦੮ (ੳ) ਆਖਿਆ ਜਾਇ ਕਰ ਘ/ਰ ਸਮਾਉ ॥ ਤੈਨੂੰ ਲੈਣ ਆਵਾਗਾ ਅਜ ਤੇ
ਅਠਵੇਂ ਦਿਨ ॥ ਪੈਰੀ ਪੈ ਕੇ ਮਰਦਾਨਾ ਵਿਦਾ ਹੋਆ ॥ ਜਦਿ ਵੇਖਨਿ
ਹਿੰਦੂ ਮੁਸਲਮਾਨ ਜਿ ਕੋਈ [2]ਸਾ ਸਿਖ ਸਖਾ[2] ਜਾ ਵੇਖਨਿ ਤਾ ਬਾਬੇ ਦੇ
ਕਪੜੇ ਚਿਖਾ ਉਪਰਿ ਪਏ ਹੈਨਿ ॥ ਅਤੇ ਬਾਬਾ ਨਾਹੀ ॥ ਬਾਬਾ ਸਚੁ ਖੰਡ
ਗਇਆ ॥੩੦॥ ਸੰਮਤ ੧੫੯੫ ॥ ਪੰਦ੍ਰਾ ਸੈ ਪਚਾਣਵੇ ਅਸੁ ਵਦੀ[3] ॥ ੧੦ ॥
੩੦੮ (ਅ) ਦਸਮੀ ਕੇ ਦਿ/ਹੁ ਪਹਰ ਦਿਹੁ ਚੜੇ ਕਉ ਬਾਬਾ ਨਾਨਕੁ ਸਮਾਇਆ ॥
ਸ੍ਰੀ ਪਾਰਬ੍ਰਹਮ ਪਰਮੇਸਰ ਸੁਖਵਾਸਣ ਲੈ ਕਰਿ ਗਰੁੜ ਉਪਰਿ ਅਸਵਾਰ ਹੋਇ
ਕਰਿ ਆਇਆ ॥ ਨਿਰੰਜਨ ਜੋਤੀ ਸਰੂਪ ਕਰਣ ਕਾਰਣ ਸਮਰਥ ਬਾਬੇ
ਨਾਨਕ ਕਉ ਲੈ ਰਮੇ ॥ ਸਚੇ ਖੰਡ ਲੈ ਗਏ ॥ ੧ ॥ ਵਾਹੁਗੁਰੂ ਵਾਹੁਗੁਰੂ
ਵਾਹੁਗੁਰੂ ॥ ਜੋ ਏਹ ਸਾਖੀ ਕੋਈ ਪੜੈ ਸੁਣੈ ਤਿਸ ਕੀ ਪਰਮ ਗਤਿ ਹੋਵੈਗੀ ॥

---

[1]ਪੰ. ਭਾ. ਛੰ. ਵਿਚ ਇਹ ਪਦ ਕੇਵਲ ਇਕ ਵਾਰ ਆਇਆ ਹੈ। [2]ਪਾਠਾਂਤਰ : 'ਸਿਖ ਸਾਖਾ' (ਪੰ. ਭਾ. ਛੰ.)। [3]'ਸੁਦੀ' (ਪੰ. ਭਾ. ਛੰ. ਬੇਦੀ, ਸ਼. ਸਿ. ਅ. ਅਤੇ ਸਿ. ਰੈ. ਲਾ.)। ਮੂਲ ਹੱਥ-ਲਿਖਤ ਵਿਚ ਵੀ 'ਸੁਦੀ' ਲਿਖ ਕੇ, ਇਸ ਨੂੰ ਹੜਤਾਲ ਨਾਲ ਕਟ ਕੇ, 'ਵਦੀ' ਕੀਤਾ ਹੋਇਆ ਹੈ ॥ ਇਸ ਸੰਬੰਧੀ ਚਰਚਾ ਲਈ ਦੇਖ ਭੂਮਿਕਾ, ਪ੍ਰਕਰਣ ੧੧.

ਜੋ ਏਹੁ ਸਾ/ਖੀ ਸੁਣੈ ਗਾਵੈ ਪੜੈਗਾ ਤਿਸ ਕੀ ਭਾਵਨੀ ਥਾਇ ਪੜੈਗੀ ॥ ੩੦੯ (ੳ)
ਅਰੁ ਗੁਰੂ ਬਾਬੇ ਸਾਥਿ ਜਾਇ ਮਿਲੈਗਾ ਜੋ ਬਾਬੇ ਕਾ ਜਸੁ ਪ੍ਰੀਤਿ ਨਾਲਿ ਗਾਵੈਗਾ ਸੁਣੈਗਾ ਤਿਨ ਕੇ ਈਹਾ ਕੇ ਕਾਰਜ ਸਗਲੇ ਰਾਸ ਹੋਹਿਗੇ ॥ ਅਰੁ ਆਗੈ ਮੁਕਤਿ ਪਾਵੈਗਾ ॥ ਜਿਸ ਨੋ ਬਖਸੈ ਸਿਫਤਿ ਸਲਾਹ ॥ ਨਾਨਕ ਪਾਤਿਸਾਹੀ ਪਾਤਿਸਾਹ ॥ ਜਿਸ ਕੇ ਕਰਮ ਹੋਹਿਗੇ ਸੋ ਏਹ ਬਾਬੇ ਕੀ ਸਿਫਤਿ
ਪੜੈ ਸੁਣੈਗਾ ॥ ਪਰਮੇ/ਸਰ ਕੀ ਕੁਦਰਤਿ ਕਾ ਓੜਕੁ ਕੋਈ ਨਾਹੀ ॥ ੩੦੯ (ਅ)
ਗੋਸਟਿ ਸੰਪੂਰਣ ਹੋਈ ਭੁਲ ਚੁਕ ਬਖਸਣੀ ॥ 'ਸੰਮਤ ੧੭੫੮ ਮਾਹੁ ਅਸਾੜ ਬਦੀ'[1] ॥ ੧੩ ॥

[1] ਕ੍ਰਿ. ਸਿੰ ਵਿਚ ਉਤਾਰੇ ਦੀ ਇਹ ਤਾਰੀਖ ਨਹੀਂ ਦਿੱਤੀ, ਜਿਸ ਤੋਂ ਸਿੱਧ ਹੁੰਦਾ ਹੈ ਕਿ ਕ੍ਰਿ. ਸਿੰ ਦੀ ਹੱਥ-ਲਿਖਤ ਵਾਲੇ ਲਿਖਾਰੀ ਨੇ, ਜਿਸ ਪੋਥੀ ਤੋਂ ਨਕਲ ਕੀਤੀ, ਉਹ ਮੂਲ ਪੋਥੀ, ਜਾਂ ਫਿਰ, ਉਸ ਦਾ ਕੋਈ ਹੋਰ ਉਤਾਰਾ ਸੀ।

# ਸ਼ੰਭੂ ਨਾਥ ਵਾਲੀ ਜਨਮ ਪਤ੍ਰੀ ਬਾਬੇ ਨਾਨਕ ਜੀ ਕੀ

ਪ੍ਰਸਿੱਧ ਨਾਂ

# ਆਦਿ ਸਾਖੀਆਂ

ਡਾ. ਪਿਆਰ ਸਿੰਘ

## ਪੁਸਤਕ-ਸੂਚੀ

### (ੳ) ਹੱਥ-ਲਿਖਤਾਂ

ਗੁਰੂ ਨਾਨਕ ਬੰਸ ਪ੍ਰਕਾਸ਼ (ਕ੍ਰਿਤ ਬਾਬਾ ਸੁਖਬਾਸੀ ਰਾਏ)—
ਹੱਥ-ਲਿਖਤ ੨੯੧੯, ਸੈਂਟਰਲ ਪਬਲਿਕ ਲਾਇਬ੍ਰੇਰੀ, ਪਟਿਆਲਾ, ੧੯੯੭ ਬਿ.

ਗੋਸ਼ਟਿ ਸ੍ਰੀ ਸਤਿਗੁਰੂ ਮਿਹਰਬਾਨ ਜੀ ਕੀ—
ਹੱਥ-ਲਿਖਤ ੩੫੧੦-੧੨, ਸਿਖ ਰੈਫਰੈਂਸ ਲਾਇਬ੍ਰੇਰੀ, ਅੰਮ੍ਰਿਤਸਰ, ਬਿ. ੧੮੩੬ - ੧੭੭੯ ਈ.; ੨੫੨੭, ਸੈਂਟਰਲ ਪਬਲਿਕ ਲਾਇਬ੍ਰੇਰੀ, ਪਟਿਆਲਾ।

ਜਨਮ ਪਤ੍ਰੀ ਬਾਬੇ ਨਾਨਕ ਜੀ ਕੀ (ਆਦਿ ਸਾਖੀਆਂ)—
ਹੱਥ-ਲਿਖਤ ਮੋਤੀ ਬਾਗ ਪਟਿਆਲਾ, ਬਿ. ੧੭੫੮/੧੭੦੧ ਈ.; ਸ਼ਮਸ਼ੇਰ ਸਿੰਘ ਅਸ਼ੋਕ, ਬਿ. ੧੭੯੧/੧੭੩੪ ਈ.; ੫੪੬੨, ਸਿਖ ਰੈਫਰੈਂਸ ਲਾਇਬ੍ਰੇਰੀ, ਅੰਮ੍ਰਿਤਸਰ; ੪੯੫, ਸੈਂਟਰਲ ਪਬਲਿਕ ਲਾਇਬ੍ਰੇਰੀ, ਪਟਿਆਲਾ, ਬਿ. ੧੮੧੩/੧੭੬੬ ਈ.; ਡਾ. ਤ੍ਰਿਲੋਚਨ ਸਿੰਘ ਬੇਦੀ ਵਾਲਾ ਨੁਸਖਾ, ਮਿਤੀਹੀਣ; ਨਿਜੀ ਕਾਪੀ, ਨਕਲ ਬਿ. ੨੦੨੫/੧੯੬੮ ਈ.

ਜਨਮ ਸਾਖੀ (ਭਾਈ ਬਾਲਾ)—
ਪਿਆਰੇ ਲਾਲ ਕਪੂਰ (ਸੁਰਗਵਾਸੀ) ਮਕਾਨ ਨੰਬਰ ੨੭੬੮/੧, ਗਲੀ ਪਿਪਲ ਮਹਾ ਦੇਵ ਵਾਲੀ, ਹੌਜ਼ ਕਾਜ਼ੀ, ਦਿੱਲੀ; ਅਤੇ ਇਸੇ ਦੀ ਫੋਟੋਸਟੈਟ ਕਾਪੀ, ਡਿਪਾਰਟਮੈਂਟ ਔਫ ਹਿਸਟਾਰੀਕਲ ਸਟੱਡੀਜ਼, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਬਿ. ੧੭੧੫/੧੬੫੮ ਈ.; ੩੪੨ ਅਤੇ ੭੬੭ ਪੰਜਾਬ ਆਰਕਾਈਵਜ਼, ਪਟਿਆਲਾ, ਕ੍ਰਮਵਾਰ ਬਿ. ੧੮੫੬/੧੭੯੯ ਈ. ਅਤੇ ਮਿਤੀਹੀਨ; ਹ. ਲਿ. 164, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ਮਿਤੀਹੀਨ।

ਜਨਮ ਸਾਖੀ (ਪੁਰਾਤਨ)—
ਕੋਲਬ੍ਰੂਕ ਵਾਲੀ (ਫੋਟੋ ਜ਼ਿੰਕੋਗ੍ਰਾਫ), ੧੬੧੮, ਸੈਂਟਰਲ ਪਬਲਿਕ ਲਾਇਬ੍ਰੇਰੀ, ਪਟਿਆਲਾ, ੧੮੮੫ ਈ.; ਹਾਫ਼ਿਜ਼ਾਬਾਦ ਵਾਲੀ (ਪੱਥਰ ਦਾ ਛਾਪਾ), ਨੰ: ੧੪੬੦ (ਖਾਲਸਾ ਕਾਲਿਜ, ਅੰਮ੍ਰਿਤਸਰ ਲਾਇਬ੍ਰੇਰੀ, ੧੮੮੫ ਈ.;

ਜਨਮ ਸਾਖੀ : ਪੁਰਾਤਨ (ਚਲਦਾ)—

ਖ਼ਾਲਸਾ ਕਾਲਿਜ ਅੰਮ੍ਰਿਤਸਰ ਵਾਲੀ, ਨੰ. ੨੩੧੦ ਬਿ. ੧੯੨੯–੧੭੭੨ ਈ.; ੧੯੪, ਭਾਸ਼ਾ ਵਿਭਾਗ, ਪਟਿਆਲਾ; ੨੯੧੩, ਸੈਂਟਰਲ ਪਬਲਿਕ ਲਾਇਬ੍ਰੇਰੀ, ਪਟਿਆਲਾ, ਬਿ. ੧੭੪੭/੧੬੯੦ ਈ.; ਪ੍ਰੀਤਮ ਸਿੰਘ, (ਨਿਜੀ ਸੰਗ੍ਰਹਿ) ੬੫੩੫ ਸਿਖ ਰੈਫਰੈਂਸ ਲਾਇਬ੍ਰੇਰੀ, ਅੰਮ੍ਰਿਤਸਰ ।

ਜਨਮ ਸਾਖੀ (ਫੁਟਕਲ ਸੰਗ੍ਰਹਿ)—

੪੭੯, ਪੰਜਾਬੀ ਸਾਹਿਤ ਅਕਾਡਮੀ, ਲੁਧਿਆਣਾ; ਡਾ. ਗੰਡਾ ਸਿੰਘ, ੧੯੪੫ ਬਿ.; ਫੋਟੋਸਟੇਟ ਕਾਪੀ (ਇੰਡੀਆ ਆਫਿਸ ਲਾਇਬ੍ਰੇਰੀ, ਲੰਡਨ, ਵਾਲੀ Panj. B 40), ਭਾਸ਼ਾ ਵਿਭਾਗ, ਪਟਿਆਲਾ, ਬਿ. ੧੭੯੦/੧੭੩੩ ਈ.; ੧੬੪, ਭਾਸ਼ਾ ਵਿਭਾਗ, ਪਟਿਆਲਾ, ਬਿ. ੧੭੯੭ (?); ਮੋਤੀ ਬਾਗ਼. ਪਟਿਆਲਾ, ਬਿ. ੧੯੦੪.

ਬੰਸਾਵਲੀ ਨਾਮਾ (ਕੇਸਰ ਸਿੰਘ ਛਿਬਰ)—

ਹੱਥ-ਲਿਖਤ ੬੩੬੬੮ ਅਤੇ ੫੨੯੦, ਸਿਖ ਰੈਫਰੈਂਸ ਲਾਇਬ੍ਰੇਰੀ, ਅਮ੍ਰਿਤਸਰ ।

ਮਹਿਮਾ ਪ੍ਰਕਾਸ਼ (ਕ੍ਰਿਤ ਕ੍ਰਿਪਾਲ ਦਾਸ ਭੱਲਾ)—

੧੭੬, ਭਾਸ਼ਾ ਵਿਭਾਗ, ਪਟਿਆਲਾ, ਬਿ. ੧੮੮੩.

**ਅਪ੍ਰਕਾਸ਼ਿਤ ਸ਼ੋਧ-ਪ੍ਰਬੰਧ**

ਕੰਵਲਜੀਤ ਗ੍ਰੇਵਰ, "ਗੁਰੂ ਨਾਨਕ ਦੇਵ ਜੀ ਸੰਬੰਧੀ ਜਨਮਸਾਖੀਆਂ ਵਿਚ ਕਥਾਨਕ ਰੂੜ੍ਹੀਆਂ ਦਾ ਅਧਿਐਨ" (ਅਪ੍ਰਕਾਸ਼ਿਤ ਸ਼ੋਧ ਪ੍ਰਬੰਧ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ੧੯੮੨.

**(ਅ) ਪ੍ਰਕਾਸ਼ਿਤ ਪੁਸਤਕਾਂ**

**ਪੰਜਾਬੀ—**

ਆਲੋਚਨਾ (ਤ੍ਰਿਮਾਸਕ), ਪੰਜਾਬੀ ਸਾਹਿਤ ਅਕਾਡਮੀ, ਲੁਧਿਆਣਾ, ਜਿਲਦ ਸਾਲ ੧੯੬੦. ਸਾਲ ੧੯੬੮ ਅਤੇ ਸਾਲ ੧੯੭੦ ।

ਈਸ਼ਰ ਸਿੰਘ ਨਾਰਾ, 'ਵਸਾਖ ਨਹੀਂ—ਕੱਤਕ', ਪ੍ਰਕਾਸ਼ਕ ਆਪ, ਮਕਾਨ ਨੰਬਰ ੧੧/੩੨੮੭, ਦੇਹਲੀ ਗੇਟ ਬਾਜ਼ਾਰ, ਦਿੱਲੀ, ੧੯੭੦.

'ਸਾਖੀ ਸੁਰਤਿ' (ਸੰਪ: ਹਰਿਭਜਨ ਸਿੰਘ ਅਤੇ ਮਨਜੀਤ ਸਿੰਘ), ਫਕੀਰ ਸਿੰਘ ਐਂਡ ਸੰਨਜ਼, ਅੰਮ੍ਰਿਤਸਰ, ੧੯੮੨.

ਸੁਚੇਤਨਾ (ਤ੍ਰਿਮਾਸਕ), ਰਾਈਟਰਜ਼ ਫ਼ੋਰਮ, ਫ਼ਰੀਦਕੋਟ, ਜਿਲਦ ਸਾਲ ੧੯੭੧

ਸੁਰਿੰਦ੍ਰ ਸਿੰਘ ਕੋਹਲੀ, 'ਪੰਜਾਬੀ ਵਾਰਤਕ', ਭਾਸ਼ਾ ਵਿਭਾਗ, ਪਟਿਆਲਾ, ੧੯੫੯

ਸੇਵਾ ਸਿੰਘ, 'ਸ਼ਹੀਦ ਬਿਲਾਸ (ਭਾਈ ਮਨੀ ਸਿੰਘ)' (ਸੰਪ. ਗਰਜਾ ਸਿੰਘ), ਪੰਜਾਬੀ ਸਾਹਿੱਤ ਅਕਾਡਮੀ, ਲੁਧਿਆਣਾ, ੧੯

ਕਰਤਾਰ ਸਿੰਘ, ਪ੍ਰੋ.; 'ਜੀਵਨ ਕਥਾ ਗੁਰੂ ਨਾਨਕ ਦੇਵ ਜੀ', ਸਾਹਿਤ ਸੰਗਮ, ਚੰਡੀਗੜ੍ਹ,੧੯੬੬

ਕਰਮ ਸਿੰਘ 'ਕੱਤਕ ਕਿ ਵਿਸਾਖ', ਫੁਲਵਾੜੀ, ਲਾਹੌਰ, ੧੯੩੨

ਕਲਿਆਣ ਦਾਸ ਉਦਾਸੀ, 'ਸੱਚੀ ਖੋਜ', ਗੁਰਦੁਆਰਾ ਬਿਛਨੂੰ ਧਾਮ, ਡਾਕਖਾਨਾ ਕੋਸੀ, ਜ਼ਿਲਾ ਮਥਰਾ, ਸੰਮਤ ਨਾਨਕਸ਼ਾਹੀ ੪੯੨

ਗਿਆਨ ਸਿੰਘ ਗਿਆਨੀ, 'ਤਵਾਰੀਖ ਗੁਰੂ ਖਾਲਸਾ', ਤਾਰਾ ਸਿੰਘ—ਖਾਲਸਾ ਨੈਸ਼ਨਲ ਏਜੰਸੀ, ਅੰਮ੍ਰਿਤਸਰ, ਹਿੱਸਾ ਪਹਲਾ, ਮਿਤੀਹੀਣ।

ਗੁਰ ਪ੍ਰਣਾਲੀਆਂ, ਸਿਖ ਹਿਸਟਰੀ ਸੋਸਾਇਟੀ, ਅੰਮ੍ਰਿਤਸਰ, ੪੯੩ ਨਾ. ਸ਼ਾ.;

ਜਗਜੀਤ ਸਿੰਘ ਛਾਬੜਾ, 'ਪ੍ਰਮੁਖ ਸ਼ੈਲੀਕਾਰ' ਕੁਮਾਰ ਪਬਲਿਸ਼ਰਜ਼, ਮਾਈ ਹੀਰਾਂ ਗੇਟ, ਜਲੰਧਰ, ੧੯੭੧

'ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ'—Panj B. 40 (ਸੰਪ. ਪਿਆਰ ਸਿਘ), ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ੧੯੭੪

ਜਨਮ ਸਾਖੀ (ਮਿਹਰਬਾਨ ਵਾਲੀ)—

ਪਹਲੀ ਸੈਂਚੀ, (ਸੰਪਾਦਕ : ਕਿਰਪਾਲ ਸਿੰਘ/ਸ਼ਮਸ਼ੇਰ ਸਿੰਘ ਅਸ਼ੋਕ), ਖਾਲਸਾ ਕਾਲਿਜ, ਅੰਮ੍ਰਿਤਸਰ, ੧੯੬੨ ਈ.;

ਦੂਜੀ ਸੈਂਚੀ, (ਸੰਪਾਦਕ : ਕਿਰਪਾਲ ਸਿੰਘ/ਪ੍ਰਕਾਸ਼ ਸਿੰਘ), ਖਾਲਸਾ ਕਾਲਿਜ, ਅੰਮ੍ਰਿਤਸਰ;

ਜਨਮ ਸਾਖੀ (ਭਾਈ ਮਨੀ ਸਿੰਘ ਵਾਲੀ)—

ਮਿਹਰ ਚੰਦ, ਸੰਸਕ੍ਰਿਤ ਬੁਕ ਡਿਪੋ, ਲਾਹੌਰ।

ਜੀ. ਬੀ. ਸਿੰਘ, 'ਪ੍ਰਾਚੀਨ ਬੀੜਾਂ', ਮਾਡਰਨ ਪਬਲੀਕੇਸ਼ਨਜ਼, ਲਾਹੌਰ ੧੯੪੪

ਜੋਧ ਸਿੰਘ, ਭਾਈ, 'ਕਰਤਾਰਪੁਰੀ ਬੀੜ ਦੇ ਦਰਸ਼ਨ', ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੬੮

ਤ੍ਰਿਲੋਚਨ ਸਿੰਘ ਬੇਦੀ, 'ਪੰਜਾਬੀ ਵਾਰਤਕ ਦਾ ਆਲੋਚਨਾਤਮਕ ਅਧਿਐਨ' ਮਿਸਿਜ਼ ਅਮਰਜੀਤ ਕੌਰ, IIIL/੧੬, ਲਾਜਪਤ ਨਗਰ, ਨਵੀਂ ਦਿੱਲੀ, ੧੯੭੨

ਦਲਜੀਤ ਸਿੰਘ ਬੇਦੀ, 'ਸਾਖੀ ਸ੍ਰੀ ਚੋਲਾ ਸਾਹਿਬ' (ਉਰਦੂ ਅੱਖਰਾਂ ਵਿਚ), ਪ੍ਰਕਾਸ਼ਕ ਆਪ, ਡੇਹਰਾ ਬਾਬਾ ਨਾਨਕ, ਬਿ. ੧੯੯੮/੧੯੪੧ ਈ,

'ਪਰਖ' (ਛਿਮਾਹੀ), ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, ਅੰਕ ਸਾਲ ੧੯੬੭

ਪਿਆਰ ਸਿੰਘ, 'ਭਾਈ ਜੋਧ ਸਿੰਘ : ਜੀਵਨ ਤੇ ਰਚਨਾ', ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੮੨.

ਪਿਆਰ ਸਿੰਘ, ਗੁਰਬਚਨ ਸਿੰਘ ਤਾਲਿਬ ਅਤੇ ਗੁਲਵੰਤ ਸਿੰਘ, ਗੁਰੂ ਨਾਨਕ ਸੰਬੰਧੀ 'ਤਿੰਨ ਖੋਜ ਪਤ੍ਰ', ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੭੦

'ਪੁਰਾਤਨ ਜਨਮ ਸਾਖੀ' (ਸੰਪਾਦਕ : ਭਾਈ ਵੀਰ ਸਿੰਘ), ਖ਼ਾਲਸਾ ਸਮਾਚਾਰ, ਅੰਮ੍ਰਿਤਸਰ, ਚੌਥਾ ਸੰਸਕਰਣ, ੧੯੫੨

'ਪੁਰਾਤਨ ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ' (ਸੰਪ. ਸ਼ਮਸ਼ੇਰ ਸਿੰਘ ਅਸ਼ੋਕ, ਸਿਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, ੧੯੭੦

ਪੂਰਨ ਸਿੰਘ, 'ਖੁਲ੍ਹੇ ਲੇਖ', ਅਤਰ ਚੰਦ ਕਪੂਰ ਐਂਡ ਸਨਜ਼, ੧੨ਵਾਂ ਸੰਸਕਰਣ, ੧੯੫੨

ਮਨਜੀਤ ਸਿੰਘ, 'ਜਨਮਸਾਖੀ/ਮਿਥ ਵਿਗਿਆਨ' ਪ੍ਰਿੰਸ ਸਾਹਿਤ ਪ੍ਰਕਾਸ਼ਨ, ਨਵੀਂ ਦਿੱਲੀ, ੧੯੯੨

ਮੋਹਨ ਸਿੰਘ ਦੀਵਾਨਾ, 'ਪੰਜਾਬੀ ਭਾਖਾ ਤੇ ਛੰਦਾਬੰਦੀ—ਜਪੁ ਦੇ ਆਧਾਰ ਤੇ', ਪ੍ਰਕਾਸ਼ਕ ਆਪ, ਲਾਹੌਰ, ੧੯੩੭

—'ਪੰਜਾਬੀ ਅਦਬ ਦੀ ਮੁਖ਼ਤਸਿਰ ਤਾਰੀਖ਼' (ਉਰਦੂ ਅੱਖਰਾਂ ਵਿਚ), ਹਰਕਿਸ਼ਨ ਸਿੰਘ ਮਾਡਰਨ ਪਬਲੀਕੇਸ਼ਨਜ਼, ਲਾਹੌਰ।

—'ਪੰਜਾਬੀ ਅਦਬ ਦੀ ਮੁਖ਼ਤਸਿਰ ਤਾਰੀਖ਼' (ਗੁਰਮੁਖੀ ਅੱਖਰਾਂ ਵਿਚ), ਪ੍ਰਕਾਸ਼ਕ ਆਪ, ੧੯੪੯

ਲਛਮੀ ਦੇਵੀ, ਮਾਤਾ, 'ਜਨਮ ਸਾਖੀ ਸ੍ਰੀ ਚੰਦ', ਭਗਤ ਸਿੰਘ ਗਰੇਵਰ, ਬਾਜ਼ਾਰ ਮਾਈ ਸੇਵਾ, ਅੰਮ੍ਰਿਤਸਰ, ਮਿਤੀਹੀਣ

'ਵਾਰਾਂ ਭਾਈ ਗੁਰਦਾਸ' (ਸੰਪਾਦਕ, ਗਿਆਨੀ ਹਜ਼ਾਰਾ ਸਿੰਘ), ਖ਼ਾਲਸਾ ਸਮਾਚਾਰ, ਅੰਮ੍ਰਿਤਸਰ, ੧੯੫੦

## ਉਰਦੂ

'ਮੁਖ਼ਤਸਰ ਨਾਨਕਸ਼ਾਹੀ ਜੰਤ੍ਰੀ' (ਸੰਪ: ਡਾ. ਗੰਡਾ ਸਿੰਘ), ਸਿਖ ਹਿਸਟਰੀ ਸੋਸਾਇਟੀ, ਅੰਮ੍ਰਿਤਸਰ, ੧੯੪੯

ਅੰਗ੍ਰੇਜ਼ੀ—

*Dictionary of Literary Terms* (ed J.A. Cuddon) Andre Deutch : India Book Co. 1977.

*Encyclopaedia Britainca,* Vol. III.

Ernest Trumpp, *The Adi Granth,* Munshi Ram Manohar Lal, New Delhi, 2nd edition 1970.

Khushwant Singh, *History of the Sikhs,* Princeton University, London, Vol. I. 1965.

Lemon, Lee T. and Reis, Marion J. (eds.), *Russian Formalist Criticism* (Four Essays), University of Nebraska Press, Liccolm/London, 1965.

Macauliffe, Max Arthur, *Sikh Religion,* S. Chand & Co., New Delhi (Indian Edition), 1963.

Mcleod, W. H., *Guru Nanak and the Sikh Religion,* Oxford University Press, 1968.

— *Early Sikh Tradition* : A Study of the Janamsakhis, Clarenden Press, Oxford, 1980.

— (tr) *Panj B 40,* Guru Nanak Dev University, Amritsar 1981.

Mircea Eliade, Myth and Reality (tr. Williard R. Trask) Harper and Road, 1963.

Mohan Singh Diwana, *A History of Panjabi Literature,* Pub. Author, 1937.

Piar Singh, *A Critical Survey of Seventeenth Century Panjabi Prose* (Unpublished thesis), Panjab University, Chandigarh, 1968.

Smith, V. A., *Akbar the Great Mughal,* Oxford University Press, 1917.

Wellek and Warren, *Theory of Literature,* Penguine Books, 1956 (reprint).

# ਅਨੁਕ੍ਰਮਣਿਕਾ

**ਨੋਟ** : ਇਹ ਅਨੁਕ੍ਰਮਣਿਕਾ ਪੁਸਤਕ ਦੇ ਕੇਵਲ ਭੂਮਿਕਾ ਵਾਲੇ ਹਿੱਸੇ ਦਾ ਹੈ; ਮੂਲ ਪਾਠ ਵਾਲਾ ਹਿੱਸਾ ਇਸ ਵਿਚ ਸੰਮਿਲਿਤ ਨਹੀਂ।

# ਸੋਧ ਪੱਤਰ

[ਬਾਵਜੂਦ ਯਤਨ ਦੇ ਛਪਾਈ ਵਿਚ ਕੁਝ ਭੁੱਲਾਂ ਹੋ ਗਈਆਂ ਹਨ। ਪਾਠਕ ਸਜਨ ਪੜ੍ਹਨ ਤੋਂ ਪਹਿਲਾਂ ਉਨ੍ਹਾਂ ਨੂੰ ਸੋਧ ਲੈਣ ਦੀ ਖੇਚਲ ਕਰਨ—ਸੰਪਾਦਕ]

| ਪੰਨਾ | ਸੱਤਰ | ਅਸ਼ੁੱਧ | ਸ਼ੁੱਧ |
|---|---|---|---|
| 15 | 17 | ਅਸ ਰਖਦੇ | ਆਸ ਰਖਦੇ |
| 20 | 19 | ਸਾਖੀਆਂ | ਸਾਖੀਆਂ ਵਿਚ |
| 21 | ਅੰਤਲੀ (ਫੁ.ਨੋ.ਦੀ) | ਢੁੱਕੀ ਹੈ | ਢੁਕਿਆ ਹੈ |
| 31 | 3 | ਕੋਲਬ੍ਰੂ | ਕੋਲਬ੍ਰੂਕ |
| 36 | 18 | ਦਰਸਾਵਾਂਗੇ | ਦਰਸਾਵਾਂਗੇ ਉੱਥੇ |
| 44 | 22 | ਮਰਾ | ਮੇਰਾ |
| 47 | 7 | ਜਨਮ ਪ੍ਰਤੀ | ਜਨਮ ਪਤ੍ਰੀ |
| 50 | 4 | ਵਿਚਾਲੇ | ਵਿਚਲੇ |
| 50 | 25 | ਕਿਉਂ ਪਾਇਆ | ਕਿਉਂ ਪਇਆ |
| 54 | 23 | ਪਾਇਆ ਸੀ | ਪਇਆ ਸੀ |
| 61 | 20 | ਦਰਜਨ | ਦਰਸ਼ਨ |
| 63 | 29 | ਸ੍ਰੀ ਥਾਕੁਰ | ਸ੍ਰੀ ਠਾਕੁਰ |
| 64 | 19 | ਹੀਰਤਨਿ | ਕੀਰਤਨਿ |
| 68 | 29 | ਲਈਆਂ | ਲਈਆਂ ਹਨ |
| 71 | ਅੰਤਲੀ (ਫੁ.ਨੋ. ਦੀ) | ਪੰਨਾ...ਫੁਟ ਨੋਟ ਨੰ. | ਪਨਾ 53 ਫੁਟ ਨੋਟ ਨੰ. 12 |
| 72 | 13 | ਸੈਂਟ. | ਸੈਂਟ੍ਰਲ |
| 73 | 26 | ਧਚੀਸ | ਪਚੀਸ |
| 84 | ਤੀਜੀ (ਫੁ.ਨੋ. ਦੀ) | ਬਾ ਬੇਦੀ ਆਖੂ | ਬਾਬੇ ਦੀ ਆਖੂ |
| 100 | ਦੂਜੀ (ਫੁ. ਨੋ. ਦੀ) | ਪੁਸਤਕ ਸਾਖਿ | ਪੁਸਤਕ 'ਸਾਖੀ |
| 108 | 2̃ | ਰਹ ਨੇ | ਰਹ ਕੇ |
| 139 | 4 | ਪ੍ਰਸਰਗਾਂ | ਸੰਬੰਧਕ |
| 140 | 12 | ਜਿਸ ਜਨਮ ਸਾਖੀ | ਇਸ ਜਨਮ ਸਾਖੀ |
| 174 | 8 | ਸਮਾਲਿਤੂ | ਸਮਾਲਿ ਤੂ |
| 185 | 25 | ਕਟਵਾਹੀ | ਕੁਟਵਾਰੀ |

| ਪੰਨਾ | ਸੱਤਰ | ਅਸ਼ੁੱਧ | ਸ਼ੁੱਧ |
|---|---|---|---|
| 190 | 21 | ਕਲਸੁ | ਕਲਮੁ |
| 211 | 7 | ਤਨ ਉਨਹੁ | ਤਬ ਉਨਹੁ |
| 215 | 25 | ਮਾਧਣਾ | ਮਧਾਣਾ |
| 216 | ਤੀਜੀ (ਫੁ. ਨੋ. ਦੀ) | ਦਕ੍ਰ | ਚਕ੍ਰ |
| 218 | 15 | ਪਿੜ੍ਹੈ | ਪਿਛੈ |
| 226 | 19 | ਠਗਵਾੜ | ਠਗਵਾੜਾ |
| 2.6 | ਚੌਥੀ (ਫੁ.ਨੋ. ਦੀ) | ਪ੍ਰਸੰਗ | ਸਾਖੀ |
| 236 | 12 | ਤਕ ਬਸਿਸਟ | ਤਬ ਬਸਿਸਟ |
| 240 | 7 | ਗਰਿਆ | ਗਇਆ |
| 247 | 4 | ੧੯ | ੧੯੬੧ |
| 248 | 5 | ੧੯੮੨ | ੧੯੮੩ |
| 249 | 10 | Liccolm | Lincoln |
| 252 | 2 | 79 | 64 |

